# ਸੁਤੰਤ੍ਰਤਾ ਸੰਗ੍ਰਾਮ


ਬਿਪਨ ਚੰਦਰ
ਅਮਲੇਸ਼ ਤ੍ਰਿਪਾਠੀ
ਬਰੁਨ ਡੇ
ਅਨੁਵਾਦਕ
ਗੁਲਜ਼ਾਰ ਸਿੰਘ ਸੰਧੂ





ਨੈਸ਼ਨਲ ਬੁਕ ਟਰੱਸਟ, ਇੰਡੀਆ

# ਮੁਖਬੰਦ

ਅਸੀਂ ਇਸ ਸਾਲ ਭਾਰਤੀ ਸੁਤੰਤ੍ਰਤਾ ਦੀ 25ਵੀਂ ਵਰ੍ਹੇਗੰਢ ਮਨਾ ਰਹੇ ਹਾਂ। ਅਜ ਭਾਰਤੀ ਲੋਕਾਂ ਵਲੋਂ ਮਾਣੀ ਜਾ ਰਹੀ ਆਜ਼ਾਦੀ ਦੀ ਪ੍ਰਾਪਤੀ ਲਈ ਕੀਤੇ ਗਏ ਸੰਗ੍ਰਾਮ ਦੇ ਇਤਿਹਾਸ ਉਤੇ ਝਾਤ ਪਾਉਣ ਦਾ ਯੋਗ ਅਵਸਰ ਹੈ। ਸਾਨੂੰ, ਸੁਤੰਤਰ ਭਾਰਤ ਵਿਚ ਰਹਿਣ ਵਾਲਿਆਂ ਨੂੰ ਇਹ ਜਾਨਣਾ ਚਾਹੀਦਾ ਹੈ, ਕਿ ਇਸ ਦੀ ਪ੍ਰਾਪਤੀ ਲਈ ਕਿੰਨਾ ਖ਼ੂਨ ਪਸੀਨਾ ਵਗਿਆ। ਇਹ ਪੁਸਤਕ ਸਾਡੀ ਆਜ਼ਾਦੀ ਲਈ ਕੁਰਬਾਨ ਹੋਣ ਵਾਲੇ ਅਤੇ ਤਸੀਹੇ ਝੱਲਣ ਵਾਲੇ ਲੱਖਾ ਭਾਰਤੀਆਂ ਅਤੇ ਨੇਤਾਵਾਂ ਨੂੰ ਸਤਿਕਾਰਯੋਗ ਸ਼ਰਧਾਂਜਲੀ ਭੇਟ ਕਰਨ ਲਈ ਤਿਆਰ ਕੀਤੀ ਗਈ ਹੈ।

ਇਹ ਕੋਈ ਸੌਖਾ ਕੰਮ ਨਹੀਂ ਸੀ। ਭਾਵੇਂ ਸਾਡੇ ਸੁਤੰਤ੍ਰਤਾ ਸੰਗ੍ਰਾਮ ਦੀ ਰੂਪ ਰੇਖਾ ਚੰਗੀ ਤਰ੍ਹਾਂ ਜਾਣੀ ਪਛਾਣੀ ਹੈ ਤਾਂ ਵੀ ਇਸ ਦੇ ਇਤਿਹਾਸ ਨੂੰ ਸੰਖੇਪ, ਮਹੱਤਤਾ ਭਰਪੂਰ ਅਤੇ ਪੂਰਨ ਭਾਵ ਅਰਥਾ ਸਹਿਤ ਉਹਨਾ ਸਾਰੀਆਂ ਵੰਨ ਸੁਵੰਨੀਆਂ ਸ਼ਕਤੀਆਂ ਦੇਂ ਸਹੀ ਪੇਸ਼ ਕਰਨ ਲਈ, ਜਿਨ੍ਹਾਂ ਨੇ ਇਸ ਸੰਘਰਸ਼ ਵਿਚ ਹਿੱਸਾ ਪਾਇਆ, ਬਹੁਤ ਧਿਆਨ, ਗਿਆਨ ਅਤੇ ਮੁਹਾਰਤ ਦੀ ਲੋੜ ਸੀ। ਇਸ ਪੁਸਤਕ ਦਾ ਮੂਲ ਮਨੋਰਥ ਵਿਦਵਾਨਾਂ ਲਈ ਇਕ ਖੋਜ ਕਿਰਤ ਨਾ ਪੇਸ ਕਰ ਕੇ ਆਮ ਲੋਕਾਂ ਲਈ ਇਕ ਪੜ੍ਹਨ ਯੋਗ ਕਿਰਤ ਪੇਸ਼ ਕਰਨਾ ਸੀ।

ਇਸ ਕਰਕੇ, ਮੈਂ ਆਪਣੇ ਕੁਝ ਉੱਘੇ ਇਤਿਹਾਸਕਾਰਾ ਨੂੰ ਇਸ ਪੁਸਤਕ ਦੀ ਤਿਆਰੀ ਅਤੇ ਰਚਨਾ ਲਈ ਸੱਦਾ ਦਿੱਤਾ। ਇਸ ਸੰਬੰਧੀ ਕਮੇਟੀ ਦੇ ਚੇਅਰਮੈਨ ਡਾ: ਐਸ. ਗੋਪਾਲ ਸਨ, ਅਤੇ ਇਸ ਦੇ ਹੋਰ ਮੈਂਬਰ ਡਾ: ਸਤੀਸ਼ ਚੰਦਰ, ਅਮਲੇਸ਼ ਤ੍ਰਿਪਾਠੀ, ਡਾ: ਬਿਪਨ ਚੰਦਰ, ਡਾ: ਬਰੁਨ ਡੇ, ਡਾ: ਸ਼ੇਖ ਅਲੀ ਡਾ: ਐਸ. ਆਰ. ਮਹਿਰੋਤਰਾ ਸਨ।

ਇਹ ਵਿਦਵਾਨ ਇਸ ਪੁਸਤਕ ਦੀ ਇਕ ਰੂਪ-ਰੇਖਾ ਪ੍ਰਤੀ ਸਹਿਮਤ ਹੋ ਗਏ ਅਤੇ ਉਹਨਾਂ ਨੇ ਡਾ: ਬਿਪਨ ਚੰਦਰ ਨੂੰ ਪਹਿਲਾ ਅਤੇ ਦੂਜਾ ਕਾਂਡ, ਸ੍ਰੀ ਤ੍ਰਿਪਾਠੀ ਨੂੰ ਤੀਜਾ ਅਤੇ ਚੌਥਾ ਅਤੇ ਡਾ: ਬਰੁਨ ਡੇ ਨੂੰ ਪੰਜਵਾਂ ਅਤੇ ਛੇਵਾਂ ਕਾਂਡ ਲਿਖਣ ਲਈ ਬੇਨਤੀ ਕੀਤੀ। ਉਹਨਾਂ ਦੇ ਖਰੜਿਆਂ ਉਤੇ ਕਮੇਟੀ ਨੇ ਵਿਚਾਰ ਪ੍ਰਗਟ ਕੀਤੇ ਅਤੇ

## ਮੁਖਬੰਦ

ਨੈਸ਼ਨਲ ਬੁਕ ਟਰੱਸਟ, ਇੰਡੀਆ, ਦੇ ਸ੍ਰੀ ਕੇ. ਪਾ. ਰੰਗਾਚਾਰੀ ਨੇ, ਕਮੇਟੀ ਦੇ ਸੁਝਾਵਾਂ ਅਤੇ ਵਿਚਾਰਾਂ ਨੂੰ ਮੁਖ ਰੱਖਦਿਆਂ ਇਸ ਦਾ ਸੰਪਾਦਨ ਕੀਤਾ। ਮੈਂ ਉਹਨਾਂ ਵਲੋਂ ਇਸ ਕੰਮ ਲਈ ਇੰਨੀ ਜਲਦੀ ਮਿਲਵਰਤਣ ਦਿਤੇ ਜਾਣ ਉਤੇ ਉਹਨਾਂ ਦਾ ਬਹੁਤ ਧੰਨਵਾਦੀ ਹਾਂ।

ਇਸ ਪੁਸਤਕ ਦਾ ਅੰਤਮ ਖਰੜਾ ਇਸ ਕਮੇਟੀ ਰਾਹੀਂ ਹੀ ਪ੍ਰਵਾਨ ਹੋਇਆ ਹੈ। ਪੁਸਤਕ ਅਕਾਰ ਵਿਚ ਛੋਟੀ ਹੁੰਦਿਆਂ ਵੀ ਪ੍ਰਮਾਣੀਕ ਹੈ ਤੇ ਮੈਨੂੰ ਭਰੋਸਾ ਹੈ ਕਿ ਇਹ ਵੱਧ ਤੋਂ ਵੱਧ ਪਾਠਕਾਂ ਦਾ ਧਿਆਨ ਖਿੱਚੇਗੀ। ਨੈਸ਼ਨਲ ਬੁਕ ਟਰੱਸਟ, ਇੰਡੀਆ, ਵਲੋਂ ਭਾਰਤ ਦੀਆਂ ਸਾਰੀਆਂ ਪ੍ਰਵਾਣਿਤ ਭਾਸ਼ਾਵਾਂ ਵਿਚ ਇਸ ਦੇ ਅਨੁਵਾਦ ਪ੍ਰਕਾਸ਼ਿਤ ਹੋ ਰਹੇ ਹਨ। ਇਹ ਪੁਸਤਕ ਪ੍ਰਾਥਮਿਕ ਅਤੇ ਮਾਧਿਮਿਕ ਸਕੂਲਾਂ ਦੇ ਅਧਿਆਪਕਾਂ ਅਤੇ ਸਾਡੇ ਉਚ-ਮਾਧਿਮਿਕ ਸਕੂਲਾ ਅਤੇ ਪ੍ਰੀ-ਯੂਨੀਵਰਸਿਟੀ ਸ਼੍ਰੇਣੀਆਂ ਦੇ ਵਿਦਿਆਰਥੀਆਂ ਲਈ ਵਿਸ਼ੇਸ਼ ਕਰ ਕੇ ਲਾਭਦਾਇਕ ਹੋਵੇਗੀ।

ਸ. ਨੂਰੁਲ ਹਸਨ
ਵਿੱਦਿਆ, ਸਮਾਜ ਸੁਧਾਰ ਤੇ ਸੱਭਿਆਚਾਰ ਮੰਤਰੀ
ਭਾਰਤ ਸਰਕਾਰ

ਨਵੀਂ ਦਿੱਲੀ
2 ਅਗਸਤ, 1972

# ਤਤਕਰਾ

# 1. ਬਰਤਾਨਵੀ ਰਾਜ ਦਾ ਪ੍ਰਭਾਵ

"ਕਈ ਸਾਲ ਪਹਿਲਾ ਅਸੀਂ ਕਿਸਮਤ ਨਾਲ ਸਾਹਾ ਮਿਥਿਆ ਸੀ ਅਤੇ ਹੁਣ ਸਮਾ ਆ ਗਿਆ ਹੈ ਕਿ ਅਸੀਂ ਆਪਣੇ ਵਚਨਾ ਨੂੰ ਪੂਰਾ ਕਰੀਏ — ਜੇ ਸਾਰੇ ਨਹੀ ਤਾ ਜਿੰਨੇ ਵਧ ਤੋਂ ਵਧ ਹੋ ਸਕਦੇ ਹਨ। ਅੱਜ ਜਦੋਂ ਅੱਧੀ ਰਾਤ ਏਧਰ ਹੋਵੇਗੀ ਤੇ ਅੱਧੀ ਓਧਰ ਤੇ ਜਦੋਂ ਸਾਰਾ ਜਗ ਘੂਕ ਸੌਂ ਰਿਹਾ ਹੋਵੇਗਾ ਤਦ ਸਾਡਾ ਪਿਆਰਾ ਭਾਰਤ ਜਾਗੇਗਾ ਤੇ ਸੁਤੰਤਰ ਹੋ ਜਾਵੇਗਾ।"

ਇਹ ਸਬਦ ਪੰਡਿਤ ਜਵਾਹਰ ਲਾਲ ਨਹਿਰੂ ਦੇ ਹਨ ਜਿਹੜੇ ਉਨ੍ਹਾ 15 ਅਗਸਤ, 1947 ਨੂੰ ਭਾਰਤ ਦੀ ਸਮੁੱਚੀ ਵਸੋਂ ਤੇ ਸੰਵਿਧਾਨ ਸਭਾ ਨੂੰ ਸੰਬੋਧਤ ਹੋ ਕੇ ਕਹੇ ਸਨ। ਨਹਿਰੂ ਜੀ ਇਸ ਵੇਲੇ ਭਾਰਤ ਦੇ ਪ੍ਰਧਾਨ ਮੰਤ੍ਰੀ ਦੀ ਹੈਸੀਅਤ ਵਿਚ ਬੋਲ ਰਹੇ ਸਨ। ਸੰਗ੍ਰਾਮ ਖਤਮ ਹੋ ਚੁੱਕਾ ਸੀ ਤੇ ਭਾਰਤ ਸੁਤੰਤ੍ਰ।

ਪਰ ਕਿਸਮਤ ਨਾਲ ਉਹ ਕਿਹੜਾ ਸਾਹਾ ਸੀ ਜਿਸ ਦਾ ਹਵਾਲਾ ਨਹਿਰੂ ਜੀ ਦੇ ਰਹੇ ਸਨ ?

ਇਕ ਵਾਰੀ ਬਹੁਤ ਪਹਿਲਾਂ, ਭਾਰਤ ਦੇ ਸੁਤੰਤ੍ਰ ਹੋਣ ਤੋਂ ਸਤਾਰਾਂ ਸਾਲ ਪਹਿਲਾਂ ਇਸੇ ਤਰ੍ਹਾਂ 31 ਦਸੰਬਰ, 1929 ਦੀ ਅੱਧੀ ਰਾਤ ਗਿਆਂ, ਜਦੋਂ ਘੜੀ ਦੀਆਂ ਸੂਈਆਂ ਨਵਾਂ ਸਾਲ ਦਰਸਾ ਰਹੀਆਂ ਸਨ, ਪੰਡਿਤ ਜਵਾਹਰ ਲਾਲ ਨਹਿਰੂ ਨੇ ਇੰਡੀਅਨ ਨੈਸਨਲ ਕਾਂਗਰਸ ਦੇ ਪ੍ਰਧਾਨ ਦੀ ਹੈਸੀਅਤ ਵਿਚ ਲਾਹੌਰ ਦੇ ਨੇੜੇ ਰਾਵੀ ਦੇ ਕੰਢੇ ਤਿਰੰਗਾ ਝੰਡਾ ਝੁਲਾਉਂਦਿਆ ਵੱਡੀ ਗਿਣਤੀ ਵਿਚ ਇਕੱਤਰ ਹੋਏ ਲੋਕਾਂ ਨੂੰ ਵਚਨ

ਦਿੱਤਾ ਸੀ ਕਿ ਸੁਤੰਤ੍ਰਤਾ ਸੰਗ੍ਰਾਮ ਦਾ ਨਿਸ਼ਾਨਾ ਪੂਰਨ ਸਵਰਾਜ ਤੋਂ ਜ਼ਰਾ ਜਿੰਨਾ ਵੀ ਘਟ ਨਹੀਂ। ਸੁਤੰਤ੍ਰਤਾ ਦੀ ਸਹੁੰ ਬਾਰੇ ਇਹ ਫ਼ੈਸਲਾ ਕੀਤਾ ਗਿਆ ਸੀ ਕਿ ਭਾਰਤ ਦੀ ਸਾਰੀ ਵਸੋਂ ਨੂੰ 26 ਜਨਵਰੀ, 1930 ਵਾਲੇ ਦਿਨ ਇਹ ਸਹੁੰ ਵੱਖ ਵੱਖ ਇਕਤ੍ਰਤਾਵਾ ਵਿਚ ਚੁਕਣੀ ਚਾਹੀਦੀ ਹੈ ਤਾ ਕਿ ਸੁਤੰਤ੍ਰਤਾ ਪ੍ਰਾਪਤ ਕਰਨ ਦਾ ਨਿਸਚਾ ਦ੍ਰਿੜ੍ਹ ਹੋ ਸਕੇ। ਇਸ ਸੁਭ ਦਿਵਸ ਨੂੰ ਸੁਤੰਤ੍ਰਤਾ ਦਿਵਸ ਦਾ ਨਾਂ ਦਿੱਤਾ ਗਿਆ ਤੇ ਇਸ ਦੀ ਇਤਿਹਾਸਕ ਮਹੱਤਤਾ ਕਾਰਨ ਹੀ ਜਦੋ 1950 ਵਿਚ ਗਣਤੰਤ੍ਰ ਵਿਧਾਨ ਤਿਆਰ ਹੋਇਆ ਤਾ ਇਸ ਨੂੰ 26 ਜਨਵਰੀ ਵਾਲੇ ਦਿਨ ਹੀ ਲਾਗੂ ਕੀਤਾ ਗਿਆ। ਉਸ ਦਿਨ ਤੋ ਹਰ ਵਰ੍ਹੇ 26 ਜਨਵਰੀ ਦਾ ਇਹ ਸੁਭ ਦਿਹਾੜਾ ਭਾਰਤ ਭਰ ਵਿਚ ਗਣਤੰਤ੍ਰ ਦਿਵਸ ਵਜੋ ਮਨਾਇਆ ਜਾਦਾ ਹੈ।

ਪੰਡਿਤ ਨਹਿਰੂ ਕਿਸਮਤ ਨਾਲ ਜਿਸ ਸਾਹੇ ਦਾ ਇਸਾਰਾ ਕਰ ਰਹੇ ਸਨ ਉਹ 1929-30 ਦੀਆ ਇਨ੍ਹਾਂ ਘਟਨਾਵਾਂ ਵਲ ਹੀ ਸੀ। ਉਸ ਦਿਨ ਦੀ ਚੁੱਕੀ ਸਹੁੰ 15 ਅਗਸਤ, 1947 ਵਾਲੇ ਦਿਨ ਪੂਰੀ ਹੋਈ ਸੀ ਜਿਸ ਦਿਨ ਭਾਰਤ ਸੁਤੰਤ੍ਰ ਹੋਇਆ।

ਪਰ ਭਾਰਤ ਦਾ ਸੁਤੰਤ੍ਰਤਾ ਯੁੱਧ 1929 ਨੂੰ ਹੀ ਸੁਰੂ ਨਹੀਂ ਸੀ ਹੋਇਆ। ਇਹ ਸੰਗ੍ਰਾਮ ਕਈ ਦਹਾਕੇ ਪਹਿਲਾਂ ਆਰੰਭ ਹੋਇਆ ਸੀ। ਅਤੇ ਇਹ ਪੁਸਤਕ ਉਸ ਇਤਿਹਾਸਕ ਸੰਗ੍ਰਾਮ ਦੀ ਕਹਾਣੀ ਦਸਦੀ ਹੈ ਜਿਹੜਾ ਭਾਰਤ ਨੇ ਆਪਣੀ ਸੁਤੰਤ੍ਰਤਾ ਲਈ ਲੜਿਆ।

ਭਾਰਤ ਦਾ ਇਤਿਹਾਸ ਸੰਨ ਈਸਵੀ ਸ਼ੁਰੂ ਹੋਣ ਤੋਂ ਵੀ ਬਹੁਤ ਪੁਰਾਣਾ ਹੈ, ਸੈਂਕੜੇ ਵਰ੍ਹੇ ਪੁਰਾਣਾ। ਇਸ ਵਿਚ ਹੈਰਾਨ ਹੋਣ ਵਾਲੀ ਕੋਈ ਗੱਲ ਨਹੀਂ ਕਿ ਇਸ ਲੰਬੇ ਇਤਿਹਾਸ ਦਾ ਮਾਰਗ ਸਾਵਾਂ ਪਧਰਾ ਨਹੀਂ ਸੀ। ਕਿੰਨਾ ਹੀ ਸਮਾ ਭਾਰਤ ਇਕ ਦੇਸ ਨਹੀਂ ਸੀ ਸਗੋ ਬਹੁਤ ਸਾਰੇ ਰਾਜਾ ਤੋਂ ਮਿਲ ਕੇ ਬਣਿਆ ਹੋਇਆ ਸੀ। .ਕਈ ਵਾਰੀ ਇਹ ਰਾਜ ਇਕ ਵੱਡੀ ਰਾਜ-ਸੱਤਾ ਦੇ ਅਧੀਨ ਵੀ ਆਉਂਦੇ ਰਹੇ। ਕਈ ਵਾਰ ਬਾਹਰਲੇ ਧਾੜਵੀਆਂ ਵੀ ਹੱਲੇ ਬੋਲੇ। ਉਨ੍ਹਾਂ ਵਿਚੋਂ ਕੁਝ ਏਥੇ ਹੀ ਵੱਸਣ ਲੱਗੇ, ਭਾਰਤੀ ਬਣ ਕੇ ਰਾਜੇ ਮਹਾਰਾਜੇ ਹੋ ਕੇ ਰਾਜ ਕਰਦੇ ਰਹੇ। ਕਈ ਲੁੱਟ ਖਸੁਟ ਤੇ ਮਾਰ ਧਾੜ ਕਰਕੇ ਵਾਪਸ ਪਰਤਦੇ ਰਹੇ। ਭਾਰਤ ਉਤੇ ਮਹਾਨ ਪ੍ਰਾਪਤੀਆਂ ਦੇ ਦਿਨ ਵੀ ਆਏ ਅਤੇ ਸੰਕਟ ਤੇ ਦੁਰਦਸਾ ਵਾਲੇ ਵੀ। ਪਰ ਜਦੋਂ ਅਸੀਂ ਸੁਤੰਤ੍ਰਤਾ ਸੰਗ੍ਰਾਮ ਦੀ ਗੱਲ ਕਰਦੇ ਹਾਂ ਤਾਂ ਸਾਡਾ ਇਸ਼ਾਰਾ ਭਾਰਤੀ ਇਤਿਹਾਸ ਦੇ ਬਹੁਤ ਹੀ ਨਵੀਨ ਕਾਲ ਵਲ ਹੈ ਜਦੋਂ ਭਾਰਤ ਉਤੇ ਅੰਗ੍ਰੇਜ਼ ਰਾਜ ਕਰਦੇ ਸਨ ਤੇ ਭਾਰਤ ਦੇ ਵਸਨੀਕ ਪ੍ਰਾਧੀਨਤਾ ਦੇ ਇਸ ਜੂਲੇ ਨੂੰ ਆਪਣੇ ਗਲੋਂ ਲਾਹੁਣ ਤੇ ਸੁਤੰਤ੍ਰ ਹੋਣ ਲਈ ਜੂਝ ਰਹੇ ਸਨ।

ਭਾਰਤ ਵਿਚ ਅੰਗ੍ਰੇਜ਼ਾਂ ਦਾ ਰਾਜ 1757 ਵਿਚ ਆਰੰਭ ਹੋਇਆ ਕਿਹਾ ਜਾ ਸਕਦਾ ਹੈ ਜਦੋਂ ਪਲਾਸੀ ਦੀ ਲੜਾਈ ਸਮੇਂ ਬਰਤਾਨਵੀ ਈਸਟ ਇੰਡੀਆ ਕੰਪਨੀ ਦੀ ਸੈਨਾ ਨੇ ਬੰਗਾਲ ਦੇ ਨਵਾਬ ਸਰਾਜ-ਉੱਦੌਲਾ ਨੂੰ ਹਰਾਇਆ। ਪਰ ਬਰਤਾਨਵੀ ਸਾਮਰਾਜ ਵਿਰੁਧ ਸ਼ਕਤੀਸ਼ਾਲੀ ਸੰਗ੍ਰਾਮ ਕੇਵਲ ਉਨ੍ਹੀਵੀਂ ਸਦੀ ਦੇ ਦੂਜੇ ਤੇ ਵੀਹਵੀਂ ਸਦੀ. ਦੇ ਪਹਿਲੇ ਅੱਧ ਵਿਚ ਹੀ ਅਰੰਭ ਹੋਇਆ। ਇਹ ਸੰਗ੍ਰਾਮ ਭਾਰਤੀ ਜਨਤਾ ਤੇ ਬਰਤਾਨਵੀ ਹਾਕਮਾਂ ਦੀ ਹੱਕਾਂ ਪਿੱਛੇ ਵਧੀ ਖਿੱਚੋਤਾਣ ਦਾ ਨਤੀਜਾ ਸੀ। ਇਸ ਸਥਿਤੀ ਨੂੰ ਪੂਰੀ ਤਰ੍ਹਾਂ ਸਮਝਣ ਲਈ ਭਾਰਤ ਵਿਚ ਬਰਤਾਨਵੀ ਸਾਮਰਾਜ ਦੇ ਮੂਲ ਵਤੀਰੇ ਤੇ ਲੱਛਣ ਅਤੇ ਇਸ ਦੇ ਭਾਰਤੀ ਸਮਾਜ ਉਤੇ ਪ੍ਰਭਾਵ ਨੂੰ ਸਮਝਣਾ ਜ਼ਰੂਰੀ ਹੈ। ਵਿਦੇਸ਼ੀ ਰਾਜ ਦਾ ਵਤੀਰਾ ਹੀ ਕੁਝ ਏਸ ਤਰ੍ਹਾਂ ਦਾ ਸੀ ਕਿ ਭਾਰਤ ਵਾਸੀਆਂ ਵਿਚ ਰਾਸ਼ਟ੍ਰੀ ਭਾਵਨਾ ਦਾ ਪੈਦਾ ਹੋ ਜਾਣਾ ਕੁਦਰਤੀ ਹੋ ਗਿਆ। ਇਸ ਵਤੀਰੇ ਤੋਂ ਹੀ ਅਜਿਹੀਆਂ ਪਦਾਰਥਕ, ਸਦਾਚਾਰਕ, ਬੌਧਿਕ ਤੇ ਸਮਾਜੀ ਸਥਿਤੀਆ ਦਾ ਜਨਮ ਤੇ ਵਿਕਾਸ ਹੋਇਆ ਜਿਹੜੀਆਂ ਸਹਿਜੇ ਸਹਿਜੇ ਸਕਤੀਸ਼ਾਲੀ ਰਾਜਸੀ ਲਹਿਰ ਦਾ ਰੂਪ ਧਾਰ ਗਈਆਂ।

## ਭਾਰਤ ਵਿਚ ਬਰਤਾਨਵੀ ਰਾਜ ਦੇ ਪੜਾਅ

1757 ਤੋਂ ਅੰਗ੍ਰੇਜ਼ਾ ਨੇ ਭਾਰਤ ਉਤੇ ਆਪਣੇ ਕਬਜ਼ੇ ਨੂੰ ਆਪਣੇ ਹਿੱਤਾਂ ਲਈ ਹੀ ਵਰਤਿਆ। ਪਰ ਇਹ ਨਤੀਜਾ ਕਢਣਾ ਵੀ ਗ਼ਲਤ ਹੋਵੇਗਾ ਕਿ ਉਨ੍ਹਾਂ ਦੇ ਭਾਰਤ ਉਤੇ ਰਾਜ ਦਾ ਮੂਲ ਮੰਤਵ ਸਦਾ ਇਹੀਓ ਰਿਹਾ। 200 ਵਰ੍ਹੇ ਦੀ ਲੰਬੀ ਹਕੂਮਤ ਵਿਚ ਇਹ ਕਈ ਪੜਾਵਾਂ ਵਿਚੋਂ ਲੰਘਿਆ। ਬਰਤਾਨਵੀ ਰਾਜ ਤੇ ਸਾਮਰਾਜ ਦਾ ਮੁਖੀ ਵਤੀਰਾ ਅਤੇ ਇਸ ਦੀਆਂ ਨੀਤੀਆ ਤੇ ਪ੍ਰਭਾਵ ਬਰਤਾਨੀਆ ਦੀਆਂ ਸਮਾਜਕ, ਆਰਥਕ ਤੇ ਰਾਜਸੀ ਤਬਦੀਲੀਆਂ ਦੇ ਨਾਲ ਨਾਲ ਬਦਲਦੇ ਰਹੇ ਹਨ।

1757 ਤੋਂ ਪਹਿਲਾਂ ਵੀ ਈਸਟ ਇੰਡੀਆ ਕੰਪਨੀ ਕੇਵਲ ਪੂੰਜੀ ਬਣਾਉਣ ਵਿਚ ਦਿਲਚਸਪੀ ਰਖਦੀ ਸੀ। ਇਹ ਭਾਰਤ ਅਤੇ ਹੋਰ ਪੂਰਬੀ ਦੇਸ਼ਾਂ ਨਾਲ ਆਪਣੀ ਤਜਾਰਤੀ ਅਜਾਰੇਦਾਰੀ ਰਖਣਾ ਚਾਹੁੰਦੀ ਸੀ ਤਾਂ ਕਿ ਦੂਜੇ ਯੂਰਪੀ ਵਪਾਰੀ ਜਾਂ ਵਪਾਰੀ ਕੰਪਨੀਆਂ ਇਸ ਦੇ ਮੁਕਾਬਲੇ ਉਤੇ ਨਾ ਆ ਸਕਣ। ਇਥੋਂ ਤਕ ਕਿ ਕੰਪਨੀ ਭਾਰਤੀ ਵਪਾਰੀਆਂ ਨੂੰ ਵੀ ਆਪਣੇ ਮੁਕਾਬਲੇ ਉਤੇ ਨਹੀਂ ਸੀ ਆਉਣ ਦੇਣਾ ਚਾਹੁੰਦੀ। ਕੰਪਨੀ ਚਾਹੁੰਦੀ ਸੀ ਕਿ ਭਾਰਤੀ ਵਪਾਰੀ ਵੀ ਭਾਰਤੀ ਉਪਜਾਂ ਦੀ ਭਾਰਤ ਵਿਚ ਖ਼ਰੀਦ ਜਾਂ ਭਾਰਤ ਤੋਂ ਬਾਹਰ ਵਿਕਰੀ ਦੇ ਪੱਖੋਂ ਕੰਪਨੀ ਨਾਲ ਟੱਕਰ ਨਾ

ਲੈ ਸਕਣ ।

ਦੂਜੇ ਸਬਦਾਂ ਵਿਚ ਕੰਪਨੀ ਆਪਣਾ ਮਾਲ ਵਧ ਤੋਂ ਵਧ ਕੀਮਤ ਉਤੇ ਵੇਚਣਾ ਚਾਹੁੰਦੀ ਸੀ ਤੇ ਭਾਰਤੀ ਮਾਲ ਘਟ ਤੋਂ ਘਟ ਕੀਮਤ ਤੇ ਖ਼ਰੀਦਣਾ ਚਾਹੁੰਦੀ ਸੀ ਜਿਸ ਨਾਲ ਇਸ ਨੂੰ ਵਧ ਤੋਂ ਵਧ ਮੁਨਾਫ਼ਾ ਹੋ ਸਕੇ । ਅਜਿਹਾ ਲਾਭ ਸਧਾਰਨ ਵਪਾਰ ਵਿਚ ਸੰਭਵ ਨਹੀਂ ਸੀ ਜਿਥੇ ਵੱਖ ਵੱਖ ਕੰਪਨੀਆਂ ਤੇ ਵਪਾਰੀ ਇਕ ਦੂਜੇ ਨਾਲ ਮੁਕਾਬਲਾ ਕਰਨ ਦਾ ਹੱਕ ਰਖਦੇ ਹਨ । ਕੰਪਨੀ ਵਾਸਤੇ ਅੰਗ੍ਰੇਜ਼ ਵਪਾਰੀਆਂ ਨੂੰ ਮੁਕਾਬਲੇ ਤੋਂ ਰੋਕੀ ਰਖਣਾ ਕੋਈ ਕਠਨ ਨਹੀਂ ਸੀ । ਅਜਿਹਾ ਕਰਨ ਲਈ ਕੰਪਨੀ ਰਿਸ਼ਵਤ ਵੀ ਦੇ ਸਕਦੀ ਸੀ ਤੇ ਸਰਕਾਰੀ ਦਬਾ ਵੀ ਪੁਆ ਸਕਦੀ ਸੀ । ਦਬਾ ਪਾਉਣ ਦੇ ਅਨੇਕਾਂ ਆਰਥਕ ਤੇ ਰਾਜਸੀ ਸਾਧਨ ਸਨ । ਪਰ ਬਰਤਾਨਵੀ ਕਾਨੂੰਨ ਦੂਜੇ ਯੂਰਪੀ ਦੇਸ਼ਾਂ ਦੇ ਵਪਾਰੀਆ ਤੇ ਕੰਪਨੀਆਂ ਨੂੰ ਨਹੀਂ ਰੋਕ ਸਕਦੇ ਸਨ । ਇਹੋ ਕਾਰਨ ਸੀ ਕਿ ਆਪਣੀ ਅਜਾਰੇਦਾਰੀ ਕਾਇਮ ਰਖਣ ਲਈ ਈਸਟ ਇੰਡੀਆ ਕੰਪਨੀ ਨੂੰ ਬਾਹਰੀ ਕੰਪਨੀਆਂ ਨਾਲ ਲੰਮੀ ਤੇ ਕਰੜੀ ਲੜਾਈ ਲੜਨੀ ਪਈ । ਬਾਹਰੀ ਵਪਾਰੀ ਦੂਰ, ਕਈ ਸਾਗਰਾਂ ਤੋਂ ਪਾਰ, ਦੇ ਸਨ, ਇਸ ਲਈ ਕੰਪਨੀ ਨੂੰ ਇਕ ਬਹੁਤ ਵੱਡੀ ਜਲ ਸੈਨਾ ਤਿਆਰ ਕਰਨੀ ਪਈ ।

ਭਾਰਤੀ ਵਪਾਰੀਆ ਨੂੰ ਰੋਕੀ ਰਖਣਾ ਵੀ ਏਨਾ ਸੌਖਾ ਕੰਮ ਨਹੀਂ ਸੀ । ਇਨ੍ਹਾਂ ਦੀ ਪਿੱਠ ਉਤੇ ਸਕਤੀਸਾਲੀ ਮੁਗ਼ਲ ਰਾਜ ਸੀ । ਸਤਾਰ੍ਹਵੀਂ ਸਦੀ ਅਤੇ ਅਠਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਤਾਂ ਭਾਰਤ ਨਾਲ ਕੋਈ ਵੀ ਵਪਾਰ ਕਰਨ ਲਈ ਮੁਗ਼ਲ ਰਾਜਿਆਂ ਅਤੇ ਉਨ੍ਹਾਂ ਦੇ ਪ੍ਰਾਤਕ ਗਵਰਨਰਾਂ ਨੂੰ ਦਰਖ਼ਾਸਤਾਂ ਦੇ ਕੇ ਉਨ੍ਹਾਂ ਦੀਆਂ ਮਿੰਨਤਾਂ ਕਰਨੀਆਂ ਪੈਂਦੀਆਂ ਸਨ । ਪਰ ਅਠਾਰਵੀਂ ਸਦੀ ਦੇ ਆਰੰਭ ਵਿਚ ਹੀ ਮੁਗਲ ਰਾਜ ਕਮਜ਼ੋਰ ਹੋ ਗਿਆ ਅਤੇ ਦੂਰ ਦੂਰ ਦੇ ਸਾਗਰ-ਤੱਟੀ ਇਲ਼ਾਕਿਆਂ ਉਤੇ ਇਸ ਦਾ ਕਾਬੂ ਢਿੱਲਾ ਪੈਣ ਲਗਿਆ । ਓਧਰ ਕੰਪਨੀ ਆਪਣੀ ਜਲ ਸੈਨਿਕ ਸ਼ਕਤੀ ਦੇ ਸਹਾਰੇ ਭਾਰਤੀ ਵਪਾਰੀਆਂ ਨੂੰ ਵਿਦੇਸ਼ੀ ਵਪਾਰ ਆਦਿ ਲਈ ਸਾਹਿਲ ਦੇ ਨੇੜੇ ਨਹੀਂ ਸੀ ਲਗਣ ਦਿੰਦੀ ।

ਇਕ ਹੋਰ ਗੱਲ ਦਾ ਧਿਆਨ ਰਖਣਾ ਵੀ ਬੜਾ ਜ਼ਰੂਰੀ ਸੀ । ਕੰਪਨੀ ਨੂੰ ਭਾਰਤ ਤੇ ਮਹਾਂ ਸਾਗਰਾਂ ਵਿਚ ਆਪਣਾ ਅਧਿਕਾਰ ਰਖਣ ਲਈ ਖੁਲ੍ਹੇ ਪੈਸੇ ਦੀ ਲੋੜ ਸੀ ਜਿਸ ਨਾਲ ਉਹ ਬਹੁਤ ਵੱਡੀ ਸੈਨਾ ਤਿਆਰ ਕਰਕੇ ਭਾਰਤ ਅਤੇ ਹੋਰ ਸਥਾਨਾਂ ਉਤੇ ਆਪਣੀਆਂ ਵਪਾਰੀ ਚੌਕੀਆਂ ਕਾਇਮ ਰਖ ਸਕਦੀ । ਪਰ ਏਨਾ ਪੈਸਾ ਨਾ ਹੀ ਬਰਤਾਨਵੀ ਰਾਜ ਕੋਲ ਸੀ ਤੇ ਨਾ ਹੀ ਈਸਟ ਇੰਡੀਆ ਕੰਪਨੀ ਕੋਲ । ਕੁਝ ਪੈਸਾ ਭਾਰਤ ਵਿਚੋਂ ਹੀ ਪੈਦਾ ਕੀਤਾ ਜਾਣਾ ਸੀ । ਕੰਪਨੀ ਨੇ ਪੈਸਾ ਇਕੱਠਾ ਕਰਨ ਲਈ ਕਲਕੱਤਾ, ਮਦਰਾਸ ਤੇ ਬੰਬਈ ਆਦਿ ਸ਼ਹਿਰਾਂ ਵਿਚ ਸਥਾਨਕ ਕਰ ਲਾਉਣੇ

ਸ਼ੁਰੂ ਕਰ ਦਿੱਤੇ। ਇਨ੍ਹਾਂ ਸ਼ਹਿਰਾਂ ਉਤੇ ਕੰਪਨੀ ਦਾ ਜ਼ੋਰ ਚਲਦਾ ਸੀ। ਪਰ ਸਹਿਜੇ ਸਹਿਜੇ ਇਨ੍ਹਾਂ ਟੈਕਸਾਂ ਦਾ ਵਿਕਾਸ ਦੂਜੇ ਭਾਰਤੀ ਇਲਾਕਿਆਂ ਤਕ ਕਰਨਾ ਪਿਆ। ਅਜਿਹਾ ਕਰਨ ਬਿਨਾ ਮਾਇਕ ਵਸੀਲੇ ਨਹੀਂ ਸਨ ਬਣਦੇ। ਤੇ ਇਹ ਤਦ ਹੀ ਹੋ ਸਕਦਾ ਸੀ ਜੇ ਕੰਪਨੀ ਆਪਣੇ ਕਬਜ਼ੇ ਅਧੀਨ ਰਕਬੇ ਨੂੰ ਹੋਰ ਫੈਲਾ ਸਕਦੀ।

ਇਹ ਉਸ ਸਮੇਂ ਦੀ ਗੱਲ ਹੈ ਜਦੋਂ ਬਰਤਾਨਵੀ ਸਾਮਰਾਜ ਆਪਣੇ ਵਿਕਾਸ ਦੇ ਸੁਨਹਿਰੀ ਪੜਾਅ ਵਿਚੋਂ ਲੰਘ ਰਿਹਾ ਸੀ। ਵਧੇਰੇ ਵਿਕਾਸ ਲਈ ਉਦਯੋਗ, ਖੇਤੀ ਤੇ ਵਪਾਰ ਵਿਚ ਵਧੇਰੇ ਪੈਸਾ ਲਗਾਉਣ ਦੀ ਲੋੜ ਸੀ। ਪਰ ਬਰਤਾਨੀਆਂ ਵਿਚ ਉਦੋਂ ਵਸੀਲੇ ਬਹੁਤ ਘਟ ਸਨ। ਬਰਤਾਨਵੀ ਪੂੰਜੀਵਾਦ ਦੇ ਪਸਾਰੇ ਲਈ ਘਾਗ ਪੂੰਜੀਪਤੀ ਲੋੜੀਂਦੀ ਪੂੰਜੀ ਪੈਦਾ ਕਰਨ ਲਈ ਬਾਹਰਲੇ ਦੇਸ਼ਾਂ ਨੂੰ ਨੋਚਣ ਦੀਆਂ ਸੋਚਾਂ ਸੋਚਣ ਲੱਗੇ। ਭਾਰਤ ਉਸ ਸਮੇਂ ਅਮੀਰ ਦੇਸ ਗਿਣਿਆ ਜਾਦਾ ਸੀ ਤੇ ਏਸ ਪੱਖ ਤੋਂ ਬਰਤਾਨੀਆ ਦੇ ਕੰਮ ਆ ਸਕਦਾ ਸੀ।

ਜਿਉਂ ਹੀ 1750-70 ਦੇ ਦਿਨਾ ਵਿਚ ਬੰਗਾਲ ਤੇ ਦੱਖਣੀ ਭਾਰਤ ਫਟਾ ਫਟ ਕੰਪਨੀ ਦੇ ਰਾਜਸੀ ਕੰਟਰੋਲ ਵਿਚ ਆ ਗਏ ਤਾ ਇਹ ਦੋਵੇਂ ਨਿਸਾਨੇ — ਵਣਜ ਦੀ ਅਜਾਰੇਦਾਰੀ ਅਤੇ ਮਾਇਕ ਵਸੀਲਿਆ ਦਾ ਕੰਟਰੋਲ — ਏਨੀ ਤੇਜੀ ਨਾਲ ਪੂਰੇ ਹੋਏ ਕਿ ਕੰਪਨੀ ਦੇ ਡਾਇਰੈਕਟਰ ਵੀ ਹੈਰਾਨ ਹੋ ਗਏ।

ਹੁਣ ਜਿੱਤੇ ਹੋਏ ਇਲਾਕਿਆਂ ਦੇ ਮਾਮਲੇ ਆਦਿ ਉਤੇ ਕੰਪਨੀ ਦਾ ਸਿਧਾ ਕੰਟਰੋਲ ਹੋ ਗਿਆ ਜਿਸ ਦੁਆਰਾ ਕੰਪਨੀ ਲਈ ਸਥਾਨਕ ਰਾਜਿਆ, ਅਮੀਰਾਂ ਤੇ ਜਿਮੀਂਦਾਰਾ ਦੀ ਇਕੱਠੀ ਕੀਤੀ ਹੋਈ ਪੂੰਜੀ ਨੂੰ ਜੱਫਾ ਮਾਰਨਾ ਸੌਖਾ ਹੋ ਗਿਆ। ਕੰਪਨੀ ਨੇ ਇਹ ਪੂੰਜੀ ਤੇ ਮਾਮਲਾ ਆਪਣੇ ਤੇ ਆਪਣੇ ਉੱਚ-ਅਧਿਕਾਰੀਆ ਦੇ ਲਾਭਾਂ ਤੋਂ ਸਿਵਾ ਹੋਰ ਕਿਧਰੇ ਨਹੀਂ ਵਰਤਿਆ, ਜੇ ਵਰਤਿਆ ਵੀ ਤਾ ਭਾਰਤ ਵਿਚ ਇਸ ਕੰਪਨੀ ਦੇ ਹੋਰ ਵਧੇਰੇ ਵਿਕਾਸ ਲਈ। ਪ੍ਰਮਾਣ ਵਜੋਂ ਕੰਪਨੀ ਨੇ 1765 ਤੋਂ 1770 ਦੇ ਵਿਚਕਾਰ ਆਪਣਾ ਕੋਈ ਇਕ-ਤਿਹਾਈ ਮਾਮਲਾ ਵਸਤਾਂ ਦੇ ਰੂਪ ਵਿਚ ਬੰਗਾਲ ਤੋਂ ਬਾਹਰ ਭੇਜਿਆ। ਇਸ ਤੋਂ ਛੁੱਟ ਕੰਪਨੀ ਦੇ ਅਧਿਕਾਰੀਆਂ ਨੇ ਭਾਰਤੀ ਵਪਾਰੀਆ, ਕਰਮਚਾਰੀਆ ਤੇ ਜਿਮੀਂਦਾਰਾ ਕੋਲੋਂ ਕੀਤੀ ਨਾਜਾਇਜ ਕਮਾਈ ਵੀ ਬਾਹਰ ਭੇਜੀ। ਭਾਰਤ ਵਿਚੋਂ ਪ੍ਰਾਪਤ ਕੀਤੀ ਇਹ ਪੂੰਜੀ ਬਰਤਾਨੀਆਂ ਦੇ ਪੂੰਜਵਾਦੀ ਵਿਕਾਸ ਵਿਚ ਬਹੁਤ ਸਹਾਈ ਹੋਈ। ਅੰਦਾਜਾ ਲਾਇਆ ਗਿਆ ਹੈ ਕਿ ਇਹ ਪੂੰਜੀ ਬਰਤਾਨੀਆ ਦੀ ਰਾਸਟ੍ਰੀ ਆਮਦਨ ਦਾ ਲਗ ਪਗ ਦੋ ਪ੍ਰਤੀਸਤ ਸੀ।

ਇਸ ਦੇ ਨਾਲ ਹੀ ਕੰਪਨੀ ਨੇ ਭਾਰਤੀ ਵਪਾਰ ਅਤੇ ਭਾਰਤੀ ਉਪਜ ਉਤੇ ਆਪਣੀ ਅਜਾਰੇਦਾਰੀ ਸਥਾਪਤ ਕਰਨ ਲਈ ਰਾਜਨੀਤਕ ਸੱਤਾ ਦੀ ਵਰਤੋਂ ਵੀ

ਸ਼ੁਰੂ ਕਰ ਦਿੱਤੀ। ਭਾਰਤੀ ਵਪਾਰੀ ਤਾਂ ਉਂਜ ਹੀ ਖੇਤ੍ਰ ਵਿਚੋਂ ਕਢ ਦਿੱਤੇ ਗਏ ਸਨ। ਜੁਲਾਹੇ ਤੇ ਹੋਰ ਦਸਤਕਾਰਾਂ ਨੂੰ ਵੀ ਜਾਂ ਆਪਣੀ ਉਪਜ ਘਾਟੇ ਉਤੇ ਵੇਚਣ ਲਈ ਮਜਬੂਰ ਕੀਤਾ ਗਿਆ ਤੇ ਜਾ ਕੰਪਨੀ ਦੀ ਨੌਕਰੀ ਕਰਨ ਲਈ, ਅਤੇ ਉਹ ਵੀ ਥੋੜ੍ਹੀ ਤੋਂ ਥੋੜ੍ਹੀ ਤਨਖ਼ਾਹ ਉੱਤੇ। ਬਰਤਾਨਵੀ ਰਾਜ ਦੇ ਇਸ ਪਹਿਲੇ ਪੜਾਅ ਦਾ ਮੁੱਖ ਲੱਛਣ ਇਹ ਸੀ ਕਿ ਰਾਜ ਪ੍ਰਬੰਧ ਵਿਚ ਕੋਈ ਵਿਸ਼ੇਸ ਤਬਦੀਲੀ ਨਹੀਂ ਸੀ ਕੀਤੀ ਗਈ। ਭਾਰਤੀ ਨਿਆਂ ਪ੍ਰਣਾਲੀ, ਆਵਾਜਾਈ, ਖੇਤੀ ਤੇ ਉਦਯੋਗਿਕ ਉੱਨਤੀ ਦੇ ਮੂਲ ਢੰਗਾਂ ਤੇ ਹੋਰ ਵਿੱਦਿਅਕ ਤੇ ਬੌਧਿਕ ਖੇਤ੍ਰਾ ਵਿਚ ਉੱਕਾ ਕੋਈ ਤਬਦੀਲੀ ਲਿਆਉਣ ਦਾ ਯਤਨ ਨਹੀਂ ਸੀ ਕੀਤਾ ਗਿਆ। ਇਸ ਪੜਾਅ ਉਤੇ ਬਰਤਾਨਵੀ ਰਾਜ ਉਨ੍ਹਾਂ ਪ੍ਰੰਪਰਾਵਾਦੀ ਰਾਜਾਂ ਨਾਲੋਂ ਵਧੇਰੇ ਵਖਰਾ ਨਹੀਂ ਸੀ ਜਿਹੜੇ ਆਪਣੇ ਇਲਾਕਿਆਂ ਵਿਚੋਂ ਕ੍ਰਿਸ਼ੀ ਦਾ ਮੁਨਾਫ਼ਾ ਲੈ ਕੇ ਚੁੱਪ ਕਰ ਰਹਿੰਦੇ ਸਨ, ਭਾਵੇਂ ਬਰਤਾਨੀਆਂ ਅਜਿਹਾ ਕਰਨ ਵਿਚ ਵਧੇਰੇ ਸਫਲ ਸੀ।

ਆਪਣੇ ਤੋਂ ਪਹਿਲਾ ਆਉਣ ਵਾਲੇ ਵਿਦੇਸੀ ਹੁਕਮਰਾਨਾਂ ਵਾਂਗ ਬਰਤਾਨੀਆਂ ਵੀ ਆਪਣਾ ਜਾਲ ਪਿੰਡਾਂ ਤਕ ਫੈਲਾਉਣ ਦੇ ਹੱਕ ਵਿਚ ਨਹੀਂ ਸੀ ਜਦ ਤਕ ਕਿ ਉਨ੍ਹਾਂ ਦਾ ਆਰਥਕ ਮੁਨਾਫ਼ਾ ਪਰੰਪਰਵਾਦੀ ਕਰ-ਉਗਰਾਹੀ ਦੁਆਰਾ ਪੂਰੀ ਤਰ੍ਹਾਂ ਨਹੀਂ ਸੀ ਚੂਸ ਲਿਆ ਜਾਂਦਾ। ਇਹੋ ਕਾਰਨ ਸੀ ਕਿ ਜਿਹੜੀਆ ਵੀ ਪ੍ਰਸਾਸਨਕ ਤਬਦੀਲੀਆਂ ਕੀਤੀਆਂ ਗਈਆਂ ਉਹ ਕਰ-ਉਗਰਾਹੀ ਅਤੇ ਇਸ ਨੂੰ ਵਧੇਰੇ ਪੀਡੀ ਤੇ ਮਜ਼ਬੂਤ ਕਰਨ ਨਾਲ ਹੀ ਸਬੰਧਤ ਸਨ।

ਬੌਧਕ ਖੇਤ੍ਰ ਵਿਚ ਵੀ ਅਜਿਹੇ ਨਵੀਨ ਵਿਚਾਰ ਫੈਲਾਉਣ ਦਾ ਕੋਈ ਯਤਨ ਨਹੀਂ ਸੀ ਕੀਤਾ ਗਿਆ ਜਿਨ੍ਹਾਂ ਨੇ ਪੱਛਮੀ ਜੀਵਨ ਨੂੰ ਬਦਲ ਕੇ ਰਖ ਦਿੱਤਾ ਸੀ। ਅਠਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਕਲਕੱਤੇ ਅਤੇ ਬਨਾਰਸ ਵਿਚ ਕੇਵਲ ਦੋ ਹੀ ਵਿਦਿਅਕ ਸੰਸਥਾਵਾਂ ਸਥਾਪਤ ਕੀਤੀਆਂ ਗਈਆ ਸਨ। ਇਹ ਵੀ ਫ਼ਾਰਸੀ ਤੇ ਸੰਸਕ੍ਰਿਤ ਦੀ ਵਿੱਦਿਆ ਦੇਣ ਲਈ। ਇਥੋਂ ਤਕ ਕਿ ਈਸਾਈ ਮਿਸ਼ਨਰੀਆ ਨੂੰ ਵੀ ਕੰਪਨੀ ਨੇ ਨੇੜੇ ਨਹੀਂ ਲਗਣ ਦਿੱਤਾ।

ਇਹ ਵੀ ਗੱਲ ਚੇਤੇ ਰਖਣ ਵਾਲੀ ਹੈ ਕਿ ਭਾਰਤ ਨੂੰ ਈਸਟ ਇੰਡੀਆ ਕੰਪਨੀ ਨੇ ਉਦੋਂ ਜਿੱਤਿਆ ਸੀ ਜਦੋਂ ਬਰਤਾਨੀਆਂ ਵਿਚ ਮਹਾਨ ਵਪਾਰਕ ਕਾਰਪੋਰੇਸ਼ਨਾਂ ਦਾ ਯੁੱਗ ਸਮਾਪਤ ਹੋ ਚੁੱਕਿਆ ਸੀ। ਬਰਤਾਨਵੀ ਸਮਾਜ ਵਿਚ ਈਸਟ ਇੰਡੀਆ ਕੰਪਨੀ ਮਰ ਰਹੀਆਂ ਸਮਾਜਕ ਸਕਤੀਆਂ ਦੀ ਪ੍ਰਤੀਨਿਧਤਾ ਕਰਦੀ ਸੀ ਜੀਉਂਦੀਆਂ ਦੀ ਨਹੀਂ।

## ਉਦਯੋਗਕ ਪੂੰਜੀਵਾਦ ਤੇ ਮੁਕਤ ਵਪਾਰ ਦਾ ਯੁਗ

ਈਸਟ ਵਿੰਡੀਆ ਕੰਪਨੀ ਦੇ ਭਾਰਤ ਵਿਚ ਰਾਜਨੀਤਕ ਸੱਤਾ ਗ੍ਰਹਿਣ ਕਰਦਿਆਂ ਹੀ ਬਰਤਾਨੀਆਂ ਵਿਚ ਇਹ ਸੰਗ੍ਰਾਮ ਸ਼ੁਰੂ ਹੋ ਗਿਆ ਕਿ ਇਹ ਨਵੀਂ ਹਕੂਮਤ ਕਿਸ ਦੇ ਹਿੱਤਾਂ ਦੀ ਰਾਖੀ ਕਰੇ। ਹਰ ਸਾਲ ਕੰਪਨੀ ਨੂੰ ਬਰਤਾਨੀਆਂ ਦੇ ਹੋਰ ਵਪਾਰਕ ਤੇ ਉਦਯੋਗਿਕ ਹਿੱਤਾ ਲਈ ਰਾਹ ਬਣਾਉਣ ਵਾਸਤੇ ਮਜਬੂਰ ਕੀਤਾ ਗਿਆ। 1813 ਤਕ ਇਸ ਕੋਲ ਭਾਰਤ ਵਿਚ ਆਰਥਕ ਤੇ ਰਾਜਸੀ ਸੱਤਾ ਨਾਂ ਮਾਤ੍ਰ ਹੀ ਰਹਿ ਗਈ ਸੀ। ਅਸਲ ਸੱਤਾ ਬਰਤਾਨਵੀ ਸਰਕਾਰ ਦੇ ਹੱਥ ਵਿਚ ਆ ਚੁੱਕੀ ਸੀ ਜਿਸ ਨੂੰ ਬਰਤਾਨਵੀ ਸਰਕਾਰ ਸਮੁੱਚੇ ਤੌਰ ਤੇ ਬਰਤਾਨੀਆ ਦੀ ਪੂੰਜੀਵਾਦੀ ਸ਼੍ਰੇਣੀ ਦੇ ਹਿੱਤਾਂ ਲਈ ਵਰਤਦੀ ਸੀ।

ਇਸੇ ਸਮੇਂ ਬਰਤਾਨੀਆਂ ਉਦਯੋਗਕ ਕ੍ਰਾਂਤੀ ਵਿਚੋਂ ਲੰਘਿਆ। ਇਸ ਕ੍ਰਾਂਤੀ ਦਾ ਸਦਕਾ ਬਰਤਾਨੀਆਂ ਨੇ ਉਪਜ ਤੇ ਨਿਰਯਾਤ ਦੇ ਪੱਖ ਤੋਂ ਸੰਸਾਰ ਵਿਚ ਆਪਣਾ ਮੁਖੀ ਸਥਾਨ ਬਣਾ ਲਿਆ। ਏਸ ਕ੍ਰਾਤੀ ਦਾ ਸਦਕਾ ਬਰਤਾਨੀਆਂ ਦੇ ਅੰਦਰੂਨੀ ਢਾਂਚੇ ਵਿਚ ਵੀ ਇਕ ਬਹੁਤ ਵੱਡੀ ਤਬਦੀਲੀ ਆਈ। ਸਮਾਂ ਪਾ ਕੇ ਉਦਯੋਗਕ ਪੂੰਜੀਪਤੀ ਬਰਤਾਨਵੀ ਆਰਥਕਤਾ ਵਿਚ ਹੀ ਨਹੀਂ ਸਗੋਂ ਰਾਜਨੀਤੀ ਵਿਚ ਵੀ ਘੁੱਸ ਗਏ। ਭਾਰਤ ਦਾ ਬਸਤੀ ਪ੍ਰਸ਼ਾਸਨ ਤੇ ਮੂਲ ਨੀਤੀ ਵੀ ਇਨ੍ਹਾ ਪੂੰਜੀਪਤੀਆ ਦੇ ਹਿੱਤਾਂ ਲਈ ਵਰਤਣਾ ਜਰੂਰੀ ਹੋ ਗਿਆ। ਪਰ ਭਾਰਤ ਉਤੇ ਰਾਜ ਕਰਨ ਵਿਚ ਉਨ੍ਹਾਂ ਦੀ ਦਿਲਚਸਪੀ ਈਸਟ ਇੰਡੀਆ ਕੰਪਨੀ ਦੀ ਦਿਲਚਸਪੀ ਤੋਂ ਉੱਕਾ ਹੀ ਵੱਖਰੀ ਸੀ। ਕੰਪਨੀ ਕੇਵਲ ਵਪਾਰਕ ਸੰਸਥਾ ਸੀ। ਇਸ ਸਮੇਂ ਭਾਰਤ ਵਿਚ ਬਰਤਾਨਵੀ ਰਾਜ ਨੇ ਇਕ ਨਵੇਂ ਪੜਾਅ ਵਿਚ ਪੈਰ ਧਰਿਆ।

ਭਾਰਤੀ ਦਸਤਕਾਰੀਆਂ ਨੂੰ ਭਾਰਤੋਂ ਬਾਹਰ ਭੇਜਣ ਦੀ ਅਜਾਰੇਦਾਰੀ ਜਾਂ ਭਾਰਤੀ ਮਾਮਲੇ ਤੇ ਕਰਾ ਦੀ ਸਿੱਧੀ ਵਸੂਲੀ ਨਾਲ ਬਰਤਾਨਵੀ ਉਦਯੋਗਕਾਂ ਨੂੰ ਵਿਸ਼ੇਸ਼ ਲਾਭ ਨਹੀ ਸੀ ਹੋਇਆ। ਇਸ ਦੇ ਉਲਟ ਉਨ੍ਹਾ ਨੂੰ ਆਪਣੀ ਵਧ ਰਹੀ ਉਪਜ ਨੂੰ ਬਾਹਰ ਭੇਜਣ ਵਾਸਤੇ ਮੰਡੀਆਂ ਦੀ ਲੋੜ ਸੀ। ਅਜਿਹੀ ਮੰਡੀ ਭਾਰਤ ਤੋਂ ਵਧੀਆ ਕਿਹੜੀ ਹੋ ਸਕਦੀ ਸੀ ਜਿਹੜਾ ਬਹੁਤ ਵਡੀ ਵਸੋਂ ਵਾਲਾ ਵਿਸ਼ਾਲ ਦੇਸ਼ ਸੀ। ਇਸ ਤੋਂ ਇਲਾਵਾ ਬਰਤਾਨਵੀ ਉਦਯੋਗਾਂ ਲਈ ਕੱਚੇ ਮਾਲ ਤੇ ਉਨ੍ਹਾਂ ਦੇ ਕਰਮਚਾਰੀਆਂ ਲਈ ਖਾਣ ਵਾਲੇ ਪਦਾਰਥਾਂ ਦੀ ਲੋੜ ਸੀ ਜਿਹੜੇ ਕਿ ਏਥੋਂ ਖ਼ਰੀਦੇ ਜਾ ਸਕਦੇ ਸਨ। ਦੂਜੇ ਸਬਦਾਂ ਵਿਚ ਬਰਤਾਨਵੀ ਪੂੰਜੀਪਤੀ ਭਾਰਤ ਨੂੰ ਵਪਾਰ

ਵਿਚ ਆਪਣਾ ਲਘੂ ਭਾਈਵਾਲ ਬਣਾਉਣਾ ਚਾਹੁੰਦਾ ਸਨ ਜਿਥੇ ਉਹ ਆਪਣਾ ਤਿਆਰ ਮਾਲ ਵੇਚ ਸਕਦੇ ਤੇ ਜਿਸ ਤੋਂ ਉਹ ਆਪਣੇ ਲਈ ਕੱਚਾ ਮਾਲ ਤੇ ਖਾਣ ਵਾਲੇ ਪਦਾਰਥ ਪੈਦਾ ਕਰਵਾ ਸਕਦੇ ਸਨ।

ਪਰ ਅਜਿਹਾ ਕਰਨ ਵਿਚ ਇਕ ਮੁਸ਼ਕਲ ਸੀ। ਭਾਰਤ ਨੂੰ ਬਾਹਰੋਂ ਮੰਗਵਾਈਆ ਵਸਤਾਂ ਦੇ ਪੈਸੇ ਦੇਣੇ ਪੈਂਦੇ ਸਨ। ਇਸ ਤੋਂ ਛੁੱਟ ਕੰਪਨੀ ਦੇ ਭਾਈਵਾਲਾ ਨੂੰ ਲਾਭ-ਅੰਸ਼ ਦੇ ਰੂਪ ਵਿਚ ਅਤੇ ਬਰਤਾਨੀਆ ਦੇ ਸੈਨਿਕ ਤੇ ਦੂਸਰੇ ਕਰਮਚਾਰੀਆ ਨੂੰ ਤਨਖ਼ਾਹਾ ਦੇ ਰੂਪ ਵਿਚ ਭਾਰਤ ਦੀ ਬਹੁਤ ਸਾਰੀ ਪੂੰਜੀ ਭਾਰਤ ਤੋਂ ਬਾਹਰ ਜਾਣ ਲੱਗੀ। ਇਨ੍ਹਾਂ ਕਰਮਚਾਰੀਆਂ ਨੂੰ ਭਾਰਤ ਵਿਚ ਬਚਾਇਆ ਹੋਇਆ ਪੈਸਾ ਆਪਣੇ ਦੇਸ ਲਿਜਾਣ ਦੀ ਆਗਿਆ ਦੇਣੀ ਵੀ ਜ਼ਰੂਰੀ ਸੀ। ਬਰਤਾਨਵੀ ਵਪਾਰੀਆ ਤੇ ਬਗੀਚਿਆ ਦੇ ਮਾਲਕਾਂ ਦੇ ਮੁਨਾਫ਼ੇ ਵੀ ਭਾਰਤ ਵਿਚੋਂ ਬਾਹਰ ਜਾਣੇ ਕੁਦਰਤੀ ਸਨ। ਭਾਰਤ ਨੂੰ ਅਜਿਹੀ ਬਰਤਾਨਵੀ ਪੂੰਜੀ ਉਤੇ ਮੁਨਾਫ਼ਾ ਤੇ ਸੂਦ ਦੇਣਾ ਪੈਣਾ ਸੀ ਜਿਹੜੀ ਅੰਗ੍ਰੇਜ਼ਾ ਨੇ ਇਥੇ ਲਗਾਈ ਹੋਈ ਸੀ। ਇਹ ਕੇਵਲ ਤਦ ਹੀ ਹੋ ਸਕਦਾ ਸੀ ਜੇ ਭਾਰਤ ਆਪਣੀ ਉਪਜ ਬਰਤਾਨੀਆ ਜਾਂ ਦੂਜੇ ਦੇਸ਼ਾ ਨੂੰ ਭੇਜਦਾ। ਪਰ ਭਾਰਤ ਦੀ ਅਜਿਹੀ ਦਸਤਕਾਰੀ ਜਿਸ ਉਤੇ ਭਾਰਤ ਨੂੰ ਮਾਣ ਸੀ ਬਾਹਰਲੇ ਦੇਸਾਂ ਵਿਚ ਜਾਣੀ ਉੱਕਾ ਹੀ ਬੰਦ ਹੋ ਗਈ। ਇਥੇ ਹੀ ਬੱਸ ਨਹੀਂ ਕੰਪਨੀ ਦੀ ਸ਼ੋਸ਼ਤ ਨੀਤੀ ਕਾਰਨ ਅੰਗ੍ਰੇਜ਼ ਭਾਰਤ ਨੂੰ ਅਜਿਹੀਆਂ ਵਸਤਾ ਬਾਹਰ ਭੇਜਣ ਦੀ ਆਗਿਆ ਨਹੀ ਸੀ ਦੇਣਾ ਚਾਹੁੰਦੇ ਜਿਹੜੀਆਂ ਬਰਤਾਨੀਆਂ ਦੇ ਆਪਣੇ ਉਦਯੋਗ ਦਾ ਟਾਕਰਾ ਕਰਦੀਆਂ ਜਿਵੇਂ ਹੱਥ ਦਾ ਬੁਣਿਆ ਕਪੜਾ। ਇਸ ਲਈ ਬਾਹਰ ਭੇਜਣ ਲਈ ਕੇਵਲ ਖੇਤੀ ਦਾ ਕੱਚਾ ਮਾਲ ਜਾਂ ਅਜਿਹੀਆਂ ਵਸਤਾਂ ਹੀ ਰਹਿ ਗਈਆ ਜਿਹੜੀਆਂ ਭਾਰਤ ਵਿਚ ਤਿਆਰ ਰੂਪ ਵਿਚ ਨਹੀਂ ਸਨ ਹੁੰਦੀਆਂ। ਅਫ਼ੀਮ ਤਾ ਬਾਹਰ ਭੇਜੀ ਹੀ ਜਾਂਦੀ ਸੀ, ਭਾਵੇਂ ਚੀਨ ਨੇ ਇਸ ਦੀ ਆਪਣੇ ਦੇਸ਼ ਵਿਚ ਆਮਦ ਉਤੇ ਰੋਕ ਲਾ ਛੱਡੀ ਸੀ। ਇਸ ਤੋਂ ਇਲਾਵਾ ਰੂੰ, ਪਟਸਨ, ਰੇਸ਼ਮ, ਤੇਲ ਦੇ ਬੀਜ, ਕਣਕ, ਚਮੜੇ ਤੇ ਖੱਲਾ ਅਤੇ ਨੀਲ ਤੇ ਚਾਹ ਵੀ ਬਾਹਰ ਭੇਜੇ ਜਾਣ ਲੱਗੇ। ਇਸ ਪ੍ਰਕਾਰ ਭਾਰਤ ਦਾ ਵਿਦੇਸੀ ਵਪਾਰ ਬਿਲਕੁਲ ਹੀ ਨਵਾ ਰੂਪ ਧਾਰ ਗਿਆ ਜਿਹੜਾ ਕਿ ਭਾਰਤ ਦੇ ਹਿੱਤਾਂ ਦੇ ਉਲਟ ਸੀ। ਭਾਰਤ ਜਿਹੜਾ ਕਿ ਸਦੀਆਂ ਤੋਂ ਕਪੜੇ ਦਾ ਮਾਲ ਤੇ ਹੋਰ ਦਸਤਕਾਰੀ ਉਪਜ ਬਾਹਰ ਭੇਜਦਾ ਆਇਆ ਸੀ ਉਨ੍ਹੀਵੀਂ ਸਦੀ ਵਿਚ ਕਪਾਹ ਤੇ ਹੋਰ ਕੱਚਾ ਮਾਲ ਬਾਹਰ ਭੇਜ ਕੇ ਬਾਹਰੋਂ ਤਿਆਰ ਕਪੜਾ ਮੰਗਵਾਣ ਵਾਲਾ ਹੋ ਕੇ ਰਹਿ ਗਿਆ।

ਭਾਰਤ ਦੀ ਆਰਥਕ, ਰਾਜਨੀਤਕ ਤੇ ਸਭਿਆਚਾਰਕ ਸਥਿਤੀ ਕੁਝ ਏਸ ਤਰ੍ਹਾਂ ਦੀ ਸੀ ਕਿ ਇਹ ਅੰਗ੍ਰੇਜ਼ਾਂ ਦੀਆ ਨਵੀਆਂ ਮੰਗਾਂ ਪੂਰੀਆ ਕਰਨ ਦੇ ਸਮ੍ਰੱਥ ਨਹੀਂ ਸੀ। ਬਰਤਾਨਵੀ ਆਰਥਕਤਾ ਦੇ ਵਿਕਾਸ ਵਿਚ ਲੋੜੀਂਦਾ ਹਿੱਸਾ ਪਾਉਣ ਲਈ ਇਸ ਨੂੰ

ਆਪਣੇ ਆਪ ਨੂੰ ਨਵੇਂ ਸੰਚੇ ਵਿਚ ਢਾਲਣਾ ਪੈ ਰਿਹਾ ਸੀ। ਇਸ ਨੂੰ ਆਪਣਾ ਪਰੰਪਰਾਵਾਦੀ ਗ਼ੈਰ-ਪੂੰਜੀਵਾਦੀ ਢਾਂਚਾ ਬਦਲਣਾ ਪੈ ਰਿਹਾ ਸੀ। 1813 ਤੋਂ ਪਿਛੋਂ ਭਾਰਤ ਦੀ ਬਰਤਾਨਵੀ ਸਰਕਾਰ ਨੇ ਭਾਰਤੀ ਰਾਜ ਪ੍ਰਬੰਧ, ਆਰਥਕਤਾ ਤੇ ਸਮਾਜ ਨੂੰ ਆਪਣੀਆਂ ਇਨ੍ਹਾਂ ਲੋੜਾ ਦੇ ਅਨੁਸਾਰ ਢਾਲਣਾ ਸੁਰੂ ਕਰ ਦਿੱਤਾ।

ਆਰਥਕ ਖੇਤ੍ਰ ਵਿਚ ਵੀ ਅੰਗ੍ਰੇਜ ਪੂੰਜੀਪਤੀਆ ਨੂੰ ਪੂਰਨ ਖੁਲ੍ਹ ਸੀ ਕਿ ਉਹ ਭਾਰਤ ਦੇ ਕਿਸੇ ਵੀ ਆਰਥਕ ਖੇਤ੍ਰ ਵਿਚ ਪ੍ਰਵੇਸ ਕਰਕੇ ਜੋ ਵੀ ਚਾਹੁਣ ਕਰ ਸਕਦੇ ਸਨ। ਏਨਾ ਹੀ ਨਹੀਂ ਮੁਕਤ ਵਪਾਰ ਚਾਲੂ ਹੋ ਚੁੱਕਾ ਸੀ ਅਤੇ ਭਾਰਤੀ ਬੰਦਰਗਾਹਾ ਤੇ ਮੰਡੀਆਂ ਬਰਤਾਨਵੀ ਕਾਰਖਾਨੇਦਾਰਾ ਨੂੰ ਜੀ ਆਇਆ ਆਖਦੀਆ ਸਨ। ਭਾਰਤ ਨੂੰ ਬਰਤਾਨਵੀ ਵਸਤਾ ਮੁਕਤ ਜਾ ਨਿਗੂਣੇ ਮਸੂਲ ਨਾਲ ਮੰਗਵਾਣੀਆ ਪੈ ਰਹੀਆ ਸਨ। ਪ੍ਰਸਾਸਨਕ ਢਾਚੇ ਨੇ ਕਰ ਵਸੂਲੀ ਤੋਂ ਇਲਾਵਾ ਅਮਨ ਕਾਨੂੰਨ ਵੀ ਆਪਣੇ ਹੱਥ ਵਿਚ ਲੈ ਲਿਆ ਤਾਂ ਕਿ ਵਪਾਰਕ ਮਾਰਗਾ ਵਿਚ ਕਿਸੇ ਪ੍ਰਕਾਰ ਦੀ ਰੋਕ ਨਾ ਆਵੇ। ਉਂਜ ਵੀ ਪ੍ਰਸਾਸਨਕ ਪੰਜਾ ਹੁਣ ਪਿੰਡਾ ਤੇ ਕਸਬਿਆ ਤਕ ਫੈਲ ਚੁਕਿਆ ਸੀ ਤਾ ਕਿ ਤਿਆਰ ਵਸਤਾ ਦੀ ਵਿਕਰੀ ਵਧਾਈ ਜਾ ਸਕੇ ਤੇ ਕੱਚਾ ਮਾਲ ਵੀ ਵਧੇਰੇ ਮਾਤ੍ਰਾ ਵਿਚ ਇਨ੍ਹਾ ਥਾਵਾ ਤੋਂ ਪ੍ਰਾਪਤ ਕੀਤਾ ਜਾ ਸਕੇ। ਇਹ ਛੋਰੀ ਤੇ ਮੁਖੀ ਤਬਦੀਲੀਆ ਉਨ੍ਹੀਵੀ ਸਦੀ ਵਿਚ ਆਈਆ।

ਉਂਜ ਵੀ ਭਾਰਤੀ ਸਮਾਜ ਦੇ ਸਮੁੱਚੀ ਨਿਆਂ ਪ੍ਰਣਾਲੀ ਨੂੰ ਬਦਲਣਾ ਜ਼ਰੂਰੀ ਸੀ। ਅਜਿਹਾ ਕਰਨ ਨਾਲ ਹੀ ਇਸ ਨੂੰ ਪੂੰਜੀ ਤੇ ਵਪਾਰ ਦੇ ਰਿਸ਼ਤਿਆ ਅਨੁਸਾਰ ਢਾਲਿਆ ਜਾ ਸਕਦਾ ਸੀ। ਭਾਵ ਆਰਥਕ ਸਮਝੌਤਿਆ ਨੂੰ ਪੂਰੀ ਤਰ੍ਹਾ ਲਾਗੂ ਕਰਨ ਵਾਸਤੇ ਅਜਿਹੇ ਸਮਝੌਤੇ ਨੂੰ ਕਾਨੂੰਨੀ ਰੰਗ ਦੇਣਾ ਲਾਜਮੀ ਸੀ। ਆਰਥਕ ਸਮਝੌਤੇ ਕਾਨੂੰਨੀ ਹੋ ਜਾਣ ਨਾਲ ਬਾਹਰੋ ਮੰਗਵਾਉਣ ਵਾਲੀਆਂ ਵਸਤਾ ਅਤੇ ਅੰਦਰੋਂ ਬਾਹਰ ਭੇਜਣ ਵਾਲੇ ਕੱਚੇ ਮਾਲ ਵਿਚ ਕੋਈ ਰੋਕ ਨਹੀ ਸੀ ਪੈ ਸਕਦੀ। ਇਸ ਭਾਵਨਾ ਵਿਚੋਂ ਉਸ ਨਵੀਂ ਨਿਆਂ ਪ੍ਰਣਾਲੀ ਦਾ ਜਨਮ ਹੋਇਆ ਜਿਸ ਨੂੰ ਭਾਰਤੀ ਡੰਡਾਵਲੀ ਕਹਿੰਦੇ ਹਨ। ਇਹ ਨਿਆਂ ਪ੍ਰਣਾਲੀ ਬਿਲਕੁਲ ਹੀ ਨਵੇਂ ਕਾਨੂੰਨਾ ਤੇ ਨਿਯਮਾ ਦੇ ਸੰਚੇ ਉਤੇ ਅਧਾਰਤ ਸੀ।

ਰਾਜ ਦੇ ਨਵੀਂ ਤੇ ਪਸਾਰੇ ਵਾਲੇ ਪ੍ਰਸ਼ਾਸਨ, ਨਿਆਂ ਪ੍ਰਣਾਲੀ ਅਤੇ ਬਰਤਾਨਵੀ ਫ਼ਰਮਾ ਦੇ ਛੋਟੇ ਕਰਮਚਾਰੀਆ ਦੀ ਘਾਟ ਨੂੰ ਪੂਰਾ ਕਰਨ ਲਈ ਬਹੁਤ ਸਾਰੇ ਪੜ੍ਹੇ ਲਿਖੇ ਬੰਦਿਆ ਦੀ ਲੋੜ ਸੀ। ਬਰਤਾਨੀਆਂ ਕੋਲ ਏਨੇ ਬੰਦੇ ਨਹੀਂ ਸਨ। ਉਂਜ ਵੀ ਭਾਰਤੀ ਸਰਕਾਰ ਤੇ ਬਰਤਾਨਵੀ ਵਪਾਰੀ ਅੰਗ੍ਰੇਜ਼ਾਂ ਨੂੰ ਭਾਰਤ ਵਰਗੀ ਦੁਰੇਡੀ ਤੇ ਵਿਰੋਧੀ ਹੋ ਚੁੱਕੀ ਬਸਤੀ ਵਿਚ ਆਉਣ ਲਈ ਬਹੁਤੀਆਂ ਤਨਖ਼ਾਹਾ ਦਾ ਲਾਲਚ ਦੇਣ ਲਈ ਤਿਆਰ ਨਹੀ ਸਨ। ਏਸ ਲੋੜ ਨੂੰ ਮੁਖ ਰਖ ਕੇ 1813 ਵਿਚ

ਸਥਾਪਤ ਕੀਤੀ ਨਵੀਨ ਵਿੱਦਿਆ ਦਾ 1833 ਤੋਂ ਪਿਛੋਂ ਵਧੇਰੇ ਵਿਕਾਸ ਹੋਇਆ।

ਵੱਡੇ ਪੈਮਾਨੇ ਉਤੇ ਚਾਲੂ ਕੀਤੀ ਆਯਾਤ ਨਿਰਯਾਤ ਲਈ ਆਵਾਜਾਈ ਦੇ ਸਸਤੇ ਤੇ ਸੌਖੇ ਵਸੀਲਿਆਂ ਦੀ ਲੋੜ ਸੀ। ਸਰਕਾਰ ਨੇ ਨਦੀਆਂ ਵਿਚ ਭਾਫ ਵਾਲੇ ਜਹਾਜ਼ਾਂ ਨੂੰ ਪ੍ਰੋਤਸਾਹਨ ਦਿੱਤਾ ਤੇ ਮੈਦਾਨਾਂ ਵਿਚ ਸੜਕਾਂ ਵਲ ਧਿਆਨ ਦਿੱਤਾ। 1853 ਤੋਂ ਪਿਛੋਂ ਰੇਲਾ ਦਾ ਜਾਲ ਵਿਛਾ ਕੇ ਮੰਡੀਆਂ ਤੇ ਬੰਦਰਗਾਹਾਂ ਨੂੰ ਵੱਡੇ ਸ਼ਹਿਰਾਂ ਨਾਲ ਜੋੜਿਆ। 1905 ਤਕ 350 ਕਰੋੜ ਰੁਪਏ ਦੀ ਲਾਗਤ ਉਤੇ 28,000 ਮੀਲ ਰੇਲ ਦੀਆਂ ਪਟੜੀਆਂ ਵਿਛਾਈਆਂ ਜਾ ਚੁਕੀਆਂ ਸਨ। ਵਪਾਰਕ ਸੌਦਿਆਂ ਤੇ ਸਮਝੌਤਿਆਂ ਨੂੰ ਫੁਰਤੀ ਨਾਲ ਨੇਪਰੇ ਚਾੜ੍ਹਨ ਵਾਸਤੇ ਡਾਕ ਤਾਰ ਵਿਭਾਗ ਵੀ ਚਾਲੂ ਕੀਤਾ ਗਿਆ।

ਇਸੇ ਸਮੇਂ ਬਰਤਾਨਵੀ ਰਾਜਨੀਤਕਾ ਤੇ ਭਾਰਤ ਦੇ ਬਰਤਾਨਵੀ ਪ੍ਰਸ਼ਾਸਕਾਂ ਵਿਚਕਾਰ ਅਗਾਂਹ-ਵਧੂ ਪੂੰਜੀਵਾਦੀ ਰਾਜਨੀਤੀ ਦਾ ਜਨਮ ਹੋਇਆ। ਵਸਤਾਂ ਤਿਆਰ ਕਰਨ ਵਿਚ ਬਰਤਾਨੀਆਂ ਦੀ ਲਗ ਪਗ ਸਾਰੇ ਸੰਸਾਰ ਵਿਚ ਇਜਾਰੇਦਾਰੀ ਸੀ। ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿਚ ਬਰਤਾਨੀਆਂ ਸੰਸਾਰ ਵਿਚ ਇਕੋ ਇਕ ਦੇਸ਼ ਸੀ ਜਿਹੜਾ ਉਦਯੋਗਕ ਤੌਰ ਤੇ ਪੂਰਨ ਰੂਪ ਵਿਚ ਉੱਨਤ ਸੀ। ਇਸੇ ਕਾਰਨ ਇਸ ਨੂੰ ਸੰਸਾਰ ਦੀ ਵਰਕਸ਼ਾਪ ਕਹਿੰਦੇ ਸਨ। ਇਸ ਦਾ ਸਾਗਰਾਂ ਉਤੇ ਵੀ ਪੂਰਣ ਨਿਅੰਤ੍ਰਣ ਸੀ। ਇਨ੍ਹਾਂ ਕਾਰਨਾਂ ਸਦਕਾ ਲੋਕਾਂ ਦਾ ਵਿਸ਼ਵਾਸ ਸੀ ਕਿ ਬਰਤਾਨੀਆਂ ਨੂੰ ਭਾਰਤ ਅਤੇ ਦੂਜੇ ਦੇਸ਼ਾਂ ਦੀ ਆਰਥਕ ਲੁੱਟ ਤੋਂ ਰੋਕਣ ਵਾਲੀ ਕੋਈ ਤਾਕਤ ਨਹੀਂ ਸੀ। ਜਦੋਂ ਤਕ ਮੁਕਤ ਵਪਾਰ ਜਾਰੀ ਸੀ ਬਰਤਾਨੀਆਂ ਵਾਸਤੇ ਇਸ ਨਿਸਾਨੇ ਨੂੰ ਸਿੱਧੇ ਜਾਂ ਅਸਿੱਧੇ ਰੂਪ ਵਿਚ ਪ੍ਰਾਪਤ ਕਰਨ ਤੋਂ ਕੋਈ ਨਹੀਂ ਸੀ ਰੋਕ ਸਕਦਾ। ਇਸ ਲਈ ਅੰਗ੍ਰੇਜ਼ ਸਦਾ ਇਹੋਓ ਅਹਿਸਾਸ ਦਿੰਦੇ ਸਨ ਕਿ ਉਹ ਭਾਰਤੀਆਂ ਨੂੰ ਖ਼ੁਦ ਰਾਜ ਕਰਨ ਦੀ ਕਲਾ ਸਿਖਾ ਰਹੇ ਹਨ ਤੇ ਉਨ੍ਹਾਂ ਦਾ ਇਰਾਦਾ ਸਹਿਜੇ ਸਹਿਜੇ ਰਾਜਨੀਤਕ ਸੱਤਾ ਉਨ੍ਹਾਂ ਦੇ ਹੱਥਾਂ ਵਿਚ ਦੇ ਦੇਣ ਦਾ ਹੈ। ਬਰਤਾਨੀਆ ਦੇ ਇਨ੍ਹਾਂ ਲਾਰਿਆਂ ਦੀ ਭਾਰਤੀ ਰਾਜਨੀਤਕਾਂ ਨੇ ਸੁਤੰਤ੍ਰਤਾ ਸੰਗ੍ਰਾਮ ਦੇ ਦਿਨਾਂ ਵਿਚ ਖੁਲ੍ਹਮ ਖੁਲ੍ਹਾ ਵਰਤੋਂ ਵੀ ਕੀਤੀ।

ਬਰਤਾਨਵੀ ਰਾਜ ਦੇ ਦੂਜੇ ਪੜਾਅ ਦੀ ਇਸ ਨਵੀਂ ਆਰਥਕ ਲੁੱਟ ਦਾ ਭਾਵ ਇਹ ਨਹੀਂ ਸੀ ਕਿ ਗੁੱਝੀ ਲੁੱਟ ਦੇ ਪਹਿਲੇ ਰੂਪ ਸਮਾਪਤ ਹੋ ਚੁੱਕੇ ਸਨ। ਮਾਮਲੇ ਉਗਰਾਹੁਣ ਦੀ ਹਾਲੀਂ ਵੀ ਸਖ਼ਤ ਲੋੜ ਸੀ ਜਿਸ ਦਾ ਸਦਕਾ ਅੰਗ੍ਰੇਜ਼ਾਂ ਨੇ ਬਾਕੀ ਭਾਰਤ ਉਤੇ ਕਬਜ਼ਾ ਕਰਕੇ ਅੰਗ੍ਰੇਜ਼ੀ ਰਾਜ ਨੂੰ ਹੋਰ ਪੱਕਿਆਂ ਕਰਨਾ ਸੀ। ਇਸੇ ਮਾਮਲੇ ਵਿਚੋਂ ਉਨ੍ਹਾਂ ਨੇ ਅਜਿਹੇ ਹਜ਼ਾਰਾਂ ਵੱਡੇ ਅਧਿਕਾਰੀਆਂ ਦੀਆਂ ਤਨਖ਼ਾਹਾਂ ਵੀ ਦੇਣੀਆਂ ਸਨ ਜਿਹੜੇ ਉਚੀਆਂ ਸੈਨਿਕ ਤੇ ਸਿਵਲ ਪਦਵੀਆਂ ਉਤੇ ਬਿਠਾਏ ਜਾਂਦੇ ਸਨ। ਉਨ੍ਹਾਂ ਦੀਆਂ ਤਨਖ਼ਾਹਾਂ ਭਾਰਤੀ ਮਾਪ ਦੰਡਾਂ ਅਨੁਸਾਰ ਬਹੁਤ ਬੋਲਣ

ਜਿੰਨੀਆਂ ਜ਼ਿਆਦਾ ਸਨ। ਅਜਿਹੀਆਂ ਆਰਥਕ ਤੇ ਪ੍ਰਬੰਧਕ ਤਬਦੀਲੀਆਂ ਉਤੇ ਵੀ ਚੋਖਾ ਪੈਸਾ ਖਰਚ ਹੋਣਾ ਸੀ ਜਿਹੜੀਆਂ ਬਸਤੀਵਾਦ ਨੂੰ ਦੇਸ਼ ਦੇ ਖੂੰਜੇ ਖੂੰਜੇ ਵਿਚ ਫੈਲਾਣ ਹਿੱਤ ਲਿਆਂਦੀਆਂ ਜਾ ਰਹੀਆਂ ਸਨ। ਇਸ ਪ੍ਰਕਾਰ ਇਸ ਪੜਾਅ ਵਿਚ ਭਾਰਤੀ ਕਿਸਾਨ ਉਤੇ ਕਰਾ ਦਾ ਭਾਰ ਪਹਿਲਾ ਨਾਲੋਂ ਵੀ ਕਿਤੇ ਵਧੇਰੇ ਪੈ ਗਿਆ।

ਇਸ ਦੇ ਨਾਲ ਹੀ ਅਜਿਹੀ ਭਾਰਤੀ ਉਪਜ ਜਿਹੜੀ ਬਰਤਾਨਵੀ ਉਤਪਾਦਕਾਂ ਦੇ ਮੁਕਾਬਲੇ ਉਤੇ ਨਹੀਂ ਸੀ ਆਈ, ਜਿਵੇਂ ਨੀਲ, ਅਫ਼ੀਮ ਤੇ ਚਾਹ ਦਾ ਵਿਕਾਸ ਤਾ ਕੀਤਾ ਗਿਆ, ਪਰ ਇਨ੍ਹਾਂ ਨੂੰ ਸਰਕਾਰ ਅਤੇ ਭਾਰਤ ਵਿਚ ਵਸਦੇ ਬਰਤਾਨਵੀ ਪੂੰਜੀਪਤੀ ਦੇ ਨਿਅੰਤ੍ਰਣ ਅਧੀਨ ਹੀ ਰਖਿਆ ਗਿਆ। ਉਂਜ ਵੀ ਭਾਰਤ ਉਤੇ ਠੋਸਿਆ ਗਿਆ ਮੁਕਤ ਵਪਾਰ ਇਕਵਾਸਾ ਸੀ। ਅਜਿਹੀ ਭਾਰਤੀ ਉਪਜ ਜਿਹੜੀ ਵਧੀਆ ਤੋਂ ਵਧੀਆ ਬਰਤਾਨਵੀ ਉਪਜ ਦਾ ਟਾਕਰਾ ਕਰ ਸਕਦੀ ਸੀ ਉਸ ਉਤੇ ਬਰਤਾਨੀਆਂ ਵਿਚ ਦਾਖਲੇ ਸਮੇਂ ਬਹੁਤ ਜਿਆਦਾ ਮਸੂਲ ਲਾਇਆ ਜਾ ਰਿਹਾ ਸੀ। ਪ੍ਰਮਾਣ ਵਜੋਂ, 1824 ਵਿਚ ਭਾਰਤੀ ਕਪੜੇ ਉਤੇ 30 ਤੋਂ 70 ਪ੍ਰਤੀਸਤ ਤਕ ਮਸੂਲ ਲਾਇਆ ਗਿਆ। ਖੰਡ ਉਤੇ ਖੰਡ ਦੀ ਉਪਜਾਊ ਕੀਮਤ ਨਾਲੋਂ ਤਿੰਨ ਗੁਣਾ ਤਾਂ ਮਸੂਲ ਹੀ ਲਗਦਾ ਸੀ। ਕੁਝ ਵਸਤਾ ਉਤੇ 400 ਪ੍ਰਤੀਸ਼ਤ ਮਸੂਲ ਲਗਦਾ ਸੀ। ਇਨ੍ਹਾ ਉਤੇ ਮਸੂਲ ਲਗਣਾ ਓਦੋਂ ਹੀ ਬੰਦ ਹੋਇਆ ਜਦੋਂ ਇਹ ਬਰਤਾਨੀਆਂ ਨੂੰ ਜਾਣੀਆ ਹੀ ਬੰਦ ਹੋ ਗਈਆ। ਇਸ ਤੋਂ ਛੁੱਟ ਸਰਕਾਰ ਨੇ ਭਾਰਤੀ ਮੰਡੀਆ ਨੂੰ ਆਪਣੇ ਨਿਅੰਤ੍ਰਣ ਵਿਚ ਲੈ ਕੇ ਏਨੇ ਕਰ ਲਾ ਛੱਡੇ ਸਨ ਕਿ ਭਾਰਤੀ ਉਤਪਾਦਕ ਇਸ ਸਰਬ-ਭਾਰਤੀ ਮੰਡੀ ਦਾ ਵੀ ਲਾਭ ਨਹੀਂ ਸੀ ਉਠਾ ਸਕਦਾ। ਇਸ ਪ੍ਰਕਾਰ ਭਾਰਤ ਦੀ ਇਹ ਹਾਲਤ ਹੋ ਗਈ ਕਿ ਇਸ ਦੀ ਆਪਣੀ ਉਪਜ ਉਤੇ ਕਰ ਲਗ ਰਿਹਾ ਸੀ ਤੇ ਵਿਦੇਸੀ ਉਪਜ ਭਾਰਤੀ ਮੰਡੀਆਂ ਵਿਚ ਖੁਲ੍ਹਮ ਖੁਲ੍ਹਾ ਆ ਤੇ ਜਾ ਰਹੀ ਸੀ। ਇਹ ਕਰ 1840 ਵਿਚ ਉਦੋਂ ਜਾ ਕੇ ਹਟਾਏ ਗਏ ਜਦੋਂ ਬਰਤਾਨਵੀ ਉਤਪਾਦਕ ਭਾਰਤੀ ਦਸਤਕਾਰਾਂ ਨਾਲੋਂ ਕਾਫ਼ੀ ਅਗੇ ਲੰਘ ਚੁੱਕੇ ਸਨ — ਭਾਰਤ ਦੀਆਂ ਆਪਣੀਆਂ ਮੰਡੀਆ ਵਿਚ ਵੀ।

## ਬਸਤੀਆਂ ਲਈ ਅੰਤਰ-ਦੇਸ਼ੀ ਟਾਕਰੇ ਦਾ ਯੁਗ

ਤੀਜਾ ਪੜਾਅ 1860 ਤੋਂ ਅਰੰਭ ਹੋਇਆ ਕਿਹਾ ਜਾ ਸਕਦਾ ਹੈ ਅਤੇ ਇਸ ਦਾ ਮੁੱਢ ਵਿਸ਼ਵ ਆਰਥਕ ਸਥਿਤੀ ਵਿਚ ਤਿੰਨ ਵਡੀਆਂ ਤਬਦੀਲੀਆਂ ਨਾਲ ਬਝਿਆ।

ਸਹਿਜੇ ਸਹਿਜੇ ਪੱਛਮੀ ਯੂਰਪ ਤੇ ਉੱਤਰੀ ਅਮਰੀਕਾ ਦੇ ਹੋਰ ਦੇਸ਼ ਮੈਦਾਨ ਵਿਚ ਆਉਣ ਨਾਲ ਬਰਤਾਨਵੀ ਉਦਯੋਗਕਾਂ ਦੀ ਵਡਿੱਤਣ ਖ਼ਤਮ ਹੋ ਗਈ। ਇਹ ਦੇਸ਼ ਫ਼ਰਾਂਸ, ਬੈਲਜੀਅਮ, ਜਰਮਨੀ, ਸੰਯੁਕਤ ਰਾਸ਼ਟ੍ਰ, ਰੂਸ ਅਤੇ ਥੋੜਾ ਪਿਛੋਂ ਜਾਪਾਨ ਸਨ। ਇਹ ਆਪਣੀ ਉਪਜ ਲਈ ਵਿਦੇਸ਼ੀ ਮੰਡੀਆਂ ਦੀ ਭਾਲ ਵਿਚ ਸਨ। ਕੁਦਰਤੀ ਸੀ ਕਿ ਵਿਸ਼ਵ ਪੱਧਰ ਉਤੇ ਮੰਡੀਆਂ ਲਈ ਮੁਕਾਬਲਾ ਸੁਰੂ ਹੋਇਆ।

ਦੂਜੇ, ਉਨ੍ਹੀਵੀਂ ਸਦੀ ਦੇ ਅੰਤ ਤੇ ਉਦਯੋਗ ਵਿਚ ਵਿਗਿਆਨ ਦੀ ਵਰਤੋਂ ਦੁਆਰਾ ਵਡੇ ਪੈਮਾਨੇ ਉਤੇ ਤਕਨੀਕੀ ਵਿਕਾਸ ਹੋਇਆ। ਨਵੀਨ ਇਸਪਾਤ ਉਦਯੋਗ ਇਸੇ ਸਮੇਂ ਸਥਾਪਤ ਹੋਇਆ। 1850 ਵਿਚ ਇਸਪਾਤ ਦਾ ਵਿਸਵ ਉਤਪਾਦਨ 80,000 ਟਨ ਹੀ ਸੀ। 1870 ਤਕ ਵੀ ਇਹ ਉਤਪਾਦਨ 7,00,000 ਟਨ ਤੋਂ ਘਟ ਹੀ ਸੀ। 1900 ਵਿਚ ਇਸ ਦਾ ਵਿਕਾਸ 2,80,00,000 ਟਨ ਤਕ ਹੋ ਗਿਆ ਇਸੇ ਸਮੇਂ ਵਰਤਮਾਨ ਰਸਾਇਣਕ ਉਦਯੋਗ ਦਾ ਵਿਕਾਸ ਹੋਇਆ ਅਤੇ ਪਟਰੋਲ ਦੀ ਇੰਜਣ ਵਿਚ ਅੰਦਰੂਨੀ ਵਰਤੋਂ ਕਰਕੇ ਇਸ ਤੋਂ ਬਾਲਣ ਦਾ ਕੰਮ ਲਿਆ ਜਾਣ ਲਗਿਆ। ਉਦਯੋਗਾਂ ਵਿਚ ਬਿਜਲੀ ਦੀ ਵਰਤੋਂ ਵੀ ਇਸੇ ਸਮੇਂ ਅਰੰਭ ਹੋਈ। ਇਸ ਪ੍ਰਕਾਰ ਇਕ ਪਾਸੇ ਤਾਂ ਉਦਯੋਗਿਕ ਵਿਕਾਸ ਦੀ ਗਤੀ ਤੇਜ਼ ਹੋਈ ਅਤੇ ਦੂਜੇ ਪਾਸੇ ਨਵੇਂ ਉਦਯੋਗ ਦੁਆਰਾ ਕੱਚੇ ਮਾਲ ਦੀ ਖਪਤ ਬਹੁਤ ਹੀ ਵਡੀ ਮਾਤ੍ਰਾ ਵਿਚ ਹੋਣ ਲਗੀ। ਉਦਯੋਗਕ ਉੱਨਤੀ ਨਾਲ ਸਹਿਰੀ ਵਸੋਂ ਵਿਚ ਵਾਧਾ ਹੋਣ ਲਗਿਆ ਜਿਸ ਨਾਲ ਅਨਾਜ ਦੀ ਲੋੜ ਵੀ ਵਧਣ ਲੱਗੀ। ਹੁਣ ਕੱਚੇ ਮਾਲ ਤੇ ਖ਼ੁਰਾਕ ਦੇ ਵਸੀਲਿਆ ਦੀ ਖੋਜ ਵੀ ਵੱਡੇ ਪੈਮਾਨੇ ਉਤੇ ਹੋਣੀ ਲਾਜਮੀ ਹੋ ਗਈ। ਰਾਜ ਸਰਕਾਰਾ ਖੇਤੀ ਤੇ ਖਣਿਜ ਦੇ ਸੰਭਵ ਸੋਮਿਆਂ ਉਤੇ ਨਿਅੰਤ੍ਰਣ ਪ੍ਰਾਪਤ ਕਰਨ ਲਈ ਇਕ ਦੂਜੇ ਨਾਲ ਬਿਦਣ ਲੱਗੀਆਂ — ਅਫ਼ਰੀਕਾ, ਏਸ਼ੀਆ, ਲਾਤੀਨੀ ਅਮ੍ਰੀਕਾ, ਹਰ ਦੇਸ ਵਿਚ।

ਤੀਜੇ, ਉਦਯੋਗ ਤ ਵਪਾਰ ਦੇ ਵਿਕਾਸ ਅਤੇ ਬਸਤੀਆਂ ਤੇ ਬਸਤੀ ਮੰਡੀਆਂ ਦੀ ਲੁੱਟ ਕਾਰਨ ਵਿਕਸਤ ਪੂੰਜੀਪਤੀ ਦੇਸਾ ਵਿਚ ਬੇਅੰਤ ਪੂੰਜੀ ਜਮਾ ਹੋਣ ਲਗੀ। ਤੇ ਇਹ ਪੂੰਜੀ ਵੀ ਕੁਝ ਕੁ ਗਿਣਵੇਂ ਬੈਂਕਾ, ਕਾਰਪੋਰੇਸ਼ਨਾਂ, ਤੇ ਟ੍ਰਸਟਾ ਆਦਿ ਵਿਚ ਹੀ ਜਮ੍ਹਾ ਹੋਈ। ਇਸ ਪੂੰਜੀ ਨੂੰ ਲਗਾਣ ਦੇ ਰਸਤੇ ਸੋਚਣੇ ਲਾਜ਼ਮੀ ਸਨ। ਇਸ ਵਿਚ ਕੋਈ ਸ਼ਕ ਨਹੀਂ ਕਿ ਸਬੰਧਤ ਦੇਸ਼ਾਂ ਵਿਚ ਅਜਿਹੀ ਪੂੰਜੀ ਲਗਾਉਣ ਦੀ ਕੋਈ ਮੁਸਕਲ ਨਹੀਂ ਸੀ ਕਿਉਂਕਿ ਇਨ੍ਹਾਂ ਦੇਸਾਂ ਦੀ ਵਧੇਰੇ ਵਸੋਂ ਹਾਲੀ ਵੀ ਗ਼ਰੀਬੀ ਵਿਚ ਰਹਿ ਰਹੀ ਸੀ। ਪਰ ਅਜਿਹੇ ਦੇਸ਼ਾ ਦੀਆਂ ਕਿਰਤੀ ਸ਼੍ਰੇਣੀਆ ਜਥੇ ਬੰਦ ਹੋਣ ਲਗ ਪਈਆਂ ਸਨ। ਇਨ੍ਹਾਂ ਦੇਸ਼ਾਂ ਵਿਚ ਪੂੰਜੀ ਲਗਾਉਣ ਦੇ ਬਦਲੇ ਕਿਰਤੀ ਸ੍ਰੇਣੀਆਂ ਦੀਆਂ ਮੰਗਾਂ ਨੂੰ ਪੂਰਾ ਕਰਨਾ ਪੈਣਾ ਸੀ। ਇਸ ਨਾਲ ਉਨ੍ਹਾਂ ਤਕੜੀਆ ਹੋ ਜਾਣਾ

ਸੀ। ਇਥੋਂ ਤੱਕ ਕਿ ਨਵੀਨ ਉਦਯੋਗ ਵਿਚੋਂ ਵੀ ਮੁਨਾਫ਼ੇ ਦੀ ਮਾਤ੍ਰਾ ਘਟ ਜਾਣੀ ਸੀ। ਦੂਜੇ ਪਾਸੇ ਜੇ ਇਹੀਓ ਪੂੰਜੀ ਦੂਜੇ ਦੇਸਾ ਵਿਚ ਖਣਿਜ ਤੇ ਖੇਤੀ ਨਾਲ ਸਬੰਧਤ ਕੱਚੇ ਮਾਲ ਦੀ ਉਪਜ ਵਾਸਤੇ ਲਾਈ ਜਾਂਦੀ ਤਾਂ ਕਈ ਨਿਸਾਨਿਆਂ ਦੀ ਪੂਰਤੀ ਹੁੰਦੀ ਸੀ। ਫ਼ਾਲਤੂ ਪੂੰਜੀ ਨੂੰ ਲਾਉਣ ਦਾ ਰਾਹ ਲਭ ਜਾਣਾ ਸੀ ਅਤੇ ਇਨ੍ਹਾ ਘਟ ਵਿਕਸਤ ਦੇਸ਼ਾ ਵਿਚ ਮਜਦੂਰੀ ਸਸਤੀ ਮਿਲਣ ਕਾਰਨ ਮਣਾ ਮੂੰਹੀ ਮੁਨਾਫੇ ਦੀ ਸੰਭਾਵਨਾ ਸੀ। ਇਸ ਦੇ ਨਾਲ ਹੀ ਉਦਯੋਗ ਵਿਚ ਲੋੜੀਂਦੇ ਕੱਚੇ ਮਾਲ਼ ਦੀ ਘ ਟ ਵੀ ਨਹੀਂ ਸੀ ਹੋਣ ਲੱਗੀ। ਇੱਕ ਵਾਰੀ ਫੇਰ ਵਿਕਸਤ ਪੂੰਜੀਵਾਦੀ ਦੇਸ ਇੱਕ ਦੂਜੇ ਨਾਲ ਮਿਲ ਕੇ ਅਜਿਹੇ ਖੇਤ੍ਰਾ ਦੀ ਭਾਲ ਕਰਨ ਲਗੇ ਜਿਥੇ ਉਹ ਆਪਣੀ ਫਾਲਤੂ ਪੂੰਜੀ ਲਗਾ ਸਕਦੇ।

ਇਸ ਪੜਾਅ ਉਤੇ ਸਾਮਰਾਜਵਾਦ ਤੇ ਇਸ ਦੇ ਵਿਕਾਸ ਨੇ ਪੂੰਜੀਵਾਦੀ ਦੇਸ਼ਾ ਵਿਚ ਦਿਕ ਮਹੱਤਵਪੂਰਨ ਰਾਜਨੀਤਕ ਤੇ ਸਿਧਾਤਕ ਮਨੋਰਥ ਵੀ ਪ੍ਰਾਪਤ ਕੀਤਾ। ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿਚ ਲੋਕਾ ਵਿਚ ਅਜਿਹੀ ਜਾਗ੍ਰਤੀ ਆਈ ਕਿ ਪੱਛਮੀ ਯੂਰਪੀ ਦੇਸ਼ਾਂ ਤੇ ਸੰਯੁਕਤ ਰਾਸਟ੍ਰ ਵਿਚ ਉਨ੍ਹਾ ਨੂੰ ਵੋਟ ਦਾ ਹੱਕ ਦੇਣਾ ਪਿਆ। ਹੁਣ ਇਨ੍ਹਾ ਦੇਸਾ ਦੀ ਰਾਜ ਅਧਿਕਾਰੀ ਸ੍ਰੇਣੀ ਨੂੰ ਇਸ ਗੱਲ ਦੀ ਚਿੰਤਾ ਸੁਰੂ ਹੋਈ ਕਿ ਨੀਵੀਆ ਸ੍ਰੇਣੀਆਂ ਇਸ ਹੱਕ ਦੀ ਵਰਤੋਂ ਆਪਣੇ ਹਿੱਤਾਂ ਲਈ ਕਰਨਗੀਆ ਅਤੇ ਉਚੇਰੀ ਸ੍ਰੇਣੀ ਦਾ ਰਾਜਨੀਤਕ ਤੇ ਆਰਥਕ ਨਿਅੰਤ੍ਰਣ ਢਿੱਲਾ ਪੈ ਜਾਵੇਗਾ। ਪਰ ਸਾਮਰਾਜਵਾਦ ਕੋਲ ਇਸ ਦਾ ਹੱਲ ਸੀ। ਇਸ ਦੇ ਬੁਰਕੇ ਥੱਲੇ ਲੋਕਾ ਨੂੰ ਬਾਹਰੀ ਸਾਨ ਤਿਆਗ ਕੇ ਦੇਸ ਪਿਆਰ, ਰਾਸਟ੍ਰਵਾਦ ਤੇ ਸ੍ਵੈ-ਉੱਚਤਾ ਦੇ ਜਜਬੇ ਵਿਚ ਲਪੇਟ ਕੇ ਉਨ੍ਹਾ ਦੇ ਸਮਾਜ ਨੂੰ ਇਕ ਵਾਰੀ ਫੇਰ ਪੂੰਜੀਵਾਦ ਦੁਆਲੇ ਹੀ ਲਪੇਟਿਆ ਜਾ ਸਕਦਾ ਸੀ। ਅੰਗ੍ਰੇਜਾ ਨੇ ਬਰਤਾਨਵੀ ਸਰਕਾਰ ਉਤੇ ਕਦੀ ਸੂਰਜ ਨਹੀਂ ਡੁਬਦਾ ਦਾ ਨਾਅਰਾ ਲਾ ਕੇ ਆਪਣੇ ਕਿਰਤੀਆਂ ਨੂੰ ਸ੍ਵੈ-ਮਾਣ ਦਾ ਅਹਿਸਾਸ ਦਿਲਵਾਣਾ ਸੁਰੂ ਕੀਤਾ ਭਾਵੇਂ ਇਨ੍ਹਾ ਕਿਰਤੀਆਂ ਦੀਆ ਝੌਂਪੜੀਆ ਉਤੇ ਸੂਰਜ ਦੀ ਰੋਸਨੀ ਵੀ ਨਹੀਂ ਸੀ ਪੈਂਦੀ। ਜਰਮਨਾ ਨੇ ਵੀ ਇਸ ਸੂਰਜ ਦੇ ਥੱਲੇ ਥਾਂ ਮੰਗਣੀ ਸੁਰੂ ਕਰ ਦਿੱਤੀ। ਫ਼ਰਾਸੀਸੀਆ ਨੂੰ ਵੀ ਸਭਿਅਤਾ ਦੇ ਇਨ੍ਹਾ ਪਰਵਰਦਿਆ ਵਿਚ ਆਪਣੀ ਹੀ ਭਾਤ ਦਾ ਵਿਸਵਾਸ ਸੀ। ਜਾਪਾਨ ਆਪਣੇ ਆਪ ਨੂੰ ਏਸੀਆ ਦਾ ਰਾਖਾ ਕਹਿਣ ਲਗਿਆ ਤੇ ਰੂਸ ਗ਼ੁਲਾਮ ਹਿੱਤਾ ਦਾ। ਉੱਤਰੀ ਅਮ੍ਰੀਕਾ ਕੁਝ ਏਸੇ ਤਰ੍ਹਾ ਦਾ ਅਧਿਕਾਰ ਲਾਤੀਨੀ ਅਮ੍ਰੀਕਾ ਉਤੇ ਦੱਸਣ ਲਗਿਆ। ਉਨ੍ਹਾ ਨੂੰ ਇਹ ਪੱਟੀ ਪੜ੍ਹਾਈ ਜਾਣ ਲਗੀ ਕਿ ਵੀਹਵੀਂ ਸਦੀ ਅਮ੍ਰੀਕਨ ਸਦੀ ਸੀ। ਪਸਾਰਵਾਦ, ਪੂੰਜੀਵਾਦ ਤੇ ਰਾਸ਼ਟ੍ਰੀ ਮਹਾਨਤਾ ਦੇ ਇਸ ਪੱਚੇ ਹੇਠ ਲੋਕ ਆਪਣੀਆਂ ਵੋਟਾ ਦੀ ਵਰਤੋਂ ਕਰਕੇ ਵੀ ਉਸੇ ਪ੍ਰਕਾਰ ਦੀਆਂ ਸਰਕਾਰਾਂ ਹੋਂਦ ਵਿਚ

ਲਿਆਉਣ ਲੱਗੇ ਜਿਹੜੀਆਂ ਵੋਟ ਦਾ ਹੱਕ ਮਿਲਣ ਤੋਂ ਪਹਿਲਾਂ ਉਨ੍ਹਾ ਉਤੇ ਰਾਜ ਕਰਦੀਆ ਸਨ। ਇਨ੍ਹਾਂ ਕੋਸ਼ਿਸ਼ਾ ਦਾ ਨਤੀਜਾ ਵੀ ਉਹੀਓ ਨਿਕਲਿਆ — ਅਜਿਹੀਆਂ ਨਵੇਕਲੀਆਂ ਬਸਤੀਆ ਤੇ ਅਰਧ-ਬਸਤੀਆਂ ਦੀ ਭਾਲ ਜਿਥੇ ਸਬੰਧਤ ਸਾਮਰਾਜੀ ਦੇਸ, ਮੰਡੀਆਂ, ਕੱਚੇ ਮਾਲ ਅਤੇ ਪੈਸਾ ਲਗਾਉਣ ਉਤੇ ਨਿਜੀ ਤੇ ਨਿਵੇਕਲਾ ਨਿਅੰਤ੍ਰਣ ਰਖ ਸਕਦੇ। ਜਿਉਂ ਜਿਉਂ ਨਵੀਆ ਬਸਤੀਆਂ ਦੇ ਖੇਤ੍ਰ ਘਟਣ ਲੱਗੇ ਬਸਤੀਆ ਤੇ ਅਰਧ-ਬਸਤੀਆਂ ਦੀ ਭਾਲ ਵਿਚ ਸਖਤ ਮੁਕਾਬਲਾ ਸੁਰੂ ਹੋ ਗਿਆ। ਸੰਸਾਰ ਨੂੰ ਬਸਤੀਆਂ ਵਿਚ ਵੰਡਣ ਦਾ ਸੰਗ੍ਰਾਮ ਹੁਣ ਬਸਤੀਵਾਦੀ-ਸੰਸਾਰ ਦੀ ਮੁੜ ਵੰਡ ਦੇ ਸੰਗ੍ਰਾਮ ਵਿਚ ਬਦਲ ਗਿਆ।

ਇਹ ਸਾਰਾ ਸਮਾਂ ਬਰਤਾਨੀਆ ਲਈ ਬੜੀ ਘਾਲਣਾ ਵਾਲਾ ਸੀ ਕਿਉਂਕਿ ਬਸਤੀਵਾਦੀ ਸੰਸਾਰ ਵਿਚ ਪ੍ਰਵੇਸ ਕਰਨ ਵਾਲੇ ਨਵੇਂ ਦੇਸ਼ ਬਰਤਾਨੀਆ ਦੇ ਵਣਜ ਤੇ ਪੈਸਾ ਲਗਾਉਣ ਵਿਚ ਪ੍ਰਾਪਤ ਕੀਤੇ ਮਹੱਤਵ-ਪੂਰਨ ਸਥਾਨ ਨੂੰ ਨੁਕਸਾਨ ਪੁਚਾਉਣ ਲਗ ਪਏ ਸਨ। ਬਰਤਾਨੀਆਂ ਹੁਣ ਆਪਣੀ ਵਰਤਮਾਨ ਹਕੂਮਤ ਉਤੇ ਵੀ ਆਪਣਾ ਨਿਅੰਤ੍ਰਣ ਪੀਡਾ ਕਰਨ ਲਗਿਆ ਅਤੇ ਇਸ ਦੇ ਪਸਾਰੇ ਵਲ ਵੀ ਧਿਆਨ ਦੇਣ ਲੱਗਿਆ। ਇਸ ਪ੍ਰਕਾਰ ਬਰਤਾਨਵੀ ਰਾਜ ਦਾ ਤੀਜਾ ਪੜਾਅ ਵੀ ਸਾਮਰਾਜਵਾਦੀ ਨਿਅੰਤ੍ਰਣ ਦਾ ਹੀ ਨਵਾਂ ਪੈਂਤੜਾ ਸੀ ਜਿਹੜਾ ਕਿ ਲਿਟਨ, ਡੱਫਰਿਨ, ਲੈਂਸਡਨ ਅਤੇ ਕਰਜ਼ਨ ਦੀਆ ਪ੍ਰਤੀਗਾਮੀ ਨੀਤੀਆ ਤੋਂ ਸਿੱਧ ਸੀ। ਸੰਸਾਰ ਦੇ ਦੂਜੇ ਦੇਸ਼ਾਂ ਨਾਲ ਮੁਕਾਬਲੇ ਤੋਂ ਮਾਰ ਖਾ ਕੇ ਅੰਗ੍ਰੇਜ਼ਾਂ ਨੂੰ ਭਾਰਤ ਇਕੋ ਇਕ ਸਥਾਨ ਵਿਖਾਈ ਦੇ ਰਿਹਾ ਸੀ ਜਿਹੜਾ ਬਰਤਾਨਵੀ ਪੂੰਜੀ ਦੀ ਬੰਦਰਗਾਹ ਬਣ ਸਕਦਾ।

1850 ਤੋਂ ਪਿਛੋਂ ਬਰਤਾਨਵੀ ਪੂੰਜੀ ਦੀ ਵੱਡੀ ਮਾਤ੍ਰਾ ਭਾਰਤੀ ਰੇਲਾਂ ਅਤੇ ਭਾਰਤੀ ਸਰਕਾਰ ਲਈ ਕਰਜੇ ਦੇ ਰੂਪ ਵਿਚ ਲਗਣ ਲਗੀ। ਕਿਸੇ ਹੱਦ ਤੱਕ ਇਹ ਪੂੰਜੀ ਚਾਹ ਦੇ ਬਗੀਚਿਆਂ, ਕੋਲੇ ਦੀਆਂ ਖਾਨਾਂ, ਪਟਸਨ ਦੇ ਕਾਰਖ਼ਾਨਿਆਂ, ਸਮੁੰਦਰੀ ਜਹਾਜ਼ਾਂ, ਵਪਾਰ ਕੇ ਬੈਂਕਾਂ ਵਿਚ ਵੀ ਲੱਗੀ। ਇਸ ਪੂੰਜੀ ਨੂੰ ਆਰਥਕ ਤੇ ਰਾਜਨੀਤਕ ਪੱਖ ਤੋਂ ਸੁਰਖਸ਼ਤ ਰਖਣ ਲਈ ਭਾਰਤ ਉਤੇ ਬਰਤਾਨਵੀ ਰਾਜ ਦੀ ਪਕੜ ਹੋਰ ਵੀ ਪੀਡੀ ਕਰਨੀ ਲਾਜ਼ਮੀ ਸੀ। ਇਹ ਗੱਲ ਉਸ ਸਮੇਂ ਦੇ ਅੰਗ੍ਰੇਜ਼ ਅਧਿਕਾਰੀ ਤੇ ਰਾਜਨੀਤਕ ਖੁਲ੍ਹਮ ਖੁਲ੍ਹਾ ਮੰਨਦੇ ਸਨ। 1880 ਵਿਚ ਬੰਬਈ ਦੇ ਗਵਰਨਰ ਰਿਚਰਡ ਟੈਂਪਲ ਨੇ ਲਿਖਿਆ ਸੀ "ਇੰਗਲੈਂਡ ਨੂੰ ਭਾਰਤ ਆਪਣੇ ਅਧੀਨ ਹੀ ਰਖਣਾ ਚਾਹੀਦਾ ਹੈ......ਏਸ ਦੇਸ਼ ਵਿਚ ਲਗੀ ਹੋਈ ਪੂੰਜੀ ਦੀ ਮਾਤ੍ਰਾ ਅਥਾਹ ਹੈ ਤੇ ਇਹ ਪੂੰਜੀ ਇਸੇ ਆਧਾਰ ਉਤੇ ਲਾਈ ਗਈ ਸੀ ਕਿ ਇਥੇ ਬਰਤਾਨਵੀ ਰਾਜ ਸਦਾ ਹੀ ਰਹਿਣਾ ਸੀ।"

ਬਰਤਾਨਵੀ ਰਾਜ ਨੂੰ ਭਾਰਤ ਦਾ ਇੱਕ ਹੋਰ ਵੀ ਬਹੁਤ ਵੱਡਾ ਲਾਭ ਸੀ। ਇਹ

ਭਾਰਤੀ ਸੈਨਾ ਹੀ ਸੀ ਜਿਸਦੇ ਬਲ ਉਤੇ ਬਰਤਾਨੀਆ ਨੇ ਅਫ਼ਰੀਕਾ ਤੇ ਏਸੀਆ ਵਿਚ ਆਪਣੇ ਰਾਜ ਨੂੰ ਫੈਲਾਇਆ ਤੇ ਮਜਬੂਤ ਕੀਤਾ। ਬਰਤਾਨਵੀ ਜਲ ਸੈਨਾ ਨਾਲ ਰਲ ਕੇ ਭਾਰਤੀ ਸੈਨਾ ਨੇ ਸੰਸਾਰ ਦੇ ਚੱਪੇ ਚੱਪੇ ਵਿਚ ਬਰਤਾਨੀਆ ਦੇ ਹੱਥ ਮਜਬੂਤ ਕੀਤੇ ਸਨ। ਇਹ ਭਾਰਤੀ ਸੈਨਾ ਏਨੀ ਵੱਡੀ ਸੀ ਕਿ 1904 ਵਿਚ ਭਾਰਤੀ ਮਾਮਲੇ ਦਾ 52 ਪ੍ਰਤੀਸ਼ਤ ਭਾਗ ਸੈਨਾ ਉਤੇ ਹੀ ਲਗਿਆ।

ਇਸ ਸਮੇਂ ਵਿਚ ਭਾਰਤੀਆਂ ਨੂੰ ਸ੍ਵੈ-ਰਾਜ ਦੀ ਸਿਖਲਾਈ ਅਧੀਨ ਚਲਾਈਆ ਵਿਦਿਅਕ ਸਕੀਮਾਂ ਵੀ ਮਾਦੀਆ ਪੈ ਗਈਆ। ਵਿਦਿਆ ਦੀ ਇਹ ਲਹਿਰ 1918 ਵਿਚ ਆ ਕੇ ਇੰਡੀਅਨ ਨੈਸਨਲ ਮੂਵਮੈਂਟ ਦੇ ਪ੍ਰਭਾਵ ਨਾਲ ਸੁਰਜੀਤ ਹੋਈ। ਉਂਜ ਵੀ ਬਰਤਾਨਵੀ ਰਾਜ ਦਾ ਆਸਾ ਮਿਹਰਬਾਨ ਹਕੂਮਤ ਹੋ ਕੇ ਰਹਿ ਗਿਆ। ਇਹ ਗੱਲ ਫੈਲਾਈ ਗਈ ਕਿ ਭੂਗੋਲਕ, ਜਾਤ ਪਾਤੀ, ਇਤਿਹਾਸਕ, ਸਮਾਜਕ ਤੇ ਸਭਿਆਚਾਰਕ ਕਾਰਨਾ ਕਰਕੇ ਭਾਰਤੀ ਲੋਕ ਸ੍ਵੈ-ਰਾਜ ਕਰਨ ਦੇ ਸਦਾ ਲਈਂ ਅਸਮਰਥ ਹੋ ਗਏ ਸਨ। ਇਸ ਪ੍ਰਕਾਰ ਬਰਤਾਨੀਆ ਹੀ ਸੀ ਜਿਹੜਾ ਭਾਰਤ ਨੂੰ ਕਈ ਸਦੀਆ "ਸਭਿਅਕ" ਤੇ "ਮਿਹਰਬਾਨ" ਰਾਜ ਦੀ ਛਤਰੀ ਪ੍ਰਦਾਨ ਕਰ ਸਕਦਾ ਸੀ।

ਭਾਰਤ ਵਿਚ ਜਿਹੜੀ ਸ੍ਵਾਰਥੀ ਭਾਵਨਾ ਇਨ੍ਹਾਂ ਦਿਨਾ ਵਿਚ ਅੰਗ੍ਰੇਜ਼ਾਂ ਵਲੋਂ ਸੁਰੂ ਹੋਈ ਉਹ ਤੀਜੇ ਪੜਾਅ ਵਿਚ ਵੀ ਜਾਰੀ ਰਹੀ। ਇਹ ਗੱਲ ਹੋਰ ਵੀ ਜੋਰ ਨਾਲ ਆਖੀ ਜਾਣ ਲੱਗੀ ਕਿ ਬਰਤਾਨਵੀ ਰਾਜ ਭਾਰਤ ਦੇ ਚੱਪੇ ਚੱਪ ਤੱਕ ਪਹੁੰਚਣਾ ਜਰੂਰੀ ਹੈ ਅਤੇ ਭਾਰਤੀ ਸਮਾਜ, ਭਾਰਤੀ ਕਸਬੇ. ਸ਼ਹਿਰ ਤੇ ਬੰਦਰਗਾਹਾਂ ਦਾ ਬਰਤਾਨੀਆ ਦੇ ਲਾਭ ਲਈ ਸੰਸਾਰ ਆਰਥਕਤਾ ਨਾਲ ਸਬੰਧ ਜੋੜਿਆ ਜਾਵੇ। ਪਰ ਇਸ ਪ੍ਰਕਾਰ ਦੀ ਭਾਵਨਾ ਵਿਅਰਥ ਹੀ ਰਹੀ। ਇਸ ਦਾ ਮੂਲ ਕਾਰਨ ਭਾਰਤ ਵਿਚ ਬਰਤਾਨੀਆ ਦੀ ਘਟੀਆ ਬਸਤੀਵਾਦੀ ਨੀਤੀ ਹੀ ਸੀ।

ਪਹਿਲੀ ਗੱਲ ਤਾਂ ਇਹ ਕਿ ਇਨ੍ਹਾ ਪ੍ਰਸਾਸਨਕ, ਆਰਥਕ ਤੇ ਸਭਿਆਚਾਰਕ ਤਬਦੀਲੀਆ ਦਾ ਖਰਚਾ ਭਾਰਤੀ ਮਾਮਲੇ ਵਿਚੋਂ ਹੀ ਪੂਰਾ ਹੋਣਾ ਸੀ, ਐਨ, ਉਸੇ ਤਰ੍ਹਾ ਜਿਵੇਂ ਬਰਤਾਨੀਆ ਨੇ ਭਾਰਤ ਉਤੇ ਕਬਜਾ ਕਰਨ ਲਈ ਕੀਤਾ ਖਰਚਾ ਵੀ ਭਾਰਤੀ ਮਾਮਲੇ ਵਿਚੋਂ ਹੀ ਪੂਰਾ ਕੀਤਾ ਸੀ। ਪਰ ਭਾਰਤ ਪਹਿਲਾ ਹੀ ਗ਼ਰੀਬ ਦੇਸ ਸੀ ਤੇ ਬਸਤੀਵਾਦ ਨੇ ਇਸ ਨੂੰ ਹੋਰ ਵੀ ਕਮਜੋਰ ਕਰ ਦਿੱਤਾ ਸੀ। ਉਂਜ ਤਾ ਕੋਈ ਵੀ ਆਰਥਕ ਵਿਕਾਸ ਕਰ ਰਿਹਾ ਦੇਸ ਮਾਮਲੇ ਦੇ ਰੂਪ ਵਿਚ ਬਹੁਤ ਸਾਰੀ ਪੂੰਜੀ ਪੈਦਾ ਕਰ ਸਕਦਾ ਹੈ, ਪਰ ਭਾਰਤ ਵਿਚ ਅਜਿਹੀ ਪੂੰਜੀ ਪੈਦਾ ਕਰਨ ਲਈ ਭਾਰੀ ਕਰ ਲਾਉਣੇ ਪੈ ਰਹੇ ਸਨ। ਅਜਿਹਾ ਕਰਨਾ ਰਾਜਨੀਤਕ ਕਾਰਨਾ ਕਰਕੇ ਸੰਭਵ ਨਹੀਂ ਸੀ। ਖੜੀ ਆਰਥਕਤਾ ਉਤੇ ਭਾਰੂ ਕਰ ਲਾਉਣਾ ਇਨਕਲਾਬ

ਦੀ ਭਾਵਨਾ ਨੂੰ ਸੱਦਾ ਦੇਣਾ ਸੀ। ਉਂਜ ਵੀ ਏਨਾ ਵਡਾ ਪ੍ਰਸਾਸਨਕ ਤੇ ਸੈਨਿਕ ਖਰਚਾ ਚੁਕਣ ਵਾਲੇ ਦੇਸ ਲਈ ਵਿਦਿਆ, ਸਿੰਜਾਈ, ਆਵਾ ਜਾਈ ਤੇ ਉਦਯੋਗਾ ਦਾ ਖਰਚਾ ਚੁੱਕਣਾ ਸੌਖਾ ਨਹੀਂ ਸੀ। ਇਹ ਪ੍ਰਤੀਵਿਰੋਧ ਭਾਰਤ ਵਿਚ ਬਸਤੀਵਾਦ ਦਾ ਮੁੱਖ ਲੱਛਣ ਸੀ। ਇਕ ਪਾਸੇ ਬਸਤੀਵਾਦੀ ਖਾਉ ਘੱਪੋ ਲਈ ਅੰਦਰੂਨੀ ਵਿਕਾਸ ਲਾਜਮੀ ਸੀ ਤੇ ਦੂਜੇ ਪਾਸੇ ਇਹੀਓ ਖਾਊ ਰੁਚੀ ਭਾਰਤ ਨੂੰ ਪ੍ਰਤੀਗਾਮੀ ਬਣਾਈ ਰਖਦੀ ਸੀ ਜਿਸ ਦਾ ਫਲਸਰੂਪ ਹੋਰ ਵਿਕਾਸ ਅਸੰਭਵ ਸੀ।

ਦੂਜੇ, ਬਸਤੀਵਾਦੀ ਅਧਿਕਾਰੀਆ ਨੇ ਜਦੋਂ ਭਾਰਤੀ ਅਗਾਹਵਧੂ ਰੁਚੀ ਦੇ ਪ੍ਰਣਾਮ ਵੇਖੇ ਤਾ ਇਸ ਨੂੰ ਰੋਕਣਾ ਵੀ ਲਾਜਮੀ ਸਮਝਿਆ। ਥੋੜੀ ਜਿਹੀ ਜਾਗ੍ਰਤੀ ਦੁਆਰਾ ਹੀ ਅਜਿਹੀਆ ਸਮਾਜਕ ਸਕਤੀਆ ਹੋਂਦ ਵਿਚ ਆਉਣ ਲੱਗੀਆਂ ਜਿਨ੍ਹਾ ਸਾਮਰਾਜਵਾਦ ਤੇ ਇਸ ਦੀ ਸੋਸਤ ਮਸੀਨਰੀ ਦੀ ਵਿਰੋਧਤਾ ਸੂਰੂ ਕਰ ਦਿੱਤੀ। ਭਾਰਤ ਨੂੰ ਆਪਣੇ ਪੈਰਾ ਉਤੇ ਖੜਿਆ ਕਰਨ ਲਈ ਲਿਆਦੀ ਤਬਦੀਲੀ ਦੁਆਰਾ ਹੀ ਉਹ ਰਾਸਟ੍ਰੀ ਸਮਾਜਕ ਸਕਤੀਆ ਹੋਂਦ ਵਿਚ ਆਉਣ ਲਗੀਆ ਜਿਨ੍ਹਾ ਨੇ ਬਸਤੀਵਾਦ ਵਿਰੁਧ ਸੰਗ੍ਰਾਮ ਲੜਨਾ ਸੀ।

## ਭਾਰਤ ਵਿਚ ਬਸਤੀਵਾਦ ਦੇ ਮੁਖ ਲੱਛਣ

ਬਰਤਾਨਵੀ ਰਾਜ ਦੇ ਅਧੀਨ ਉਨ੍ਹੀਵੀਂ ਸਦੀ ਦੇ ਅੰਤ ਤਕ ਭਾਰਤ ਇਕ ਸਥਾਪਤ ਤੇ ਪ੍ਰਤਿਸਠ ਬਸਤੀ ਬਣ ਚੁੱਕਿਆ ਸੀ, ਇਹ ਬਰਤਾਨਵੀ ਉਦਯੋਗਕਾਰਾ ਲਈ ਇਕ ਬਹੁਤ ਵੱਡੀ ਮੰਡੀ ਸੀ, ਕੱਚੇ ਮਾਲ ਤੇ ਭੋਜਨ ਆਹਾਰਾ ਦਾ ਸੋਮਾ ਅਤੇ ਬਰਤਾਨਵੀ ਪੂੰਜੀ ਲਗਾਉਣ ਦਾ ਵੱਡਾ ਖੇਤ੍ਰ। ਬਰਤਾਨਵੀ ਸਾਮਰਾਜ ਦੇ ਹਿੱਤ ਪਾਲਣ ਲਈ ਭਾਰਤੀ ਕ੍ਰਿਸ਼ੀ ਉਤੇ ਭਾਰੇ ਕਰ ਲਾਏ ਜਾ ਰਹੇ ਸਨ। ਬਹੁਤ ਸਾਰੀ ਆਵਾਜਾਈ ਨਵੀਨ ਖਾਣਾ ਤੇ ਉਦਯੋਗ, ਵਿਦੇਸ਼ੀ ਵਪਾਰ, ਰਾਸਟ੍ਰੀ ਤੇ ਅੰਤਰ-ਰਾਸਟ੍ਰੀ ਜਹਾਜਰਾਨੀ, ਬੈਂਕਾ ਤੇ ਬੀਮਾ ਕੰਪਨੀਆ ਸਭ ਵਿਦੇਸ਼ੀ ਕੰਟਰੋਲ ਵਿਚ ਸਨ। ਮਧ-ਵਰਗ ਦੇ ਹਜਾਰਾਂ ਅੰਗਰੇਜ਼ ਇਨ੍ਹਾਂ ਸੰਸਥਾਵਾਂ ਦੇ ਅਧਿਕਾਰੀ ਸਨ ਤੇ ਮਾਮਲੇ ਦਾ ਲਗ ਪਗ ਇਕ-ਤਿਹਾਈ ਭਾਗ ਇਨ੍ਹਾਂ ਦੀਆਂ ਤਨਖ਼ਾਹਾਂ ਵਿਚ ਹੀ ਖੱਪ ਜਾਂਦਾ ਸੀ। ਭਾਰਤੀ ਸੈਨਾ ਦੇ ਸਿਰ ਉਤੇ ਅੰਗ੍ਰੇਜ਼ਾਂ ਨੇ ਦੂਰ ਦੁਰੇਡੇ ਥਾਵਾਂ ਉਤੇ ਕਬਜ਼ਾ ਰਖਿਆ ਹੋਇਆ ਸੀ ਅਤੇ ਪੂਰਬ, ਦੱਖਣ-ਪੂਰਬ, ਕੇਂਦਰੀ ਤੇ ਪੱਛਮੀ ਏਸ਼ੀਆ ਅਤੇ ਉੱਤਰੀ, ਪੂਰਬੀ ਤੇ ਦੱਖਣੀ ਅਫ਼ਰੀਕਾ ਵਿਚ ਆਪਣੇ ਹਿੱਤਾਂ ਦੀ ਸੁਰਖਸ਼ਾ ਤੇ ਵਿਕਾਸ ਕੀਤਾ ਹੋਇਆ ਸੀ।

ਇਸ ਤੋਂ ਉਪ੍ਰੰਤ ਭਾਰਤ ਦਾ ਸਮੁੱਚਾ ਆਰਥਕ ਤੇ ਸਮਾਜਕ ਵਿਕਾਸ ਬਰਤਾਨਵੀ ਆਰਥਕ ਤੇ ਸਮਾਜਕ ਵਿਕਾਸ ਦੇ ਅਧੀਨ ਸੀ। ਸੰਸਾਰ ਦੀ ਪੂੰਜੀਵਾਦੀ ਆਰਥਕਤਾ ਵਿਚ ਭਾਰਤੀ ਆਰਥਕਤਾ ਦਾ ਇਕ ਅਜੀਬ ਜਿਹਾ ਕਰੱਤਵ ਸੀ, ਇਕ ਅਜੀਬ ਅਧੀਨਗੀ ਤੇ ਇਕ ਅਜੀਬ ਅੰਤਰ-ਰਾਸ਼ਟਰੀ ਕਿਰਤ ਦੀ ਵੰਡ। 1760 ਤੋਂ ਹੀ ਜਦੋਂ ਬਰਤਾਨੀਆ ਸੰਸਾਰ ਦਾ ਮੁਖੀ, ਵਿਕਸਤ ਤੇ ਪੂੰਜੀਵਾਦੀ ਦੇਸ ਬਣ ਰਿਹਾ ਸੀ ਭਾਰਤ ਨੂੰ ਵਿਕਾਸ ਤੋਂ ਰੋਕ ਕੇ ਪ੍ਰਤਿਗਾਮੀ ਦੇਸਾਂ ਦਾ ਮੋਢੀ ਬਣਾਇਆ ਜਾ ਰਿਹਾ ਸੀ। ਅਸਲ ਵਿਚ ਇਹ ਦੋਵੇਂ ਅਮਲਾਂ ਦਾ ਕਾਰਨ ਤੇ ਪ੍ਰਭਾਵ ਇਕ ਦੂਜੇ ਨਾਲ ਜੁੜਿਆ ਹੋਇਆ ਸੀ। ਬਰਤਾਨੀਆ ਤੇ ਭਾਰਤ ਦੇ ਆਰਥਕ ਸਬੰਧਾਂ ਦਾ ਸਮੁੱਚਾ ਢਾਚਾ, ਜਿਸ ਵਿਚ ਵਪਾਰ, ਪੂੰਜੀ ਤੇ ਤਕਨੀਕੀ ਉੱਨਤੀ ਵੀ ਸ਼ਾਮਲ ਸਨ, ਭਾਰਤ ਨੂੰ ਲਗਾਤਾਰ ਬਸਤੀਵਾਦੀ ਮੁਥਾਜੀ ਤੇ ਵਿਕਾਸ-ਹੀਣਤਾ ਲਈ ਤਿਆਰ ਕਰ ਰਿਹਾ ਸੀ।

## ਬਰਤਾਨਵੀ ਰਾਜ ਦਾ ਪ੍ਰਭਾਵ

ਬਰਤਾਨਵੀ ਰਾਜ ਤੇ ਇਸ ਦੇ ਕਰੱਤਵਾ ਨੇ ਭਾਰਤ ਵਿਚ ਸ਼ਕਤੀਸ਼ਾਲੀ ਰਾਸ਼ਟ੍ਰੀ ਭਾਵਨਾ ਨੂੰ ਜਨਮ ਦਿੱਤਾ। ਇਸ ਦੇ ਫਲਸਰੂਪ ਹੀ ਸਾਮਰਾਜ ਵਿਰੁਧ ਲਹਿਰ ਚਾਲੂ ਹੋਈ। ਬਰਤਾਨਵੀ ਹੁਕਮਰਾਨਾ ਦੀਆ ਨੀਤੀਆ ਨੇ ਭਾਰਤੀ ਖੇਤੀ, ਉਦਯੋਗ ਅਤੇ ਵਪਾਰ ਨੂੰ ਬਹੁਤ ਹੀ ਜਿਆਦਾ ਨੁਕਸਾਨ ਪਹੁੰਚਾਇਆ। ਇਨ੍ਹਾਂ ਨੀਤੀਆਂ ਦਾ ਪ੍ਰਭਾਵ ਸਭਿਆਚਾਰਕ ਤੇ ਸਮਾਜਕ ਖੇਤ੍ਰਾਂ ਵਿਚ ਵੀ ਬਹੁਤ ਹੋਇਆ।

ਇਸ ਵਿਚ ਕੋਈ ਸ਼ਕ ਨਹੀਂ ਕਿ ਬਰਤਾਨਵੀ ਰਾਜ ਨੇ ਖੇਤੀ ਵਿਚ ਚੋਖੀਆਂ ਤਬਦੀਲੀਆ ਲਿਆਂਦੀਆ। ਪਰ ਇਹ ਤਬਦੀਲੀਆਂ ਭਾਰਤੀ ਖੇਤੀ ਵਿਚ ਸੁਧਾਰ ਲਿਆ ਕੇ ਲੋਕਾਂ ਦੀ ਭਲਾਈ ਹਿੱਤ ਨਹੀਂ ਸਨ। ਇਨ੍ਹਾ ਦੁਆਰਾ ਅੰਗ੍ਰੇਜ਼ ਮਾਮਲਾ ਉਗਰਾਹੁੰਦੇ ਸਨ ਤੇ ਭਾਰਤ ਵਿਚ ਬਸਤੀਵਾਦ ਦੀਆਂ ਜੜ੍ਹਾਂ ਮਜ਼ਬੂਤ ਕਰਦੇ ਸਨ। ਪੁਰਾਣੇ ਸਬੰਧ ਤੇ ਸੰਸਥਾਵਾਂ ਸਥਾਪਤ ਕਰਕੇ ਨਵੇਂ ਮਿਆਰ ਪੈਦਾ ਕੀਤੇ ਗਏ। ਪਰ ਇਹ ਸਭ ਕੁਝ ਉੱਨਤੀ ਲਈ ਨਹੀਂ ਸੀ ਕੀਤਾ ਗਿਆ।

ਬਰਤਾਨੀਆ ਨੇ ਦੋ ਵੱਡੀਆਂ ਤਬਦੀਲੀਆਂ ਲਿਆਂਦੀਆ। ਇਕ ਜ਼ਮੀਨ ਤੋਂ ਮਾਮਲਾ ਉਗਰਾਹੁਣ ਵਿਚ ਤੇ ਦੂਜੇ ਹਕ-ਮਾਲਕੀ ਦੇ ਸਬੰਧ ਵਿਚ। ਇਕ ਦਾ ਨਾਂ ਜ਼ਿਮੀਂਦਾਰੀ ਪ੍ਰਬੰਧ ਰਖਿਆ ਗਿਆ (ਜਿਸ ਦਾ ਥੋੜਾ ਸੁਧਰਵਾਂ ਰੂਪ ਬਾਅਦ ਵਿਚ

ਹੋ ਚੁਕੇ ਸਨ ਕਿ ਉਹ ਇਸ ਪਾਸੇ ਧਿਆਨ ਹੀ ਨਹੀਂ ਸਨ ਦੇ ਸਕਦੇ, ਜ਼ਿਮੀਦਾਰਾਂ ਨੂੰ ਅਜਿਹਾ ਕਰਨ ਦਾ ਕੋਈ ਉਤਸਾਹ ਨਹੀ ਸੀ ਤੇ ਸਰਕਾਰ ਤਾਂ ਪੁਰਾਣੇ ਜ਼ਿਮੀਂਦਾਰਾਂ ਨਾਲੋਂ ਵੀ ਭੈੜੀ ਸੀ ਜਿਸ ਦਾ ਮੂਲ ਮਨੋਰਥ ਮਾਮਲਾ ਉਗਰਾਹੁਣਾ ਹੀ ਸੀ, ਖੇਤੀ ਦਾ ਸੁਧਾਰ ਨਹੀਂ।

ਇਸ ਦਾ ਪ੍ਰਣਾਮ ਇਹ ਹੋਇਆ ਕਿ ਖੇਤੀ ਵਿਚ ਉੱਕਾ ਹੀ ਸੰਕਟ ਆ ਗਿਆ। ਖੇਤੀ ਸਬੰਧੀ ਜਿਹੜੇ ਅੰਕੜੇ ਮਿਲੇ ਉਹ ਵੀ ਵੀਹਵੀਂ ਸਦੀ ਵਿਚ ਆ ਕੇ। ਤੇ ਇਹ ਅੰਕੜੇ ਬੜੀ ਨਿਮੋਝੂਣ ਤਸਵੀਰ ਪੇਸ਼ ਕਰਦੇ ਹਨ। 1901 ਤੋਂ 1936 ਤੱਕ ਮਨੁਖ ਪ੍ਰਤੀ ਖੇਤੀ ਦੀ ਉਪਜ ਵਿਚ 14 ਪ੍ਰਤੀਸ਼ਤ ਗਿਰਾਵਟ ਆਈ। ਮਨੁੱਖ ਪ੍ਰਤੀ ਅਨਾਜ ਦੀ ਉਪਜ 24 ਪ੍ਰਤੀਸ਼ਤ ਤੋਂ ਵੀ ਵਧੇਰੇ ਗਿਰ ਗਈ। ਇਹ ਗਿਰਾਵਟ ਵਧੇਰੇ ਤਰਫ਼ੋ 1918 ਤੋਂ ਪਿਛੋਂ ਹੋਈ।

## ਵਪਾਰ ਤੇ ਉਦਯੋਗ ਉਤੇ ਪ੍ਰਭਾਵ

ਖੇਤੀ ਵਾਂਗ ਹੀ ਬਰਤਾਨਵੀ ਸਰਕਾਰ ਦਾ ਵਪਾਰ ਅਤੇ ਉਦਯੋਗ ਉਤੇ ਵੀ ਅਜਿਹਾ ਕੰਟਰੋਲ ਸੀ ਜਿਸ ਨਾਲ ਬਰਤਾਨੀਆ ਦੇ ਹਿੱਤਾਂ ਨੂੰ ਹੀ ਲਾਭ ਪਹੁੰਚੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਬਸਤੀਵਾਦ ਦੇ ਅਧੀਨ ਭਾਰਤ ਵਿਚ ਵਪਾਰਕ ਇਨਕਲਾਬ ਨੇ ਜਨਮ ਲਿਆ, ਜਿਸ ਦਾ ਸਦਕਾ ਇਸ ਦਾ ਸੰਸਾਰ ਮੰਡੀ ਵਿਚ ਸਥਾਨ ਬਣਿਆ। ਪਰ ਅੰਗ੍ਰੇਜ਼ਾਂ ਨੇ ਇਹ ਸਥਾਨ ਨੀਵੇਂ ਥਾਂ ਉਤੇ ਰਖਿਆ। ਵਿਦੇਸ਼ੀ ਵਪਾਰ ਵਿਚ ਵਾਧੇ ਦੇ ਅੰਕੜੇ ਵੇਖਣ ਵਾਲੇ ਹਨ, ਖ਼ਾਸ ਕਰ 1858 ਤੋਂ ਪਿਛੋਂ। 1834 ਵਾਲੀ 15 ਕਰੋੜ ਦੀ ਪੱਧਰ 1858 ਵਿਚ 60 ਕਰੋੜ ਹੋਈ, 1899 ਵਿਚ 213 ਕਰੋੜ ਤੇ 1924 ਵਿਚ ਸਭ ਤੋਂ ਵਧ 758 ਕਰੋੜ। ਪਰ ਇਸ ਵਾਧੇ ਦਾ ਕੋਈ ਲਾਭ ਨਾ ਹੋਇਆ। ਇਸ ਨਾਲ ਲੋਕਾਂ ਦਾ ਭਲਾ ਵੀ ਕੋਈ ਨਾ ਹੋਇਆ। ਇਹਦਾ ਮੂਲ ਮਨੋਰਥ ਭਾਰਤੀ ਆਰਥਕਤਾ ਨੂੰ ਬਸਤੀਵਾਦ ਜਾਂ ਸੰਸਾਰ ਪੂੰਜੀਵਾਦ ਦੇ ਅਧੀਨ ਕਰਨਾ ਹੀ ਸੀ। ਵਪਾਰ ਵਿਚ ਇਹ ਵਾਧਾ ਨਾਂ ਕੁਦਰਤੀ ਸੀ ਤੇ ਨਾਂ ਹੀ ਸਧਾਰਨ। ਇਹ ਸਾਮਰਾਜੀ ਹਿੱਤਾਂ ਦੀ ਪੂਰਤੀ ਲਈ ਪੈਦਾ ਹੋਇਆ, ਬਣਾਉਟੀ ਵਾਧਾ ਸੀ। ਵਿਦੇਸ਼ੀ ਵਪਾਰ ਦੀ ਬਣਤਰ ਤੇ ਲੱਛਣ ਇਕਸੁਰ ਨਹੀਂ ਸਨ। ਇਕ ਪਾਸੇ ਭਾਰਤ ਵਿਚ ਵਿਦੇਸ਼ੀ ਵਸਤਾਂ ਦਾ ਹੜ੍ਹ ਆ ਗਿਆ ਅਤੇ ਦੂਜੇ ਪਾਸੇ ਭਾਰਤ ਕੱਚਾ ਮਾਲ ਬਾਹਰ ਭੇਜਣ ਲਈ ਮਜਬੂਰ ਹੋ ਗਿਆ।

ਆਖ਼ਰੀ ਤੇ ਵੱਡੀ ਗੱਲ ਇਹ ਹੋਈ ਕਿ ਵਿਦੇਸ਼ੀ ਵਪਾਰ ਨੇ ਭਾਰਤ ਦੀ ਆਮਦਨ

ਦੀ ਵੰਡ ਉਤੇ ਬਹੁਤ ਭੈੜਾ ਅਸਰ ਪਿਆ। ਇਸ ਨਾਲ ਉਪਜ ਦੇ ਸਾਧਨ ਕਿਰਸਾਣਾਂ ਤੇ ਦਸਤਕਾਰਾਂ ਕੋਲੋਂ ਨਿਕਲ ਕੇ ਵਪਾਰੀਆਂ, ਸ਼ਾਹੂਕਾਰਾਂ ਤੇ ਵਿਦੇਸ਼ੀ ਪੂੰਜੀਪਤੀਆਂ ਦੇ ਹੱਥਾ ਵਿਚ ਚਲੇ ਗਏ।

ਵਿਦੇਸੀ ਵਪਾਰ ਦਾ ਇੱਕ ਮਹੱਤਵ-ਪੂਰਨ ਲੱਛਣ ਇਹ ਵੀ ਸੀ ਕਿ ਬਾਹਰ ਜਾਣ ਵਾਲੀਆ ਵਸਤਾ ਅੰਦਰ ਆਉਣ ਵਾਲੀਆ ਵਜਤਾਂ ਨਾਲੋਂ ਸਦਾ ਵਧੇਰੇ ਹੁੰਦੀਆਂ ਸਨ। ਇਸ ਤੋਂ ਇਹ ਨਾ ਸਮਝ ਲਿਆ ਜਾਵੇ ਕਿ ਇਸ ਵਿਚ ਭਾਰਤ ਨੂੰ ਲਾਭ ਸੀ। ਬਾਹਰ ਜਾਣ ਵਾਲੀਆਂ ਵਸਤਾਂ ਨਾਲ ਭਾਰਤ ਦਾ ਵਿਦੇਸੀ ਮੰਡੀਆਂ ਉਤੇ ਹੱਕ ਨਹੀਂ ਸੀ ਜਮ ਰਿਹਾ ਸਗੋਂ ਭਾਰਤ ਦੀ ਪੂੰਜੀ ਤੇ ਵਸੀਲੇ ਬਾਹਰ ਜਾ ਰਹੇ ਸਨ। ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਵਿਦੇਸੀ ਵਪਾਰ ਦਾ ਵੱਡਾ ਭਾਗ ਵਿਦੇਸ਼ੀਆਂ ਦੇ ਹੱਥਾਂ ਵਿਚ ਸੀ ਤੇ ਇਥੋਂ ਤਕ ਕਿ ਇਸ ਲਈ ਜਹਾਜ਼ ਵੀ ਵਿਦੇਸ਼ੀ ਵਰਤੇ ਜਾਂਦੇ ਸਨ।

ਬਰਤਾਨਵੀ ਰਾਜ ਦਾ ਸਭ ਤੋਂ ਭੈੜਾ ਅਸਰ ਇਹ ਹੋਇਆ ਕਿ ਸ਼ਹਿਰੀ ਤੇ ਪੇਂਡੂ ਦਸਤਕਾਰੀ ਬਿਲਕੁਲ ਹੀ ਨਿਘਰ ਗਈ। ਇਕ ਪਾਸੇ ਦਸਤਕਾਰਾਂ ਦੇ ਮਾਲ ਦੀ ਖਪਤ ਵਾਲੀਆ ਏਸ਼ੀਆ ਤੇ ਯੂਰਪ ਦੀਆਂ ਮੰਡੀਆਂ ਹੱਥੋਂ ਨਿਕਲ ਗਈਆਂ ਤੇ ਦੂਜੇ ਪਾਸੇ ਭਾਰਤੀ ਮੰਡੀਆ ਵੀ ਸਸਤੀਆ ਮਸੀਨੀ ਵਸਤਾਂ ਨਾਲ ਭਰ ਗਈਆ। ਘਰੇਲੂ ਦਸਤਕਾਰੀ ਦਾ ਭੱਠਾ ਬੈਠਣਾ ਲਾਜ਼ਮੀ ਸੀ।

ਘਰੇਲੂ ਦਸਤਕਾਰੀ ਤਬਾਹ ਹੋਣ ਨਾਲ ਦਸਤਕਾਰਾਂ ਨੂੰ ਕਿਸੇ ਪਾਸੇ ਕੰਮ ਨਾ ਮਿਲਣ ਕਾਰਣ ਉਹ ਖੇਤੀ ਦੇ ਖੇਤ੍ਰ ਵਲ ਮਜਦੂਰੀ ਲਈ ਭੱਜਣ ਲੱਗੇ। ਇਸ ਦਾ ਸਿੱਟਾ ਇਹ ਹੋਇਆ ਕਿ ਭੋਂ ਉਤੇ ਪਲਣ ਵਾਲੀ ਵਸੋਂ ਦਾ ਭਾਰ ਹੋਰ ਵੀ ਵਧ ਗਿਆ।

## ਨਵੀਨ ਉਦਯੋਗ ਦਾ ਵਿਕਾਸ

ਬਰਤਾਨਵੀ ਰਾਜ ਨੇ ਅਜਿਹੀਆ ਸਥਿਤੀਆਂ ਪੈਦਾ ਕੀਤੀਆਂ ਜਿਸ ਨਾਲ ਨਵੀਨ ਪੂੰਜੀਵਾਦੀ ਉਦਯੋਗ ਦਾ ਵਿਕਾਸ ਲਾਜਮੀ ਹੋ ਗਿਆ। ਸਾਰੇ ਭਾਰਤ ਵਿਚ ਰੇਲਾਂ ਗੱਡੀਆਂ ਦਾ ਜਾਲ ਵਿਛਾ ਕੇ ਸਰਕਾਰ ਨੇ ਵੱਡੀ ਸਰਬ-ਭਾਰਤੀ ਮੰਡੀ ਨੂੰ ਜਨਮ ਦਿੱਤਾ। ਭਾਰਤ ਵਿਚ ਜਿਹੜੀ ਪੇਂਡੂ ਦਸਤਕਾਰੀ ਤੇ ਖੇਤੀ ਵਿਚਕਾਰ ਸਾਂਝ ਚਲੀ ਆ ਰਹੀ ਸੀ ਉਹ ਖਤਮ ਹੋ ਗਈ। ਜਦੋਂ ਭਾਰਤ ਦੀ ਪੇਂਡੂ ਉਪਜ ਦਾ ਲੱਛਣ ਹੀ ਬਦਲ ਗਿਆ ਤਾਂ ਇਹ ਸਾਂਝ ਰਹਿ ਵੀ ਕਿਵੇਂ ਸਕਦੀ ਸੀ। ਹਜ਼ਾਰਾਂ ਦਸਤਕਾਰ

ਬੇਕਾਰ ਹੋ ਗਏ ਸਨ। ਹਜ਼ਾਰਾਂ ਕਿਰਸਾਣ ਭੋਂ ਖੋ ਬੈਠੇ ਸਨ। ਸਭ ਮਜ਼ਦੂਰ ਹੀ ਮਜ਼ਦੂਰ ਬਣ ਗਏ ਸਨ। ਇਹ ਮਜ਼ਦੂਰ ਦਿਹਾੜੀਆਂ ਉਤੇ ਕੰਮ ਕਰਨ ਲਗੇ। ਇਸ ਪ੍ਰਕਾਰ ਨਵੀਨ ਪੂੰਜੀਵਾਦੀ ਉਦਯੋਗ ਦੀਆਂ ਦੋਵੇਂ ਘਾਟਾਂ ਪੂਰੀਆ ਹੋ ਗਈਆਂ। ਸਰਬ ਭਾਰਤੀ ਮੰਡੀ ਵਾਲੀ ਵੀ ਤੇ ਸਸਤੀ ਮਜਦੂਰੀ ਵਾਲੀ ਵੀ। 19ਵੀਂ ਸਦੀ ਦੇ ਦੂਜੇ ਅੱਧ ਵਿਚ ਨਵੀਨ ਉਦਯੋਗ ਹੋਂਦ ਵਿਚ ਆਉਣ ਲੱਗੇ।

ਵੀਹਵੀਂ ਸਦੀ ਦੇ ਆਰੰਭ ਤਕ ਭਾਰਤ ਵਿਚ ਕੇਵਲ ਚਾਰ ਹੀ ਵੱਡੇ ਉਦਯੋਗ ਸਨ। ਕਪੜੇ ਦੇ, ਪਟਸਨ ਦੇ, ਕੋਲੇ ਦੀਆਂ ਖਾਣਾਂ ਤੇ ਚਾਹ ਦੇ ਬਾਗ। ਨਾਲ ਹੀ ਕਪਾਹ ਵੇਲਣ ਤੇ ਪਿੰਜਣ ਦੀਆਂ ਮਸੀਨਾਂ, ਆਟੇ ਤੇ ਲੱਕੜੀ ਦੀਆ ਮਿੱਲਾਂ, ਚਮੜਾ ਰੰਗਣ ਤੇ ਗਰਮ ਕਪੜਾ ਬਣਾਉਣ ਤੇ ਕਾਗਜ ਤੇ ਖੰਡ ਤਿਆਰ ਕਰਨ ਦੇ ਕਾਰਖ਼ਾਨੇ ਤੇ ਲੂਣ, ਅਬਰਕ, ਪਟਰੋਲ, ਸੋਰਾ ਤੇ ਲੋਹੇ ਦੀਆ ਖਾਣਾ ਵੀ ਚਾਲੂ ਹੋਈਆਂ। ਕੁਝ ਖ਼ਰਾਦ ਤੇ ਰੇਲਵੇ ਵਰਕਸਾਪਾਂ ਤੇ ਲੋਹੇ ਤੇ ਪਿੱਤਲ ਦੀਆਂ ਢਾਲਾਂ ਵੀ ਹੋਂਦ ਵਿਚ ਆਈਆਂ।

ਇਸ ਤੋਂ ਇਹ ਨਾ ਸਮਝ ਲਿਆ ਜਾਵੇ ਕਿ ਇੰਜ ਉਦਯੋਗਕ ਇਨਕਲਾਬ ਦੀਆ ਨੀਂਹਾਂ ਰਖੀਆਂ ਜਾ ਰਹੀਆਂ ਸਨ। ਉੱਕਾ ਹੀ ਨਹੀਂ। ਪਹਿਲੀ ਗੱਲ ਤਾਂ ਇਹ ਕਿ ਇਹ ਨਵੇਂ ਉਦਯੋਗ ਵਿਦੇਸ਼ੀ ਪੂੰਜੀ-ਪਤੀਆਂ ਦੇ ਹੱਥ ਵਿਚ ਸਨ। ਦੂਜੇ ਇਹ ਕਿ ਭਾਵੇਂ ਉਦਯੋਗਕ ਉੱਨਤੀ ਲਗਾਤਾਰ ਹੋ ਰਹੀ ਸੀ, ਪਰ ਇਸ ਦੀ ਚਾਲ ਬੜੀ ਹੀ ਸੁਸਤ ਸੀ। ਜੇ ਦੇਸ ਦੇ ਰਕਬੇ, ਵਸੀਲਿਆਂ ਤੇ ਵਸੋਂ ਵਲ ਧਿਆਨ ਦੇ ਕੇ ਏਸ ਉੱਨਤੀ ਵਲ ਨਜ਼ਰ ਮਾਰੀਏ ਤਾਂ ਇਸ ਨੂੰ ਉੱਨਤੀ ਕਹਿਣਾ ਵੀ ਗ਼ਲਤੀ ਹੈ। 1913 ਤਕ ਜਿਹੜੇ ਮਜ਼ਦੂਰ ਫ਼ੈਕਟਰੀ ਐਕਟ ਦੇ ਅਧੀਨ ਕਿਤਾਬਾਂ ਉਤੇ ਚਾੜ੍ਹੇ ਗਏ ਉਨ੍ਹਾਂ ਦੀ ਗਿਣਤੀ ਦੱਸ ਲਖ ਨਾਲੋਂ ਵੀ ਘੱਟ ਸੀ।

ਪਹਿਲੀ ਸੰਸਾਰ ਜੰਗ ਤੇ ਚੌਥੇ ਦਹਾਕੇ ਦੇ ਮੰਦਵਾੜੇ ਨੇ ਭਾਰਤੀ ਪੂੰਜੀ-ਪਤੀਆਂ ਨੂੰ ਪਹਿਲੀ ਛਾਲ ਮਾਰਨ ਦਾ ਮੌਕਾ ਦਿੱਤਾ। ਬਾਹਰੋਂ ਆਉਣ ਵਾਲੀਆ ਵਸਤਾਂ ਬੰਦ ਹੋ ਗਈਆਂ ਸਨ ਤੇ ਸਰਕਾਰ ਭਾਰਤੀ ਉਦਯੋਗਕਾਰਾਂ, ਵਪਾਰੀਆਂ ਤੇ ਠੇਕੇਦਾਰਾ ਕੋਲੋਂ ਵਸਤਾਂ ਬਣਵਾਉਣ ਲਈ ਮਜਬੂਰ ਸੀ। ਪਰ ਇਸ ਨਾਲ ਭਾਰਤੀ ਪੂੰਜੀ-ਪਤੀਆਂ ਨੂੰ ਭਾਵੇਂ ਥੋੜ੍ਹ-ਚਿਰਾ ਲਾਭ ਬਹੁਤ ਹੋਇਆ ਪਰ ਜੰਗ ਦੇ ਖ਼ਤਮ ਹੋਣ ਸਾਰ ਬਾਹਰਲੀਆਂ ਵਸਤਾਂ ਮੁੜ ਮੰਡੀ ਵਿਚ ਆ ਗਈਆਂ ਤੇ ਭਾਰਤੀ ਉਦਯੋਗ ਉਤੇ ਸੰਕਟ ਆ ਗਿਆ।

ਪ੍ਰਤਖ ਹੈ ਕਿ 1947 ਤੱਕ ਭਾਰਤੀ ਉਦਯੋਗ ਦਾ ਵਿਕਾਸ ਸੁਸਤ ਅਤੇ ਬੌਨਾ ਸੀ ਤੇ ਇਸ ਨੂੰ ਉਦਯੋਗਕ ਇਨਕਲਾਬ ਦਾ ਨਾਂ ਦੇਣਾ ਜਾ ਇਸ ਇਨਕਲਾਬ ਦਾ ਸੁਰੂ ਕਹਿਣਾ ਵੀ ਗ਼ਲਤ ਹੈ। ਜਿਹੜਾ ਥੋੜਾ ਬਹੁਤ ਵਿਕਾਸ ਹੈ ਵੀ ਸੀ ਉਹ ਸੁਤੰਤ੍ਰ

ਹੋਣ ਦੀ ਥਾਂ ਵਿਦੇਸ਼ੀ ਪੂੰਜੀ ਦੇ ਅਧੀਨ ਸੀ। ਸਾਰਾ ਢਾਂਚਾ ਬਰਤਾਨੀਆਂ ਦੀ ਮੁਥਾਜੀ ਵਧਾਉਂਦਾ ਸੀ। ਵੱਡੇ ਰਸਾਇਣੀ ਉਦਯੋਗ ਅਤੇ ਭਾਰੀ ਮਸ਼ੀਨਾਂ ਤਾਂ ਉੱਕਾ ਹੀ ਨਹੀਂ ਸਨ ਜਿਨ੍ਹਾ ਤੋਂ ਬਿਨਾ ਕਿਸੇ ਵੀ ਉਦਯੋਗ ਦਾ ਆਪ-ਮੁਹਾਰਾ ਵਿਕਾਸ ਅਸੰਭਵ ਹੈ। ਤਕਨੀਕੀ ਗਿਆਨ ਦੇ ਖੇਤ੍ਰ ਵਿਚ ਵੀ ਭਾਰਤ ਸੰਸਾਰ ਦੇ ਸਾਮਰਾਜੀ ਦੇਸ਼ਾਂ ਉਤੇ ਹੀ ਨਿਰਭਰ ਸੀ, ਸਾਡੇ ਦੇਸ ਵਿਚ ਕਿਸੇ ਪ੍ਰਕਾਰ ਦੀ ਕੋਈ ਤਕਨੀਕੀ ਖੋਜ ਨਹੀਂ ਸੀ ਹੋ ਰਹੀ।

ਇੰਜ ਕਹਿ ਲਵੋ ਕਿ ਭਾਰਤ ਵਿਚ ਵਪਾਰਕ ਜਾਗ੍ਰਤੀ ਤਾ ਆਈ, ਪਰ ਉਦਯੋਗਕ ਕ੍ਰਾਂਤੀ ਨਹੀਂ। ਸਾਰਾ ਰੁਝਾਨ ਸੁਤੰਤ੍ਰ ਆਰਥਕਤਾ ਦੀ ਥਾਂ ਅਧੀਨ ਨਿਰਭਰ ਤੇ ਪ੍ਰਤਿਗਾਮੀ ਬਸਤੀਵਦੀ ਆਰਥਕਤਾ ਵਲ ਸੀ। ਬਰਤਾਨਵੀ ਰਾਜ ਦੇ ਅਧੀਨ ਭਾਰਤੀ ਉਦਯੋਗਕ ਵਿਕਾਸ ਦਾ ਇਕ ਉਲਟਾ ਅਸਰ ਹੋਰ ਵੀ ਸੀ। ਉਦਯੋਗ ਕੁਝ ਸਹਿਰਾਂ, ਕਸਬਿਆ ਤੇ ਖੇਤ੍ਰਾਂ ਤੱਕ ਹੀ ਸੀਮਤ ਸੀ। ਇਹੋ ਹਾਲ ਸਿੰਜਾਈ ਤੇ ਬਿਜਲੀ ਦੇ ਸਾਧਨਾਂ ਦਾ ਸੀ। ਇਸ ਨਾਲ ਆਮਦਨ ਦੇ ਵਸੀਲਿਆਂ, ਆਰਥਕ ਵਿਕਾਸ ਅਤੇ ਸਮਾਜਕ ਬਣਤਰ ਦੇ ਪਖੋਂ ਪ੍ਰਾਂਤਕ ਵਿਤਕਰੇ ਵਧ ਗਏ।

ਬਰਤਾਨਵੀ ਰਾਜ ਦਾ ਸਭ ਤੋਂ ਭੈੜਾ ਅਸਰ ਇਹ ਹੋਇਆ ਕਿ ਲੋਕਾਂ ਵਿਚ ਗ਼ਰੀਬੀ ਹਦ ਤੋਂ ਵਧ ਗਈ ਅਤੇ ਲੋਕ ਕਾਲ, ਸੋਕੇ ਤੇ ਬਿਮਾਰੀ ਦੇ ਹਮਲਿਆਂ ਨਾਲ ਲੱਖਾਂ ਦੀ ਗਿਣਤੀ ਵਿਚ ਮਰਨ ਲੱਗੇ। ਮਨੁੱਖ ਪ੍ਰਤੀ ਆਮਦਨ ਬਹੁਤ ਘਟ ਸੀ ਅਤੇ ਰੋਜਗਾਰ ਉੱਕਾ ਹੀ ਨਹੀਂ। 1880 ਵਿਚ ਦਾਦਾ ਭਾਈ ਨਾਰੋਜੀ ਨੇ ਸਿੱਧ ਕੀਤਾ ਕਿ ਆਮ ਭਾਰਤੀ ਦੀ ਆਮਦਨ ਨਾਲੋਂ ਭਾਰਤੀ ਜੇਲਾਂ ਵਿਚ ਬੈਠੇ ਅਪਰਾਧੀਆਂ ਉਤੇ ਪ੍ਰਤੀ-ਜੀਵ ਦੇ ਹਿਸਾਬ ਨਾਲ ਡਿਉਢਾ ਖ਼ਰਚ ਕੀਤਾ ਜਾ ਰਿਹਾ ਸੀ। ਗ਼ਰੀਬੀ ਦੇ ਕਾਰਨ ਸਿਹਤਾਂ ਗਿਰ ਗਈਆਂ, ਔਸਤ ਉਮਰ ਘਟ ਗਈ ਅਤੇ ਬੱਚੇ ਵਡੇਰੀ ਮਾਤ੍ਰਾ ਵਿਚ ਮਰਨ ਲੱਗੇ। 19ਵੀਂ ਸਦੀ ਦੇ ਦੂਜੇ ਅਧ ਵਿਚ ਪਏ ਕਾਲ ਇਸ ਦਾ ਪ੍ਰਤਖ ਸਬੂਤ ਹਨ। 1860 ਤੋਂ 1908 ਤੱਕ 48 ਵਿਚੋਂ ਵੀਹ ਵਰ੍ਹੇ ਅਜਿਹੇ ਸਨ ਜਿਨ੍ਹਾਂ ਵਿਚ ਕਾਲ ਪਿਆ। ਇਕ ਅਨੁਮਾਨ ਅਨੁਸਾਰ 1854 ਤੋਂ 1901 ਤੱਕ 2 ਕਰੋੜ 90 ਲੱਖ ਲੋਕ ਕਾਲਾਂ ਨਾਲ ਮਰੇ। ਇਹ ਕਾਲ ਸਿੱਧ ਕਰਦੇ ਹਨ ਕਿ ਗ਼ਰੀਬੀ ਤੇ ਭੁੱਖ-ਨੰਗ ਬਸਤੀਵਾਦੀ ਭਾਰਤ ਵਿਚ ਜੜ੍ਹਾਂ ਫੜ ਚੁੱਕੀ ਸੀ।

ਭਾਰਤ ਦੀ ਗ਼ਰੀਬੀ ਦਾ ਕਾਰਨ ਨਾ ਹੀ ਭੂਗੋਲਕ ਸੀ, ਨਾ ਹੀ ਕੁਦਰਤੀ ਵਸੀਲਿਆਂ ਦੀ ਘਾਟ ਅਤੇ ਨਾ ਹੀ ਲੋਕਾਂ ਦੇ ਸੁਭਾਅ ਤੇ ਯੋਗਤਾਵਾਂ ਦਾ ਕੋਈ ਔਗੁਣ। ਇਹ ਮੁਗ਼ਲ ਰਾਜ ਦੀ ਦੇਣ ਵੀ ਨਹੀਂ ਸੀ ਤੇ ਬਰਤਾਨਵੀ ਰਾਜ ਤੋਂ ਪਹਿਲੇ ਸਾਲਾਂ ਦੀ ਵੀ ਨਹੀਂ। ਇਹ ਵਧੇਰੇ ਕਰਕੇ ਪਿਛਲੀਆਂ ਦੋ ਸਦੀਆਂ ਦੇ ਇਤਿਹਾਸ ਦੀ ਉਪਜ ਸੀ। ਇਸ ਤੋਂ ਪਹਿਲਾਂ ਭਾਰਤ ਪੱਛਮੀ ਯੂਰਪ ਦੇ ਦੇਸ਼ਾਂ ਨਾਲੋਂ ਵਧੇਰੇ ਪਿਛਾਂਹ ਖਿਚੂ

ਨਹੀਂ ਸੀ। ਨਾ ਹੀ ਇਥੋਂ ਦੀ ਰਹਿਣੀ ਸਹਿਣੀ ਸੰਸਾਰ ਦੇ ਦੂਜੇ ਦੇਸ਼ਾਂ ਨਾਲੋਂ ਕਿਸੇ ਤਰ੍ਹਾਂ ਨੀਵੀਂ ਸੀ। ਜੇ ਸਚ ਪੁੱਛੋ ਤਾਂ ਜਦੋਂ ਸੰਸਾਰ ਦੇ ਬਾਕੀ ਦੇਸ਼ ਉੱਨਤੀ ਕਰ ਰਹੇ ਸਨ ਤਾਂ ਭਾਰਤ ਬਰਤਾਨਵੀ ਰਾਜ ਦੇ ਅਧੀਨ ਉੱਨਤੀ ਤੋਂ ਰੁਕਿਆ ਬੈਠਾ ਸੀ। ਸੰਸਾਰ ਦੇ ਲਗ ਪਗ ਸਾਰੇ ਦੇਸ਼ ਉਸ ਸਮੇਂ ਵਿਚ ਉੱਨਤ ਹੋਏ ਜਦੋਂ ਭਾਰਤ ਉਤੇ ਅੰਗ੍ਰੇਜ਼ਾਂ ਦਾ ਕਬਜ਼ਾ ਸੀ, ਖ਼ਾਸ ਕਰਕੇ 1850 ਤੋਂ ਪਿਛੋਂ। 1750 ਤੱਕ ਕਿਸੇ ਵੀ ਦੇਸ਼ ਦੀ ਰਹਿਣੀ ਕਿਸੇ ਦੂਜੇ ਦੇਸ ਨਾਲੋਂ ਘਟ ਨਹੀਂ ਸੀ। ਇਸ ਸਬੰਧ ਵਿਚ ਵੇਖਣ ਯੋਗ ਗੱਲ ਇਹ ਹੈ ਕਿ ਬਰਤਾਨੀਆਂ ਵਿਚ ਉਦਯੋਗਕ ਇਨਕਲਾਬ ਐਨ ਉਸੇ ਸਮੇਂ ਆਇਆ ਜਦੋਂ ਬੰਗਾਲ ਉਤੇ ਅੰਗ੍ਰੇਜ਼ਾ ਨੇ ਕਬਜ਼ਾ ਕੀਤਾ।

ਅਸਲ ਗੱਲ ਤਾਂ ਇਹ ਹੈ ਕਿ ਉਹੀਓ ਸਮਾਜਕ, ਰਾਜਨੀਤਕ, ਆਰਥਕ ਅਮਲ ਜਿਨ੍ਹਾਂ ਦੁਆਰਾ ਬਰਤਾਨੀਆਂ ਵਿਚ ਉਦਯੋਗਕ, ਸਮਾਜਕ ਤੇ ਸਭਿਆਚਾਰਕ ਉੱਨਤੀ ਹੋਈ ਸਾਡੇ ਦੇਸ਼ ਦੇ ਵਿਕਾਸ ਨੂੰ ਰੋਕਣ ਤੇ ਇਸ ਦੀ ਸਮਾਜਕ ਤੇ ਸਭਿਆ-ਚਾਰਕ ਗਿਰਾਵਟ ਪੈਦਾ ਕਰਨ ਵਿਚ ਸਹਾਈ ਹੋਏ। ਇਸ ਦਾ ਕਾਰਨ ਪ੍ਰਤੱਖ ਹੈ। ਬਰਤਾਨੀਆਂ ਨੇ ਭਾਰਤੀ ਆਰਥਕਤਾ ਨੂੰ ਆਪਣੀ ਆਰਥਕਤਾ ਦੇ ਅਧੀਨ ਰਖਿਆ ਤੇ ਉਂਜ ਵੀ ਭਾਰਤ ਦੇ ਆਧਾਰ ਸਮਾਜਕ ਰੁਝਾਨਾਂ ਨੂੰ ਆਪਣੀਆ ਲੋੜਾ ਦੇ ਅਧੀਨ ਵਰਤਿਆ। ਭਾਰਤੀ ਖੇਤੀ ਤੇ ਉਦਯੋਗ ਉਤੇ ਸੰਕਟ ਆ ਗਿਆ, ਕਿਰਸਾਣ ਤੇ ਮਜ਼ਦੂਰ ਜ਼ਿਮੀਂਦਾਰਾਂ, ਮਾਲਕਾ ਰਿਆਸਤੀ ਰਾਜਿਆਂ, ਸ਼ਾਹੂਕਾਰਾਂ, ਵਪਾਰੀਆ, ਪੂੰਜੀ ਪਤੀਆਂ ਤੇ ਵਿਦੇਸੀ ਰਾਜ ਤੇ ਇਸ ਦੇ ਅਧਿਕਾਰੀਆਂ ਦੇ ਪੰਜੇ ਵਿਚ ਫਸ ਗਏ। ਇਸ ਦੇ ਨਾਲ ਹੀ ਗ਼ਰੀਬੀ, ਰੋਗ ਤੇ ਭੁੱਖ-ਮਰੀ ਫੈਲ ਗਈ।

## ਸਭਿਆਚਾਰਕ ਤੇ ਸਮਾਜਕ ਖੇਤ੍ਰਾਂ ਵਿਚ ਪ੍ਰਭਾਵ

ਬਰਤਾਨਵੀ ਰਾਜ ਦੇ ਨਾਲ ਨਾਲ ਹੀ ਭਾਰਤ ਦਾ ਪੱਛਮ ਨਾਲ ਰਿਸ਼ਤਾ ਗੂੜ੍ਹਾ ਹੋਇਆ ਅਤੇ ਉਹ ਵਿਚਾਰ ਜਿਨ੍ਹਾਂ ਪੱਛਮ ਵਿਚ ਜਨਮ ਲਿਆ ਸੀ ਭਾਰਤ ਵਿਚ ਪ੍ਰਵੇਸ਼ ਕਰਨ ਲੱਗੇ। ਜੇ ਭਾਰਤ ਵਿਚ ਅੰਗ੍ਰੇਜ਼ਾਂ ਦਾ ਰਾਜ ਨਾ ਵੀ ਆਉਂਦਾ ਤਾਂ ਵੀ ਪੱਛਮ ਦੇ ਵਿਚਾਰ ਸਾਡੇ ਤੱਕ ਪਹੁੰਚ ਹੀ ਜਾਣੇ ਸਨ। ਇਹ ਵਿਚਾਰ ਪੱਛਮੀ ਦੇਸਾਂ ਵਿਚ 18ਵੀਂ 19ਵੀਂ ਸਦੀ ਵਿਚ ਪੈਦਾ ਹੋਏ। ਪਰ ਇਕ ਗੱਲ ਤਾਂ ਜ਼ਾਹਰ ਹੈ ਕਿ ਤਬਦੀਲੀ ਦੀ ਹਵਾ ਸਾਡੇ ਤੱਕ ਪਹੁੰਚੇ ਬਿਨਾਂ ਨਹੀਂ ਸੀ ਰਹਿ ਸਕਦੀ ਕਿਉਂਕਿ ਭਾਰਤ ਨੇ ਆਪਣੇ ਦਰਵਾਜ਼ੇ ਕਦੀ ਬੰਦ ਨਹੀਂ ਸਨ ਰਖੇ। ਸਦੀਆਂ ਤੋਂ ਵਪਾਰ ਤੇ ਸਫ਼ਰਾਂ ਦੁਆਰਾ ਭਾਰਤ ਨੇ ਆਪਣਾ ਨਾਤਾ

ਏਸੀਆ ਨਾਲ ਨਹੀਂ ਸਗੋਂ ਯੂਰਪ ਨਾਲ ਜੋੜਿਆ ਹੋਇਆ ਸੀ। ਇਨ੍ਹਾਂ ਸਾਧਨਾ ਰਾਹੀਂ 18ਵੀਂ ਸਦੀ ਵਿਚ ਵੀ ਪੱਛਮ ਦੀਆ ਖਬਰਾ ਤੇ ਨਵੇਂ ਵਿਚਾਰ ਸਾਡੇ ਤੱਕ ਪਹੁੰਚ ਜਾਦੇ ਸਨ। ਪਰ ਹੋ ਸਕਦਾ ਹੈ ਅੰਗ੍ਰੇਜ਼ਾ ਦਾ ਰਾਜ ਨਾ ਆਉਣ ਦੀ ਹਾਲਤ ਵਿਚ ਇਹ ਵਿਚਾਰ ਸਾਡੇ ਦੇਸ ਵਿਚ ਸਹਿਜ ਨਾਲ ਪਹੁੰਚਦੇ। ਅੰਗ੍ਰੇਜ਼ਾ ਕਾਰਨ ਇਹ ਛੇਤੀ ਹੀ ਨਹੀ ਆਏ ਸਗੋਂ ਇਨ੍ਹਾ ਨੂੰ ਛੇਤੀ ਹੀ ਆਰਥਕ ਅਰਥਾ ਤੇ ਸੰਭਾਵਨਾਵਾਂ ਦੇ ਰੂਪ ਵਿਚ ਵੀ ਵੇਖਿਆ ਜਾਣ ਲਗਿਆ।

ਇਨ੍ਹਾ ਵਿਚਾਰਾ ਦੇ ਪ੍ਰਭਾਵ ਥੱਲੇ ਭਾਰਤ ਦੇ ਬੁਧੀਵਾਨ ਲੋਕ ਰਾਜ, ਤਰਕ, ਦਲੀਲ ਤੇ ਮਨੁੱਖਵਾਦ ਦੇ ਅਰਥਾ ਤੋਂ ਜਾਣੂ ਹੋ ਕੇ ਇਨਕਲਾਬ ਦੀ ਹਵਾ ਲੈਣ ਲੱਗੇ। ਇਨ੍ਹਾ ਦੁਆਰਾ ਭਾਰਤ ਨਿਵਾਸੀ ਆਪਣੇ ਸਮਾਜ, ਅਰਥਕਤਾ ਤੇ ਸਰਕਾਰ ਨੂੰ ਪੜਚੋਲਵੀਂ ਨਜਰ ਨਾਲ ਹੀ ਨਹੀਂ ਤੱਕਣ ਲੱਗੇ ਸਗੋਂ ਭਾਰਤ ਵਿਚ ਬਰਤਾਨਵੀ ਨੀਤੀਆ ਨੂੰ ਵੀ ਸਮਝਣ ਲੱਗੇ।

ਨਵੇਂ ਵਿਚਾਰ ਫੈਲਣ ਦੇ ਸਾਧਨ ਅਨੇਕ ਸਨ. ਰਾਜਨੀਤਕ ਧੜੇ, ਛਾਪੇਖਾਨਾ, ਰਸਾਲੇ ਤੇ ਜਨਤਕ ਭਾਸਨ। 1813 ਤੋਂ ਪਿਛੋਂ ਸਰਕਾਰ ਵਲੋਂ ਫੈਲਾਈ ਨਵੀਨ ਵਿਦਿਆ, ਧਰਮ ਪਰਚਾਰ ਅਤੇ ਭਾਰਤ ਦੇ ਆਪਣੇ ਯਤਨ, ਸਾਰੇ ਇਸ ਪੱਖ ਵਿਚ ਸਹਾਈ ਹੋਏ। ਉਂਜ ਇਨ੍ਹਾ ਯਤਨਾ ਦਾ ਪ੍ਰਭਾਵ ਖਤਰਿਆ ਤੋਂ ਖ਼ਾਲੀ ਨਹੀਂ ਸੀ।

ਇਕ ਤਾ ਇਹ ਕਿ ਨਵੀਨ ਵਿੱਦਿਆ ਦਾ ਪਸਾਰ ਬੜਾ ਸੀਮਤ ਸੀ। ਕੋਈ ਸੋ ਸਾਲ ਦੇ ਕਰੀਬ ਤਾ ਇਹ ਵਿੱਦਿਆ ਉਹ ਘਾਟਾ ਵੀ ਨਾ ਪੂਰਾ ਕਰ ਸਕੀ ਜਿਹੜਾ ਪ੍ਰੰਪਰਾਵਾਦੀ ਵਿੱਦਿਆ ਢਾਚੇ ਦੇ ਨਸਟ ਹੋਣ ਨਾਲ ਪੈਦਾ ਹੋਇਆ ਸੀ। ਵਿਦੇਸੀ ਸਰਕਾਰ ਨੇ ਮੁੱਢਲੀ ਵਿੱਦਿਆ ਵਲ ਤਾ ਧਿਆਨ ਦਿੱਤਾ ਹੀ ਨਹੀਂ ਸੀ ਉਚੇਰੀ ਵਿੱਦਿਆ ਦੇ ਵੀ ਛੇਤੀ ਹੀ ਖ਼ਿਲਾਫ਼ ਹੋ ਗਈ, ਭਾਵ 1858 ਤੋਂ ਛੇਤੀ ਹੀ ਪਿਛੋਂ। ਉਚੇਰੀ ਵਿੱਦਿਆ ਏਸ ਲਈ ਰੋਕੀ ਜਾ ਰਹੀ ਸੀ ਕਿਉਂਕਿ ਇਸ ਦੀ ਜਾਗ੍ਰਤੀ ਦੁਆਰਾ ਲੋਕ ਬਰਤਾਨਵੀ ਸਾਮਰਾਜੀ ਤੇ ਖਾਊ ਨੀਤੀਆ ਨੂੰ ਸਮਝ ਕੇ ਇਨ੍ਹਾ ਦੇ ਵਿਰੁਧ ਪਰਚਾਰ ਕਰਨ ਲਗ ਪਏ ਸਨ। ਰਾਜਨੀਤਕ ਲਹਿਰਾ ਤੇ ਜਥੇਬੰਦੀਆਂ ਹੋਂਦ ਵਿਚ ਆਉਣ ਲਗ ਪਈਆ ਸਨ। ਪਰ ਇਕ ਵਾਰੀ ਸੁਰੂ ਕਰਕੇ ਉਚੇਰੀ ਵਿੱਦਿਆ ਨੂੰ ਰੋਕਣਾ ਅਸੰਭਵ ਸੀ ਤੇ ਸਰਕਾਰ ਇਸ ਵਿਚ ਅਸਫ਼ਲ ਰਹੀ। ਵਧ ਤੋਂ ਵਧ ਇਸ ਵਿੱਦਿਆ ਦੀ ਪੱਧਰ ਨੀਵੀਂ ਕਰ ਸਕਦੀ ਸੀ ਜਿਸ ਦੇ ਯਤਨ ਸਫਲ ਵੀ ਹੋਏ।

ਜੇ ਵਿੱਦਿਅਕ ਢਾਚਾ ਰਾਸ਼ਟ੍ਰੀ ਜਾਗ੍ਰਤੀ ਪੈਦਾ ਕਰਨ ਵਿਚ ਸਹਾਈ ਵੀ ਹੋਇਆ ਤਾ ਇਹ ਅਮਲ ਏਨਾ ਸਿੱਧਾ ਤੇ ਸੌਖਾ ਨਹੀਂ ਸੀ। ਇਹ ਭੌਤਿਕ ਤੇ ਸਮਾਜ਼ਕ ਵਿਗਿਆਨ ਤੇ ਮਨੁੱਖੀ ਵਿਗਿਆਨ ਦੇ ਪਸਾਰ ਦੁਆਰਾ ਪੈਦਾ ਹੋਈ ਵਿਸਲੇਸਣ

ਸ਼ਕਤੀ ਦੁਆਰਾ ਆਇਆ। ਉਂਜ ਇਸ ਦੀ ਬਣਤਰ ਤੇ ਢਾਂਚਾ ਅਜਿਹਾ ਰਖਿਆ ਗਿਆ ਸੀ ਕਿ ਇਸ ਦੇ ਆਸੇ, ਸਾਧਨ, ਤੇ ਅਮਲ ਬਸਤੀਵਾਦ ਦੇ ਹਿੱਤਾ ਨੂੰ ਪਾਲਣ ਲਈ ਵਿਉਂਤੇ ਗਏ ਸਨ।

ਭਾਰਤੀ ਵਿੱਦਿਆ ਦੇ ਬਸਤੀਵਾਦੀ ਸੁਭਾਅ ਵਿਚੋਂ ਪੈਦਾ ਹੋਏ ਕੁਝ ਹੋਰ ਪੱਖ ਵੀ ਵੇਖਣ ਵਾਲੇ ਹਨ। ਤਕਨੀਕੀ ਵਿੱਦਿਆ ਜਿਹੜੀ ਉਦਯੋਗਕ ਵਿਕਾਸ ਲਈ ਜਰੂਰੀ ਸੀ ਉੱਕਾ ਹੀ ਨਹੀਂ ਸੀ ਦਿੱਤੀ ਜਾ ਰਹੀ। ਵਿੱਦਿਆ ਦਾ ਮਾਧਿਅਮ ਭਾਰਤੀ ਜਬਾਨਾ ਦੀ ਥਾਂ ਅੰਗ੍ਰੇਜ਼ੀ ਬਣਾਈ ਜਾ ਰਹੀ ਸੀ — ਏਸ ਲਈ ਕਿ ਜਨ ਸਮੂਹ ਤੱਕ ਵਿੱਦਿਆ ਵੀ ਨਾ ਪਹੁੰਚ ਸਕੇ ਤੇ ਉਨ੍ਹਾ ਵਿਚਕਾਰ ਤੇ ਪੜ੍ਹੇ ਲਿਖਿਆ ਵਿਚਕਾਰ ਪ੍ਰਾਤਕ ਤੇ ਨਿੱਜੀ ਪਾੜਾ ਵੀ ਵੱਡਾ ਹੋ ਜਾਵੇ। ਸਰਕਾਰ ਵਲੋਂ ਵਿੱਦਿਆ ਦੇ ਖਰਚੇ ਨੂੰ ਘਟਾਉਂਦੇ ਜਾਣ ਕਾਰਨ ਵਿੱਦਿਅਕ ਪੱਧਰ ਬਹੁਤ ਹੀ ਨੀਵਾ ਹੋ ਗਿਆ। ਸਕੂਲਾਂ ਤੇ ਕਾਲਜਾਂ ਵਿਚ ਵਿਦਿਆਰਥੀਆ ਨੂੰ ਫੀਸਾ ਦੇਣੀਆ ਪੈਂਦੀਆ ਸਨ ਜਿਸ ਦੇ ਫ਼ਲਸਰੂਪ ਵਿੱਦਿਆ ਕੇਵਲ ਮਧ ਤੇ ਉੱਤਲੀ ਸ੍ਰੇਣੀ ਜਾ ਸਹਿਰ ਤੇ ਕਸਬੇ ਦੇ ਵਸਨੀਕਾ ਤੱਕ ਹੀ ਸੀਮਤ ਹੋ ਗਈ।

ਨਵੇਂ ਵਿਚਾਰ, ਨਵੇਂ ਆਰਥਕ ਤੇ ਰਾਜਨੀਤਕ ਜੀਵਨ ਅਤੇ ਬਰਤਾਨਵੀ ਰਾਜ ਦਾ ਭਾਰਤ ਨਿਵਾਸੀਆਂ ਦੇ ਸਮਾਜਕ ਜੀਵਨ ਉਤੇ ਬਹੁਤ ਡੂੰਘਾ ਅਸਰ ਹੋਇਆ ਜਿਹੜਾ ਸਹਿਰਾਂ ਵਿਚੋਂ ਪ੍ਰਵੇਸ ਕਰਕੇ ਪਿੰਡਾ ਵਲ ਵਧਿਆ। ਵਰਤਮਾਨ ਉਦਯੋਗ, ਆਵਾਜਾਈ ਦੇ ਨਵੇਂ ਸਾਧਨ, ਸਹਿਰੀ ਜੀਵਨ ਦਾ ਵਾਧਾ, ਦਫਤਰਾਂ, ਸਕੂਲਾ, ਹਸਪਤਾਲਾ ਤੇ ਕਾਰਖਾਨਿਆ ਵਿਚ ਇਸਤ੍ਰੀਆ ਦਾ ਕੰਮ ਕਰਨਾ, ਇਸ ਤਬਦੀਲੀ ਦੇ ਹੱਕ ਵਿਚ ਗਏ। ਛੂਤ ਛਾਤ ਅਤੇ ਜਾਤ ਪਾਤ ਮਿਟਾਉਣ ਵਲ ਧਿਆਨ ਦਿੱਤਾ ਗਿਆ। ਭੋਂ ਤੇ ਪਿੰਡ ਦੇ ਪੁਰਾਣੇ ਨਾਤੇ ਨਸਟ ਹੋ ਜਾਣ ਕਾਰਨ ਜਾਤ ਪਾਤ ਦਾ ਟੁੱਟਣਾ ਲਾਜਮੀ ਹੋ ਗਿਆ। ਇਹ ਠੀਕ ਹੈ ਕਿ ਇਸ ਦੇ ਨੁਕਸਾ ਦਾ ਵੀ ਅੰਤ ਨਹੀਂ, ਪਰ ਪੂੰਜੀਵਾਦ ਦੇ ਪਵੇਸ ਨਾਲ ਲੋਕਾਂ ਦਾ ਸਮਾਜਕ ਪੱਧਰ ਪੈਸੇ ਦਾ ਮੁਥਾਜ ਹੋ ਗਿਆ ਤੇ ਮੁਨਾਫ਼ਾ ਕਮਾਣਾ ਸਮਾਜਕ ਕਾਰਜ ਦਾ ਮੁੱਖ ਲਛਣ ਬਣ ਗਿਆ।

ਸ਼ੁਰੂ ਸ਼ੁਰੂ ਵਿਚ ਬਸਤੀਵਾਦ ਨੇ ਵੀ ਸਮਾਜਕ ਤਬਦੀਲੀ ਲਿਆਣ ਵਿਚ ਮਦਦ ਕੀਤੀ ਸੀ। ਲੋਕਾਂ ਨੂੰ ਨਵੀਨ ਰੁਚੀਆ ਦੇ ਕੇ ਉਨ੍ਹਾਂ ਦੀ ਆਰਥਕ ਭਾਵਨਾ ਨੂੰ ਮਜਬੂਤ ਕਰਕੇ ਬਰਤਾਨਵੀ ਰਾਜ ਦੀਆਂ ਜੜ੍ਹਾਂ ਨੂੰ ਸੰਗਠਤ ਕੀਤਾ ਗਿਆ ਸੀ। ਕਿਸੇ ਹੱਦ ਤੱਕ ਭਾਰਤ ਵਿਚ ਜ਼ਾਤ ਪਾਤ ਦੀ ਪ੍ਰਥਾ ਤੇ ਇਸਤ੍ਰੀ ਦੇ ਨੀਵੇਂ ਪੱਧਰ ਨੂੰ ਤੱਕ ਅੰਗ੍ਰੇਜ਼ ਅਫ਼ਸਰਾ ਦੇ ਮਨ ਵਿਚ ਕੁਦਰਤੀ ਪੈਦਾ ਹੋਈਆਂ ਮਨੁੱਖੀ ਰੁਚੀਆਂ ਵੀ ਇਸ ਭਾਵਨਾ ਨੂੰ ਮਜ਼ਬੂਤ ਕਰਨ ਵਿਚ ਸਹਾਈ ਹੋਈਆ। ਈਸਾਈ ਮਤ ਦੇ

ਪਰਚਾਰਕਾਂ ਨੇ ਵੀ ਇਸ ਵਿਚ ਭਾਗ ਪਾਇਆ। ਪਰ ਇਹ ਦੌਰ ਥੋੜਾ ਚਿਰ ਹੀ ਰਿਹਾ। ਛੇਤੀ ਹੀ ਬਸਤੀਵਾਦੀ ਪ੍ਰਤਿਗਾਮੀ ਰੁਚੀਆਂ ਦਾ ਦਖਲ ਜਾਰੀ ਹੋ ਗਿਆ। ਬਰਤਨਾਵੀ ਸਰਕਾਰ ਅਗਾਹਵਧੂ ਰੁਚੀਆ ਵਾਲੇ ਬੁਧੀਜੀਵੀਆਂ ਦਾ ਸਾਥ ਦੇਣ ਦੀ ਥਾਂ ਸਮਾਜ ਦੇ ਪ੍ਰਤਿਗਾਮੀ ਤੱਤਾਂ ਦਾ ਪੱਖ ਪੂਰਨ ਲੱਗੀ।

ਪਰ ਅੰਗ੍ਰੇਜ਼ਾਂ ਦੀ ਨਵੀਂ ਸਮਾਜਕ ਨੀਤੀ ਅਸਰ ਕੀਤੇ ਬਿਨਾਂ ਨਾ ਰਹਿ ਸਕੀ। ਰਾਸਟ੍ਰੀ ਭਾਵਨਾ ਦੇ ਪੈਦਾ ਹੋਣ ਉਤੇ ਅੰਗ੍ਰੇਜਾਂ ਨੇ 'ਵੰਡੋ ਤੇ ਰਾਜ ਕਰੋ' ਦੀ ਨੀਤੀ ਅਪਨਾਉਣੀ ਸੁਰੂ ਕੀਤੀ ਅਤੇ ਇਸ ਦੇ ਨਾਲ ਹੀ ਫ਼ਿਰਕਾਪ੍ਰਸਤੀ ਤੇ ਜਾਤ ਪਾਤ ਦੀ ਭਾਵਨਾ ਮੁੜ ਪੈਦਾ ਕਰਕੇ ਪ੍ਰਤਿਗਾਮੀ ਸਮਾਜਕ ਸਕਤੀਆਂ ਨੂੰ ਮਜਬੂਤ ਕੀਤਾ।

ਲੋਕਾ ਵਿਚ ਪੈਦਾ ਹੋਈ ਨਵੀ ਰਾਜਸੀ ਤੇ ਬੋਧਿਕ ਜਾਗ੍ਰਤੀ ਵੀ ਸਮਾਜਕ ਤਬਦੀਲੀਆ ਲਿਆਉਣ ਵਿਚ ਸਹਾਈ ਹੋਈ। ਪਰ ਅਸਲ ਤਬਦੀਲੀ ਉਦੋ ਆਈ ਜਦੋ ਨੀਵੀਆ ਸ਼੍ਰੇਣੀਆਂ ਤੇ ਔਰਤਾ ਨੂੰ ਖੁਦ ਇਸ ਗੱਲ ਦਾ ਅਹਿਸਾਸ ਹੋਣ ਲੱਗਿਆ ਕਿ ਉਨ੍ਹਾਂ ਨਾਲ ਧੱਕਾ ਹੋ ਰਿਹਾ ਹੈ ਜਿਸ ਦੇ ਸਿੱਟੇ ਵਜੋਂ ਉਨ੍ਹਾਂ ਸਮਾਜ ਨੂੰ ਨਵੇ ਸਿਰਿਉਂ ਉਸਾਰਨ ਦੇ ਯਤਨ ਅਰੰਭੇ। ਜੋਤੀਬਾ ਫੂਲੇ ਜਿਹੇ ਨੇਤਾਵਾ ਦੇ ਪ੍ਰਭਾਵ ਥੱਲੇ 19ਵੀਂ ਸਦੀ ਦੇ ਅੰਤ ਤੋ ਹੀ ਨੀਵੀਆ ਜ਼ਾਤਾ ਨੇ ਸ਼ਕਤੀਸਾਲੀ ਲਹਿਰ ਨੂੰ ਜਨਮ ਦਿੱਤਾ। ਇਸੇ ਤਰ੍ਹਾਂ ਵੀਹਵੀ ਸਦੀ ਦੇ ਤੀਜੇ ਤੇ ਚੌਥੇ ਦਹਾਕੇ ਵਿਚ ਉਤਲੀਆ ਸ੍ਰੇਣੀਆਂ ਦੇ ਧੱਕੇ ਤੋ ਤੰਗ ਆ ਕੇ ਕੇਰਾਲਾ ਤੇ ਦੱਖਣੀ ਭਾਰਤ ਦੇ ਹੋਰ ਭਾਗਾਂ ਵਿਚ ਹੇਠਲੀਆ ਸ੍ਰੇਣੀਆ ਨੇ ਆਪਣੇ ਆਪ ਨੂੰ ਉਨ੍ਹਾ ਦੇ ਵਿਰੁਧ ਜਥੇਬੰਦ ਕਰਨਾ ਸ਼ੁਰੂ ਕੀਤਾ। ਇਸਤ੍ਰੀਆ ਤੇ ਪਛੜੇ ਹੋਏ ਕਬੀਲੇ ਵੀ ਆਪਣੇ ਹੱਕ ਮੰਗਣ ਲੱਗੇ। ਸਾਮਰਾਜ ਵਿਰੁਧ ਆਪਣੇ ਸੰਗ੍ਰਾਮ ਨੂੰ ਤੇਜ ਕਰਨ ਦੇ ਭਾਵ ਨਾਲ ਰਾਸਟ੍ਰੀ ਲਹਿਰ ਨੇ ਆਪਣਾ ਇਹ ਨਿਸਾਨਾ ਹੀ ਬਣਾ ਲਿਆ ਕਿ ਜਾਤ ਪਾਤ, ਧਰਮ ਤੇ ਜਿਨਸ ਉਤੇ ਅਧਾਰਤ ਸਭ ਵਿਤਕਰੇ ਉੱਕਾ ਹੀ ਮਿੱਟਾ ਦਿੱਤੇ ਜਾਣਗੇ। ਉਂਜ ਵੀ ਜਲਸੇ, ਜਲੂਸਾ, ਰਾਜਸੀ ਲਹਿਰਾ, ਕਿਰਤੀ ਸੰਘਾਂ ਤੇ ਕਿਸਾਨ ਸਭਾਵਾ ਵਿਚ ਮਿਲ ਕੇ ਚਲਣ ਲਈ ਜਾਤ ਪਾਤ ਤੇ ਹੋਰ ਬਣਾਉਟੀ ਵਿਤਕਰੇ ਮਿਟਣੇ ਲਾਜਮੀ ਹੋ ਗਏ।

ਭਾਰਤ ਦੀ ਨਵੀਂ ਸਭਿਅਤਾ ਦਾ ਇਕ ਹੋਰ ਪੱਖ ਵੀ ਸੀ। ਜਿਥੇ ਭਾਰਤੀ ਸਮਾਜ ਦੀਆ ਪਿਛਾਹ ਖਿਚੂ ਤੇ ਪ੍ਰਤਿਗਾਮੀ ਸ੍ਰੇਣੀਆਂ ਆਪਣੀ ਚਲੀ ਆ ਰਹੀ ਵਡਿਆਈ ਨੂੰ ਖ਼ਤਮ ਹੋਣ ਤੋਂ ਰੋਕਣ ਲਈ ਨਵੀਂ ਸਭਿਅਤਾ ਦੇ ਪ੍ਰਵੇਸ ਦੇ ਵਿਰੁਧ ਸਨ ਉਥੇ ਮਧ ਤੇ ਉੱਚੀ ਸ਼੍ਰੇਣੀ ਇਸ ਦੇ ਉਲਟ ਭਾਵਨਾ ਰਖਦੀ ਸੀ। ਉਹ ਅੰਨ੍ਹੇ-ਵਾਹ ਪੱਛਮੀ ਜੀਵਨ ਦੀ ਨਕਲ ਕਰ ਰਹੇ ਸਨ — ਇਥੋਂ ਤੱਕ ਕਿ ਨਵੀਂ ਸਭਿਅਤਾ ਦੇ ਮਨੁੱਖੀ ਤੇ ਵਿਗਿਆਨਕ ਲੱਛਣਾਂ ਵੱਲ ਵੀ ਧਿਆਨ ਨਹੀਂ ਸਨ ਦੇ ਰਹੇ। ਉਹ

ਸੋਚ ਵਿਚ ਤਬਦੀਲੀ ਲਿਆਏ ਬਿਨਾ ਪੱਛਮੀ ਰਹਿਣੀ ਸਹਿਣੀ, ਬੋਲ ਚਾਲ ਤੇ ਖਾਣ ਪਹਿਨਣ ਦੀ ਬਾਂਦਰਾਂ ਵਾਗ ਨਕਲ ਕਰ ਰਹੇ ਸਨ। ਉਨ੍ਹਾਂ ਇਹ ਜਾਨਣ ਦਾ ਯਤਨ ਨਹੀਂ ਕੀਤਾ ਕਿ ਨਵੀਨ ਵਿਚਾਰਾ ਨੂੰ ਗ੍ਰਹਿਣ ਕਰਨ ਲਈ ਇਨ੍ਹਾਂ ਨੂੰ ਭਾਰਤੀ ਸਭਿਅਤਾ ਵਿਚ ਸਮੋਣਾ ਲਾਜਮੀ ਸੀ।

ਇਹ ਸਭ ਕੁਝ ਬਸਤੀਵਾਦੀ ਭਾਵਨਾ ਦੇ ਅਧੀਨ ਹੀ ਹੋਇਆ। ਭਾਰਤੀਆਂ ਨੂੰ ਆਪਣੀਆ ਵਸਤਾ ਦੇ ਗਾਹਕ ਅਤੇ ਸਰਕਾਰ ਦੇ ਵਫ਼ਾਦਾਰ ਸੇਵਕ ਬਣਾਉਣ ਲਈ ਅੰਗ੍ਰੇਜ਼ਾ ਨੇ ਪੂਰੀ ਕੋਸ਼ਿਸ਼ ਕੀਤੀ ਕਿ ਭਾਰਤ ਉਤੇ ਬਸਤੀਵਾਦ, ਬਰਤਾਨਵੀ ਸਭਿਅਤਾ ਤੇ ਦ੍ਰਿਸਟੀਕੋਣ ਠੋਸਿਆ ਜਾਵੇ।

ਬਰਤਾਨਵੀ ਲੇਖਕ ਤੇ ਰਾਜਨੀਤਕ ਵੀ ਭਾਰਤੀ ਸਮਾਜ ਦੀ ਨਿਖੇਧੀ ਦੁਆਰਾ ਭਾਰਤ ਉਤੇ ਬਰਤਾਨੀਆ ਦੇ ਆਰਥਕ ਤੇ ਰਾਜਨੀਤਕ ਕੰਟਰੋਲ ਨੂੰ ਠੀਕ ਸਿੱਧ ਕਰਦੇ ਸਨ। ਉਨ੍ਹਾ ਇਹ ਗੱਲ ਫੈਲਾਈ ਕਿ ਭਾਰਤੀਆ ਵਿਚ ਅਜਿਹੇ ਸਮਾਜਕ ਤੇ ਸਭਿਆਚਾਰਕ ਨੁਕਸ ਸਨ ਕਿ ਇਥੇ ਬਰਤਾਨਵੀ ਰਾਜ ਦਾ ਸਦਾ ਹੀ ਰਹਿਣਾ ਕੁਦਰਤੀ ਸੀ। ਇਨ੍ਹਾ ਗੱਲਾ ਦਾ ਭਾਰਤ ਵਿਚ ਸਖ਼ਤ ਵਿਰੋਧ ਹੋਇਆ। ਕਈ ਭਾਰਤੀਆ ਨੇ ਆਪਣੇ ਭੂਤ ਦੇ ਗੁਣ ਗਾ ਕੇ ਆਪਣੇ ਆਪ ਨੂੰ ਸ੍ਵੈ-ਰਾਜ ਦੇ ' ਯੋਗ'' ਸਿੱਧ ਕਰਨ ਦਾ ਬੀੜਾ ਚੁਕਿਆ। ਕੁਝ ਨੇ ਪੱਛਮੀ ਸਭਿਅਤਾ ਦੇ ਨਕਲਚੀਆ ਨੂੰ ਟਿਚਰਾ ਕਰਕੇ ਨਵੇਂ ਵਿਚਾਰਾ ਦਾ ਹੀ ਵਿਰੋਧ ਸੁਰੂ ਕਰ ਦਿੱਤਾ। ਉਨ੍ਹਾ ਮੁੜ ਆਪਣੇ ਅੰਦਰ ਵਲ ਝਾਤੀ ਮਾਰਨ ਦਾ ਉਦੇਸ ਦਿੱਤਾ। ਇਨ੍ਹਾ ਲੋਕਾ ਦਾ ਪ੍ਰਭਾਵ ਭਾਵੇਂ ਸਰਬ-ਜਨਕ ਨਹੀਂ ਸੀ ਫੇਰ ਵੀ ਇਸ ਦਾ ਅਸਰ ਜਰੂਰ ਹੋਇਆ, ਖ਼ਾਸ ਕਰਕੇ ਸ਼ਹਿਰਾ ਦੀ ਹੇਠਲੀ ਮਧ-ਸ੍ਰੇਣੀ ਉਤੇ।

ਬਰਤਾਨਵੀ ਰਾਜ ਦੇ ਅਧੀਨ ਭਾਰਤ ਦਾ ਸਾਰਾ ਭੂਗੋਲਕ ਖੇਤ੍ਰ ਇਕ ਰਾਜ ਪ੍ਰਬੰਧ ਥੱਲੇ ਆ ਗਿਆ ਸੀ। ਉਂਜ ਵੀ ਸਾਵੇਂ ਕਾਨੂੰਨਾਂ ਤੇ ਸਾਂਝੀ ਸਰਕਾਰ ਕਾਰਨ ਇਕ ਤਰ੍ਹਾ ਦੀ ਏਕਤਾ ਪੈਦਾ ਹੋ ਗਈ ਸੀ। ਰੇਲਾਂ, ਤਾਰ ਘਰ, ਡਾਕ ਪ੍ਰਣਾਲੀ, ਸੜਕਾ ਮੋਟਰਾ ਆਦਿ ਨਾਲ ਵੀ ਏਕੇ ਦੀ ਭਾਵਨਾ ਪੈਦਾ ਹੋਈ। ਪਿੰਡਾਂ ਦੀ ਸਥਾਨਕ ਆਰਥਕ ਸ੍ਵੈ-ਸੰਤੁਸਟੀ ਖਤਮ ਹੋ ਜਾਣ ਨਾਲ ਤੇ ਅੰਦਰੂਨੀ ਵਪਾਰ ਦੇ ਫੈਲਣ ਨਾਲ ਸੰਯੁਕਤ ਭਾਰਤੀ ਆਰਥਕਤਾ ਦਾ ਜਨਮ ਤੇ ਵਿਕਾਸ ਹੋਇਆ। ਨਵੇਂ ਉਦਯੋਗ ਹਰ ਪੱਖ ਤੋਂ ਸਰਬ-ਭਾਰਤੀ ਸਨ — ਕੱਚੇ ਮਾਲ ਦੇ ਵਸੀਲਿਆ ਵਜੋਂ ਵੀ ਤੇ ਮਾਲ ਦੀ ਖ਼ਪਤ ਦੀਆ ਮੰਡੀਆਂ ਵਜੋਂ ਵੀ। ਇਥੋਂ ਤੱਕ ਕਿ ਮਜਦੂਰ ਵੀ ਅੰਤਰ-ਪ੍ਰਾਤਕ ਆਧਾਰ ਉਤੇ ਲਾਏ ਜਾਂਦੇ ਸਨ। ਸਹਿਜੇ ਸਹਿਜੇ ਭਾਰਤ ਦੀ ਸਮੁੱਚੀ ਆਰਥਕਤਾ ਦੀਆ ਕੜੀਆਂ ਮਿਲ ਕੇ ਏਕਤਾ ਦਾ ਪ੍ਰਭਾਵ ਪਾਉਂਦੀਆ ਸਨ। ਇਕੋ ਵਿੱਦਿਅਕ ਪ੍ਰਣਾਲੀ ਤੇ ਨਵੇਂ ਵਿਚਾਰਾਂ ਦੇ ਭਾਰਤ ਵਿਚ ਗ੍ਰਹਿਣ ਹੋਣ ਨਾਲ ਅਜਿਹੇ ਬੁਧੀਜੀਵੀ ਹੋਂਦ ਵਿਚ

ਆਏ ਜਿਨ੍ਹਾਂ ਦਾ ਸਮਾਜ ਪ੍ਰਤੀ ਦ੍ਰਿਸ਼ਟੀਕੋਨ ਸਾਝਾ ਸੀ। ਇਸੇ ਤਰ੍ਹਾਂ ਉਦਯੋਗ ਵਿਚ ਵੀ ਦੋਵੇਂ ਸ੍ਰੇਣੀਆ, ਕੀ ਪੂੰਜੀਪਤੀ ਤੇ ਕੀ ਕਿਰਤੀ, ਦਾ ਸੁਭਾਅ ਤੇ ਲੱਛਣ ਸਰਬ-ਭਾਰਤੀ ਸਨ — ਇਥੇ ਜਾਤ ਪਾਤ, ਧਰਮ ਤੇ ਪ੍ਰਾਂਤ ਦਖਲ ਨਹੀਂ ਸਨ ਦਿੰਦੇ।

ਇਸ ਦੇ ਨਾਲ ਹੀ ਇੱਕ ਸਾਂਝੇ ਦੁਸਮਣ ਦੀ ਹੋਂਦ ਤੇ ਹਾਜਰੀ, ਜਿਹੜਾ ਹਰ ਜ਼ਾਤੀ, ਸ੍ਰੇਣੀ, ਪ੍ਰਾਂਤ ਤੇ ਧਰਮ ਨਾਲ ਧੱਕਾ ਕਰ ਰਿਹਾ ਸੀ, ਉਨ੍ਹਾਂ ਨੂੰ ਇਕ-ਮੁੱਠ ਹੋਣ ਲਈ ਮਜਬੂਰ ਕਰ ਰਹੀ ਸੀ। ਜਾਂ ਇਉਂ ਕਹਿ ਲਵੋ ਕਿ ਘਟਨਾਵਾਂ ਤੇ ਸਥਿਤੀਆਂ ਦੇ ਅਧੀਨ ਜਿਹੜਾ ਸਾਮਰਾਜ ਵਿਰੋਧੀ ਸੰਗ੍ਰਾਮ ਸੁਰੂ ਹੋਇਆ ਤੇ ਲੋਕਾਂ ਵਿਚ ਏਕੇ ਦੀ ਭਾਵਨਾ ਪੈਦਾ ਹੋਈ, ਉਸ ਨੇ ਇੱਕ ਅਜਿਹੀ ਭਾਵਕ ਤੇ ਮਨੋਵਿਗਿਆਨਕ ਸਾਝ ਪੈਦਾ ਕੀਤੀ ਜਿਸ ਨਾਲ ਲੋਕ ਇੱਕਠੇ ਹੋ ਗਏ ਅਤੇ ਸਾਝੀ ਰਾਸ਼ਟ੍ਰੀ ਭਾਵਨਾ ਤੇ ਦ੍ਰਿਸਟੀ ਨੂੰ ਉਤਸਾਹ ਤੇ ਮਜਬੂਤੀ ਮਿਲੀ।

## ਭਾਰਤੀ ਸਮਾਜਕ ਧੜੇ ਤੇ ਬਰਤਾਨਵੀ ਰਾਜ

ਜਿਉਂ ਜਿਉਂ ਸਮਾ ਲੰਘਦਾ ਗਿਆ ਬਰਤਾਨਵੀ ਰਾਜ ਦਾ ਪ੍ਰਭਾਵ ਪ੍ਰਤੱਖ ਹੁੰਦਾ ਗਿਆ ਤੇ ਇਸ ਦੇ ਨਾਲ ਹੀ ਇਸ ਦੇ ਆਸੇ ਦੇ ਮਨੋਰਥਾਂ ਵਿਚਕਾਰ ਪ੍ਰਤੀ-ਵਿਰੋਧ ਵੀ ਨਿਖਰ ਆਇਆ, ਜਿਸ ਦਾ ਫ਼ਲ ਸਰੂਪ ਭਾਰਤੀਆਂ ਨੂੰ ਆਪਣੇ ਹਿੱਤ ਵੀ ਸਾਫ਼ ਤੇ ਸਪੱਸਟ ਹੋ ਗਏ। ਹੁਣ ਇਸ ਗੱਲ ਤੋਂ ਲਗ ਪਗ ਸਾਰੇ ਹੀ ਭਾਰਤੀ ਜਾਣੂ ਹੋ ਗਏ ਕਿ ਬਰਤਾਨਵੀ ਹੁਕਮਰਾਨ ਭਾਰਤੀ ਹਿੱਤਾਂ ਨੂੰ ਬਰਤਾਨਵੀ ਹਿੱਤਾਂ ਤੋਂ ਕੁਰਬਾਨ ਕਰ ਰਹੇ ਹਨ, ਖਾਸ ਕਰਕੇ ਬਰਤਾਨਵੀ ਪੂੰਜੀਪਤੀਆਂ ਦੇ ਹਿੱਤਾਂ ਤੋਂ। ਇਹ ਵੀ ਕਿ ਬਸਤੀਵਾਦ ਹੀ ਭਾਰਤੀ ਆਰਥਕ, ਸਮਾਜਕ, ਸਭਿਆਚਾਰਕ ਤੇ ਰਾਜਨੀਤਕ ਪਿਛਾਂਹ ਖਿਚੂ-ਪਨ ਦੀ ਜੜ੍ਹ ਹੈ। ਭਾਰਤ ਦੇ ਲਗ ਪਗ ਸਾਰੇ ਲੋਕਾਂ ਤੇ ਧੜਿਆਂ ਨੂੰ ਏਸ ਸਚਾਈ ਦਾ ਗਿਆਨ ਹੋ ਗਿਆ ਸੀ।

ਬਰਤਾਨਵੀ ਬਸਤੀਵਾਦ ਦਾ ਕੁਹਾੜਾ ਸਭ ਤੋਂ ਵਧੇਰੇ ਕਿਸਾਨਾਂ ਦੇ ਸਿਰ ਵੱਜਾ ਸੀ। ਸਰਕਾਰ ਇਨ੍ਹਾਂ ਦੀ ਉਪਜ ਦਾ ਚੋਖਾ ਭਾਗ ਮਾਮਲੇ ਆਦਿ ਦੇ ਰੂਪ ਵਿਚ ਲੈ ਜਾਂਦੀ ਸੀ। ਇਹ ਸਾਹੂਕਾਰ ਤੇ ਜਿਮੀਂਦਾਰ ਦੇ ਪੰਜੇ ਵਿਚ ਫਸ ਚੁੱਕੇ ਸਨ। ਕਿਰਸਾਣ ਨਾ ਹੀ ਆਪਣੀ ਭੋਂ ਦੇ ਮਾਲਕ ਰਹੇ ਸਨ, ਨਾ ਹੀ ਉਪਜ ਦੇ ਤੇ ਨਾ ਹੀ ਆਪਣੇ ਦਿਹਾੜੀਦਾਰਾਂ ਤੇ ਭੋਂ-ਮਾਲਕਾਂ ਦੇ। ਅਤੇ ਜਦੋਂ ਕਦੀ ਵੀ ਕਿਰਸਾਣ ਸਾਹੂਕਾਰਾਂ, ਜ਼ਿਮੀਂਦਾਰਾਂ ਤੇ ਭੋਂ-ਮਾਲਕਾਂ ਦੇ ਵਿਰੁਧ ਕੋਈ ਸੰਗ੍ਰਾਮ ਲੜਨ ਲਗਦੇ ਸਨ ਤਾਂ ਸਰਕਾਰ ਅਮਨ ਚੈਨ ਕਾਇਮ ਰਖਣ ਦੇ ਬਹਾਨੇ ਆਪਣੀ ਪੁਲਸ ਤੇ ਆਪਣੇ ਕਾਨੂੰਨ

ਉਨ੍ਹਾ ਉਤੇ ਲਾਗੂ ਕਰਕੇ ਅਜਿਹੇ ਸੰਗ੍ਰਾਮਾ ਨੂੰ ਫ਼ੇਲ ਕਰ ਦਿੰਦੀ। ਛੇਤੀ ਹੀ ਕਿਰਸਾਣ ਜਾਗ ਪਏ ਅਤੇ ਏਸ ਨਤੀਜੇ ਉਤ ਪਹੁੰਚੇ ਕਿ ਸਾਮਰਾਜ ਹੀ ਉਨ੍ਹਾਂ ਦੀ ਅਜੋਕੀ ਦਸਾ ਦਾ ਜਿਮੇਵਾਰ ਸੀ।

ਸਾਮਰਾਜ ਨੇ ਆਪਣੇ ਮਜਦੂਰਾ ਤੇ ਦਸਤਕਾਰਾ ਨਾਲ ਵੀ ਘਟ ਨਹੀਂ ਸੀ ਕੀਤੀ। ਉਨ੍ਹਾਂ ਨੂੰ ਰੋਜਗਾਰ ਦਾ ਕੋਈ ਵਸੀਲਾ ਦਿੱਤੇ ਬਿਨਾ ਉਨ੍ਹਾਂ ਦੇ ਜੀਵਨ ਆਧਾਰ ਸਮਾਪਤ ਕਰ ਦਿੱਤੇ ਗਏ ਸਨ। 19ਵੀਂ ਸਦੀ ਦੇ ਅੰਤ ਤੱਕ ਉਨ੍ਹਾ ਦੀ ਹਾਲਤ ਬਹੁਤ ਹੀ ਤਰਸਯੋਗ ਹੋ ਚੁੱਕੀ ਸੀ। ਇਹੋ ਕਾਰਨ ਸੀ ਕਿ 20ਵੀਂ ਸਦੀ ਦੇ ਸਾਮਰਾਜ ਵਿਰੋਧੀ ਸੰਗ੍ਰਾਮ ਵਿਚ ਉਨ੍ਹਾ ਖੁਲ੍ਹ ਕੇ ਹਿੱਸਾ ਲਿਆ।

ਨਵੀਨ ਉਦਯੋਗਾ ਕਾਰਨ ਭਾਰਤ ਵਿਚ ਇਕ ਨਵੀਂ ਸ੍ਰੇਣੀ ਨੇ ਜਨਮ ਲਿਆ ਜਿਸ ਨੂੰ ਮਜਦੂਰ ਸ੍ਰੇਣੀ ਕਹਿੰਦੇ ਹਨ। ਭਾਵੇਂ ਇਨ੍ਹਾ ਦੀ ਗਿਣਤੀ ਬਹੁਤ ਥੋੜੀ ਸੀ, ਪਰ ਇਕੱਠੇ ਕੰਮ ਕਰਨ ਤੇ ਵਿਚਾਰਨ ਦਾ ਸਦਕਾ ਇਹ ਇਕ ਬਹੁਤ ਹੀ ਨਵੀਂ ਸਮਾਜਕ ਦ੍ਰਿਸਟੀ ਦੀ ਲਖਾਇਕ ਸੀ। ਇਸ ਨੂੰ ਸਦੀਆ ਪੁਰਾਣੇ ਰਿਵਾਜਾ ਪ੍ਰੰਪਰਾਵਾ ਤੇ ਜੀਵਨ ਦਾ ਭਾਰ ਚੁੱਕਣ ਦੀ ਲੋੜ ਨਹੀਂ ਸੀ। ਇਸ ਦਾ ਦ੍ਰਿਸਟੀਕੋਨ ਪਹਿਲੇ ਦਿਨ ਤੋਂ ਹੀ ਸਰਬ-ਭਾਰਤੀ ਸੀ। ਉਂਜ ਵੀ ਇਹ ਕਾਰਖਾਨਿਆਂ ਤੇ ਸਹਿਰਾ ਵਿਚ ਇਕੱਠੇ ਰਹਿੰਦੇ ਸਨ। ਇਟ੍ਹਾ ਕਰਕੇ ਇਨ੍ਹਾ ਦੇ ਅਮਲਾ ਦਾ ਮਹੱਤਵ ਇਨ੍ਹਾ ਦੀ ਗਿਣਤੀ ਨਾਲੋਂ ਕਿਤੇ ਵਧੀਕ ਸੀ।

ਭਾਰਤੀ ਮਜਦੂਰ ਬਹੁਤ ਭੈੜੀਆ ਹਾਲਤਾ ਵਿਚ ਕੰਮ ਕਰਦੇ ਸਨ। 1911 ਤੱਕ ਉਨ੍ਹਾ ਦੇ ਕੰਮ ਦੇ ਘੰਟੇ ਵੀ ਨਿਸਚਤ ਨਹੀਂ ਸਨ। ਬੁਢਾਪੇ, ਹਾਦਸੇ, ਬੀਮਾਰੀ, ਅਚਾਨਕ ਮੌਤ ਤੇ ਬੇਰੁਜਗਾਰੀ ਵਿਰੁਧ ਕਿਸੇ ਪ੍ਰਕਰ ਦਾ ਬੀਮਾ ਨਹੀਂ ਸੀ। ਪ੍ਰਾਵੀਡੈਂਟ ਫ਼ੰਡ ਵੀ ਨਹੀਂ ਸੀ ਚਾਲੂ ਹੋਇਆ। ਜਚਾ ਇਸਤ੍ਰੀਆ ਦੇ ਲਾਭ ਲਈ ਜੇ ਕੋਈ ਸਕੀਮ ਚਾਲੂ ਹੋਈ ਤਾ 1930 ਤੋਂ ਪਿਛੋਂ ਤੇ ਉਹ ਵੀ ਸੰਤੋਸਜਨਕ ਨਹੀਂ ਸੀ।

1889 ਤੇ 1929 ਵਿਚਕਾਰ ਤਾ ਮਜਦੂਰਾ ਦੀ ਅਸਲ ਆਮਦਨ ਵੀ ਬਹੁਤ ਜਿਆਦਾ ਗਿਰ ਗਈ। 1930 ਤੋਂ ਪਿਛੋਂ ਕਿਰਤੀ ਸੰਘ ਸਥਾਪਤ ਕਰਕੇ ਬੜੇ ਯਤਨਾ ਨਾਲ ਉਨ੍ਹਾ 1880-90 ਵਾਲੀਆ ਤਨਖਾਹਾਂ ਦੀ ਪੱਧਰ ਪ੍ਰਾਪਤ ਕੀਤੀ ਜਦੋਂ ਕਿ ਇਕ ਮਜਦੂਰ ਪਹਿਲਾ ਨਾਲੋਂ ਡਿਉਢੀ ਉਪਜ ਦੇਣ ਲਗ ਪਿਆ ਸੀ। ਗੱਲ ਕੀ ਹਾਲੀ ਵੀ ਆਮ ਮਜਦੂਰ ਮਸਾ ਗੁਜਾਰਾ ਕਰਦਾ ਸੀ। 1938 ਵਿਚ ਜਰਮਨ ਆਰਥਕਤਾ ਇਤਿਹਾਸਕਾਰ ਪ੍ਰੋਫ਼ੈਸਰ ਜਰਗਨ ਕੁਜਯਾਸਕੀ ਨੇ ਭਾਰਤੀ ਮਜਦੂਰ ਬਾਰੇ ਲਿਖਿਆ, "ਉਦਯੋਗਕ ਪੂੰਜੀਵਾਦੀ ਸੰਸਾਰ ਵਿਚ ਭਾਰਤੀ ਮਜਦੂਰ ਜਿੰਨਾ ਕੋਈ ਵੀ ਦੁਖੀ ਨਹੀਂ ਹੋ ਸਕਦਾ ਜਿਸ ਨੂੰ ਪਸੂਆਂ ਵਾਲੀਆ ਥਾਵਾ ਵਿਚ ਰਖਿਆ ਜਾਦਾ

ਹੈ, ਖਾਣ ਲਈ ਪੂਰਾ ਨਹੀਂ ਪੈਂਦਾ, ਰੋਸਨੀ, ਪਾਣੀ ਤੇ ਪੌਣ ਦਾ ਪ੍ਰਬੰਧ ਨਹੀਂ।"

ਚਾਹ ਤੇ ਕਾਫ਼ੀ ਦੇ ਬਗੀਚਿਆ ਵਿਚ ਹਾਲਤ ਹੋਰ ਵੀ ਖਰਾਬ ਸੀ। ਇਹ ਬਗੀਚੇ ਘੱਟ ਵਸੋਂ ਵਾਲੇ ਇਲਾਕਿਆ ਵਿਚ ਸਥਿਤ ਸਨ ਜਿਥੋਂ ਦਾ ਪੌਣ-ਪਾਣੀ ਵੀ ਚੰਗਾ ਨਹੀਂ ਸੀ। ਮਾਲਕ ਤਨਖਾਹਾ ਵੀ ਚੰਗੀਆ ਦੇਣ ਲਈ ਤਿਆਰ ਨਹੀਂ ਸਨ। ਉਨ੍ਹਾ ਨੂੰ ਬਾਗਾ ਵਿਚ ਕੰਮ ਕਰਨ ਵਾਸਤੇ ਲਿਆਉਣ ਲਈ ਝੂਠੇ ਵਾਅਦੇ ਕੀਤੇ ਜਾਦੇ ਸਨ ਤੇ ਉਨ੍ਹਾ ਤੋਂ ਏਨਾ ਕੰਮ ਲਿਆ ਜਾਦਾ ਸੀ ਤੇ ਏਨਾ ਜੁਲਮ ਕੀਤਾ ਜਾਦਾ ਸੀ ਜਿੰਨਾ ਕਦੀ ਗ਼ੁਲਾਮਾ ਉਤੇ ਹੁੰਦਾ ਸੀ। ਸਰਕਾਰ ਵੀ ਇਸ ਨੀਤੀ ਦਾ ਪੱਖ ਪੂਰਦੀ ਸੀ ਤੇ ਸਰਕਾਰ ਨੇ ਅਜਿਹੀਆ ਸਜਾਵਾ ਪਾਸ ਕੀਤੀਆ ਸਨ ਜਿਨ੍ਹਾ ਦੇ ਅਧੀਨ ਬਾਗਾ ਦੇ ਮਜਦੂਰ ਸਿਰ ਤੱਕ ਨਹੀਂ ਸੀ ਚੁੱਕ ਸਕਦੇ।

ਵਸੋਂ ਦਾ ਇਕ ਹੋਰ ਭਾਗ ਮਧ ਤੇ ਹੇਠਲੀ ਮਧ-ਸ੍ਰੇਣੀ ਵੀ ਰਾਸਟ੍ਰੀ ਲਹਿਰ ਦੀ ਰੀੜ੍ਹ ਦੀ ਹੱਡੀ ਸਾਬਤ ਹੋਈ। 19ਵੀਂ ਸਦੀ ਦੇ ਪਹਿਲੇ ਅੱਧ ਵਿਚ ਇਨ੍ਹਾ ਲੋਕਾ ਨੂੰ ਬਹੁਤ ਸਾਰੀਆ ਨੌਕਰੀਆ ਉਤੇ ਰਖਣ ਨਾਲ ਨਵੇਂ ਰਾਹ ਖੁਲ੍ਹ ਗਏ। ਕੁਝ ਲੋਕ ਸਕੂਲਾ ਤੇ ਕਚਹਿਰੀਆ ਵਿਚ ਵੀ ਖਪ ਗਏ ਸਨ। ਦੇਸੀ ਤੇ ਵਿਦੇਸੀ ਵਪਾਰ ਵਿਚ ਅਚਾਨਕ ਵਾਧੇ ਦੁਆਰਾ ਵੀ ਸਭ ਪੱਧਰਾ ਉਤੇ ਇਕ ਨਵੀਂ ਵਪਾਰਕ ਸ੍ਰੇਣੀ ਦਾ ਜਨਮ ਹੋਇਆ। ਪਰ ਅਰਧ-ਵਿਕਸਤ ਬਸਤੀਵਾਦੀ ਆਰਥਕਤਾ ਦਾ ਸੱਚ ਸਹਿਜੇ ਹੀ ਨਿੱਤਰ ਆਇਆ। 19ਵੀਂ ਸਦੀ ਦੇ ਅੰਤ ਤੱਕ ਥੋੜ੍ਹੇ ਜਿੰਨੇ ਪੜ੍ਹੇ ਲਿਖੇ ਲੋਕ ਵੀ, ਜਿਨ੍ਹਾ ਦੀ ਸਾਰੇ ਭਾਰਤ ਵਿਚ ਗਿਣਤੀ ਅਜ ਦੇ ਦਿੱਲੀ ਖੇਤ੍ਰ ਵਿਚ ਪੜ੍ਹੇ ਲਿਖੇ ਲੋਕਾ ਨਾਲੋਂ ਘਟ ਸੀ, ਰੋਜ਼ਗਾਰ ਨਹੀਂ ਸਨ ਲਭ ਸਕਦੇ। ਜਿਨ੍ਹਾ ਨੂੰ ਰੋਜਗਾਰ ਮਿਲ ਵੀ ਗਿਆ ਸੀ ਉਨ੍ਹਾ ਨੂੰ ਪਤਾ ਲਗਿਆ ਕਿ ਵਧੀਆ ਨੌਕਰੀਆ ਤਾ ਅੰਗ੍ਰੇਜ਼ੀ ਉੱਚੀ ਤੇ ਮਧ-ਸ਼੍ਰੇਣੀ ਲੈ ਜਾਦੀ ਸੀ। ਖਾਸ ਕਰਕੇ ਉਨ੍ਹਾ ਲੋਕਾ ਲਈ ਰੋਜਗਾਰ ਦੀ ਕੋਈ ਸੰਭਾਵਨਾ ਨਹੀਂ ਸੀ ਜਿਨ੍ਹਾ ਨੂੰ ਬੀ. ਏ. ਦੀ ਪੜ੍ਹਾਈ ਵੀ ਪੂਰੀ ਨਹੀਂ ਸੀ ਕਰਨੀ ਮਿਲਦੀ। ਹੁਣ ਮਧ ਤੇ ਹੇਠਲੀ ਮਧ-ਸ੍ਰੇਣੀ ਦੇ ਲੋਕਾ ਨੂੰ ਏਸ ਗੱਲ ਦਾ ਗਿਆਨ ਹੋਇਆ ਕਿ ਇਕ ਆਰਥਕ ਤੌਰ ਤੇ ਵਿਕਸਤ ਤੇ ਸਮਾਜਕ ਤੇ ਸਭਿਆਚਾਰਕ ਤੌਰ ਤੇ ਉੱਨਤ ਦੇਸ ਹੀ ਅਜਿਹੇ ਆਰਥਕ ਤੇ ਸਭਿਆਚਾਰਕ ਮੌਕੇ ਪੈਦਾ ਕਰ ਸਕਦਾ ਸੀ ਜਿਨ੍ਹਾ ਨਾਲ ਇੱਜਤਦਾਰ ਜੀਵਨ ਮਿਲਦਾ ਤੇ ਗ਼ਰੀਬੀ, ਬੇਕਾਰੀ, ਸਮਾਜਕ ਹੀਣਤਾ ਦੀ ਭੱਠੀ ਵਿਚ ਗਿਰਨੋਂ ਬਚਾਉ ਹੋ ਸਕਦਾ ਸੀ।

ਭਾਰਤੀ ਉਦਯੋਗਕ ਪੂੰਜੀਪਤੀ ਸ਼੍ਰੇਣੀ 1858 ਤੋਂ ਪਿਛੋਂ ਹੋਂਦ ਵਿਚ ਆਈ ਸੀ। ਇਸ ਨੂੰ ਵੀ ਛੇਤੀ ਹੀ ਬਰਤਾਨਵੀ ਪੂੰਜੀਪਤੀ ਸ੍ਰੇਣੀ ਨਾਲ ਮੁਕਾਬਲਾ ਕਰਨਾ ਪਿਆ ਤੇ ਇਸ ਨੂੰ ਅਹਿਸਾਸ ਹੋਇਆ ਕਿ ਇਸ ਦੇ ਵਿਕਾਸ ਵਿਚ ਸਰਕਾਰੀ ਵਪਾਰ, ਆਵਾਜਾਈ, ਮਸੂਲ, ਮਾਲੀ ਨੀਤੀਆ ਰੁਕਾਵਟ ਪਾ ਰਹੀਆ ਹਨ। ਸੁਤੰਤ੍ਰ ਆਰਥਕ

ਉੱਨਤੀ ਦੀ ਭਾਲ ਵਿਚ ਇਸ ਨੂੰ ਲਗ ਪਗ ਹਰ ਮੂਲ ਆਰਥਕ ਮਸਲੇ ਉਤੇ ਸਾਮਰਾਜ ਨਾਲ ਟੱਕਰ ਲੈਣੀ ਪਈ ।

ਸਾਡੀ ਪੂੰਜੀਪਤੀ ਸ੍ਰੇਣੀ ਨੂੰ ਆਪਣੀ ਮੁੱਢਲੀ ਕਮਜ਼ੋਰੀ ਉਤੇ ਕਾਬੂ ਪਾਉਣ ਤੇ ਪੱਛਮੀ ਯੂਰਪ ਦੇ ਸਥਾਪਤ ਉਦਯੋਗਾ ਨਾਲ ਟੱਕਰ ਲੈਣ ਵਾਸਤੇ ਸਰਕਾਰ ਦੀ ਪੂਰੀ ਮਦਦ ਦੀ ਲੋੜ ਸੀ । ਫ਼ਰਾਂਸ, ਜਰਮਨੀ ਤੇ ਜਾਪਾਨ ਦੇ ਪੂੰਜੀਪਤੀ ਉਦਯੋਗਕਾਰਾਂ ਨੂੰ ਇਹ ਮਦਦ ਪੂਰਨ ਤੌਰ ਤੇ ਮਿਲ ਰਹੀ ਸੀ । ਭਾਰਤੀ ਉਦਯੋਗਕਾਰਾ ਨੂੰ ਇਹ ਮਦਦ ਨਾ ਦਿੱਤੀ ਗਈ । ਉਂਜ ਵੀ ਭਾਰਤੀ ਉਦਯੋਗ ਨੂੰ ਕਰਾ ਤੇ ਮਸੂਲਾ ਤੋਂ ਰਖਸਾ ਮਿਲਣੀ ਚਾਹੀਦੀ ਸੀ ਤਾ ਕਿ ਸਸਤੀਆ ਵਿਦੇਸੀ ਵਸਤਾ ਇਨ੍ਹਾ ਦੀ ਉਪਜ ਦਾ ਮੰਦਾ ਨਾ ਪਾ ਸਕਦੀਆ । ਅਜਿਹੀ ਰਖਸਾ ਦੇਣੀ ਤਾ ਇਕ ਪਾਸੇ ਰਹੀ ਭਾਰਤ ਵਿਚ ਸੁਤੰਤ੍ਰ ਵਪਾਰ ਬਾਕੀ ਸਾਰੇ ਸੰਸਾਰ ਤੋਂ ਵਧੇਰੇ ਜਾਰੀ ਕਰ ਦਿੱਤਾ ਗਿਆ ।

ਜੇ ਵੱਡੇ ਅਫ਼ਸਰ ਵੀ ਮਿਹਰਬਾਨ ਹੁੰਦੇ ਤਾ ਭਾਰਤੀ ਉਦਯੋਗਕਾਰਾਂ ਨੂੰ ਕਈ ਪਰਕਾਰ ਦੇ ਲਾਭ ਪਹੁੰਚਾ ਸਕਦੇ ਸਨ । ਪੱਛਮੀ ਯੂਰਪ ਵਿਚ ਸਰਕਾਰੀ ਅਫ਼ਸਰ ਉਦਯੋਗਕਾਰਾ ਦੇ ਉਨੇ ਹੀ ਹੱਕ ਵਿਚ ਸਨ ਜਿੰਨੇ ਪੂੰਜੀਪਤੀ ਆਪ । ਭਾਰਤ ਵਿਚ ਅਫ਼ਸਰ ਵੀ ਵਿਦੇਸੀ ਸਨ । ਇਨ੍ਹਾ ਦਾ ਖਾਣ ਪੀਣ ਬਰਤਾਨਵੀ ਪੂੰਜੀਪਤੀਆਂ ਨਾਲ ਸੀ । ਇਨ੍ਹਾ ਦੀ ਹਮਦਰਦੀ ਉਨ੍ਹਾ ਨਾਲ ਹੋਣੀ ਕੁਦਰਤੀ ਸੀ, ਭਾਵੇਂ ਉਹ ਬਰਤਾਨੀਆਂ ਵਿਚ ਸਨ ਜਾ ਭਾਰਤ ਵਿਚ । ਉਂਜ ਵੀ ਅਫ਼ਸਰ ਲੋਕ ਭਾਰਤ ਦੇ ਉਦਯੋਗਕ ਯਤਨਾ ਨਾਲ ਹਮਦਰਦੀ ਤਾ ਕੀ ਇਨ੍ਹਾ ਦਾ ਵਿਰੋਧ ਕਰਦੇ ਸਨ ।

ਭਾਰਤੀ ਪੂੰਜੀਪਤੀ ਨੂੰ ਵਿਦੇਸੀ ਤੇ ਤਕੜੀ ਪੂੰਜੀ ਦਾ ਡਰ ਸੀ । ਇਹ ਭਾਵਨਾ 1918 ਤੋਂ ਪਿਛੋਂ ਹੋਰ ਵੀ ਤਕੜੀ ਹੋ ਗਈ ਜਦੋਂ ਕਿ ਭਾਰਤੀ ਉਦਯੋਗ ਵਿਚ ਵਿਦੇਸੀ ਸਰਮਾਏ ਨੇ ਵੱਡੇ ਪੈਮਾਨੇ ਉਤੇ ਦਖਲ ਦੇਣਾ ਸੁਰੂ ਕੀਤਾ । ਓਧਰ ਵੱਡੀਆ ਬਰਤਾਨਵੀ ਉਦਯੋਗਕ ਕਾਰਪੋਰੇਸਨਾ ਨੇ ਭਾਰਤ ਵਿਚ ਆਪਣੀਆ ਬਰਾਂਚਾ ਖੋਲ੍ਹ ਲਈਆ ਤਾ ਕਿ ਤੀਜੇ ਤੇ ਚੌਥੇ ਦਹਾਕੇ ਵਿਚ ਦਿੱਤੇ ਮਸੂਲ ਚੂੰਗੀ ਦੇ ਹੱਕਾ ਦਾ ਲਾਭ ਉਠਾ ਸਕਣ ਤੇ ਨਾਲ ਹੀ ਸਸਤੀ ਭਾਰਤੀ ਮਜਦੂਰੀ ਦਾ ਤੇ ਮੰਡੀ ਦੇ ਨੇੜ ਦਾ ਵੀ । ਹੁਣ ਭਾਰਤੀ ਪੂੰਜੀਪਤੀਆ ਨੇ "ਭਾਰਤੀ ਮੰਡੀਆ ਉਤੇ ਭਾਰਤੀ ਕਬਜ਼ੇ" ਦਾ ਨਾਆਰਾ ਲਾਇਆ ।

ਇਸ ਪ੍ਰਕਾਰ ਭਾਰਤੀ ਪੂੰਜੀਪਤੀਆ ਨੂੰ ਬਸਤੀਵਾਦੀ ਆਰਥਕ ਢਾਚੇ, ਪ੍ਰਸਾਸਨਕ ਪ੍ਰਬੰਧ ਤੇ ਨੀਤੀਆ ਦਾ ਖੁਲ੍ਹਮ ਖੁਲ੍ਹਾ ਵਿਰੋਧ ਕਰਨਾ ਪਿਆ । ਉਨ੍ਹਾ ਨੂੰ ਇਸ ਗੱਲ ਦਾ ਪੂਰਾ ਅਹਿਸਾਸ ਹੋ ਗਿਆ ਸੀ ਕਿ ਘਰੇਲੂ ਉਦਯੋਗ ਤੇ ਦੇਸੀ ਪੂੰਜੀਪਤੀ ਨੂੰ ਅਜਿਹੀ ਸਰਕਾਰ ਦੀ ਲੋੜ ਸੀ ਜਿਹੜੀ ਉਨ੍ਹਾ ਨਾਲ ਹਮਦਰਦੀ ਕਰਦੀ । ਭਾਰਤੀ ਵਪਾਰ ਤੇ ਉਦਯੋਗ ਵਿਚ ਲੋੜੀਂਦੀ ਉੱਨਤੀ ਓਨੀ ਦੇਰ ਨਹੀਂ ਸੀ ਹੋ ਸਕਦੀ ਜਦ ਤੱਕ ਵਿਦੇਸ਼ੀ

ਸਾਮਰਾਜ ਭਾਰਤੀ ਆਰਥਕਤਾ ਦੇ ਸਿਰ ਚੜ੍ਹਿਆ ਬੈਠਾ ਸੀ। ਇਹ ਗੱਲ ਵਖਰੀ ਹੈ ਕਿ ਜਾਇਦਾਦਾਂ ਦੇ ਮਾਲਕ ਤੇ ਕਮਜ਼ੋਰ ਤੇ ਵਿਕਾਸ ਕਰ ਰਹੀ ਸ੍ਰੇਣੀ ਦੇ ਮੈਂਬਰ ਹੋਣ ਦੇ ਨਾਤੇ ਉਹ ਉਸ ਸਰਕਾਰ ਦੇ ਵਿਰੁਧ ਖੁਲ੍ਹਮ ਖੁਲ੍ਹਾ ਨਹੀਂ ਸਨ ਆ ਸਕਦੇ ਜਿਸ ਕੋਲੋਂ ਉਨ੍ਹਾਂ ਨੂੰ ਅਨੇਕਾ ਪ੍ਰਬੰਧਕ ਰਿਆਇਤਾ ਦੀ ਲੋੜ ਸੀ। ਪਰ 1918 ਤੋਂ ਪਿਛੋਂ ਉਨ੍ਹਾਂ ਨੇ, ਵਿਸੇਸ ਕਰਕੇ ਪੈਸੇ ਦੇ ਲਿਹਾਜ ਨਾਲ, ਵਿਕਾਸ ਕਰ ਰਹੀ ਰਾਸਟਰੀ ਲਹਿਰ ਤੇ ਰਾਸ਼ਟਰੀ ਲੀਡਰਾ ਦੀ ਮਦਦ ਸੁਰੂ ਕਰ ਦਿਤੀ।

ਪਰ ਰਾਸਟਰੀ ਲਹਿਰ ਵਿਚ ਸਭ ਤੋਂ ਵਧ ਕੇ ਸਭ ਤੋਂ ਪ੍ਰਭਾਵਸਾਲੀ ਹਿੱਸਾ ਭਾਰਤੀ ਬੁਧੀਵਾਨਾ ਨੇ ਪਾਇਆ। ਇਹ ਪਹਿਲਾ ਸਮਾਜਕ ਧੜਾ ਸੀ ਜਿਸ ਨੇ ਇਹ ਗੱਲ ਭਾਪੀ ਕਿ ਭਾਰਤ ਵਿਚ ਬਰਤਾਨਵੀ ਰਾਜ ਦੀ ਸਥਾਪਨਾ ਨਾਲ ਭਾਰਤ ਆਪਣੇ ਵਿਰਸੇ ਨਾਲੋਂ ਟੁੱਟ੍ਰਿਆ ਤੇ ਇਸ ਨਾਲ ਨਵਾ ਇਤਿਹਾਸਕ ਯੁਗ ਸੁਰੂ ਹੋਇਆ। ਇਸ ਨੇ ਸੁਰੂ ਸੁਰੂ ਵਿਚ ਬਰਤਾਨਵੀ ਰਾਜ ਨੂੰ ਜੀ ਆਇਆ ਨੂੰ ਕਿਹਾ। 19ਵੀਂ ਸਦੀ ਦੇ ਆਰੰਭ ਵਿਚ ਰਾਜਾ ਰਾਮ ਮੋਹਨ ਰਾਏ ਜਿਹੀਆ ਸ਼ਖਸੀਅਤਾ ਨੇ ਇਹ ਗੱਲ ਭਾਪ ਲਈ ਸੀ ਕਿ ਅੰਨ੍ਹੀ ਦੇਸ ਭਗਤੀ ਦਾ ਕੋਈ ਲਾਭ ਨਹੀਂ। ਇਹ ਵੀ ਕਿ ਏਨੇ ਵੱਡੇ ਦੇਸ਼ ਦੀ ਮੁੱਠੀ ਭਰ ਅੰਗ੍ਰੇਜ਼ਾ ਕੋਲੋਂ ਹਾਰ ਦੇ ਕਾਰਨ ਇਸ ਦੇ ਅੰਦਰੂਨੀ ਸਮਾਜਕ ਆਰਥਕ, ਰਾਜਨੀਤਕ ਤੇ ਬੁਧੀਜੀਵੀ ਬਣਤਰ ਵਿਚ ਸਨ ਅਤੇ ਬਰਤਾਨੀਆ ਉਸ ਸਮੇਂ ਸਚ ਮੁਚ ਹੀ ਵਧੀਆ ਸਭਿਅਤਾ ਤੇ ਸਭਿਆਚਾਰ ਦਾ ਪ੍ਰਤੀਨਿਧ ਸੀ। ਉਨ੍ਹਾਂ ਸਮਕਾਲੀ ਭਾਰਤੀ ਢਾਚੇ ਤੇ ਪ੍ਰਬੰਧ ਦਾ ਖੂਬ ਚੀਰ ਫਾੜ ਕਰਕੇ ਵਿਸਲੇਸਣ ਕੀਤਾ ਅਤੇ ਏਸ ਨਤੀਜੇ ਉਤੇ ਪਹੁੰਚੇ ਕਿ ਇਸ ਨੂੰ ਭਾਰਤ ਦੇ ਭਵਿੱਖ ਦੇ ਵਿਕਾਸ ਦਾ ਆਧਾਰ ਨਹੀਂ ਬਣਾਇਆ ਜਾ ਸਕਦਾ। ਉਨ੍ਹਾ ਆਪਣੇ ਦੇਸ ਤੇ ਸਮਾਜ ਨੂੰ ਨਵੀਨ ਬਣਾਉਣ ਦਾ ਬੀੜਾ ਚੁਕਿਆ।

ਆਰਥਕ ਖੇਤ੍ਰ ਵਿਚ ਇਨ੍ਹਾ ਦਾ ਧਿਆਨ ਨਵੀਨ ਉਦਯੋਗ, ਆਰਥਕ ਵਿਕਾਸ ਅਤੇ ਖ਼ੁਸਹਾਲੀ ਦੀਆਂ ਸੰਭਾਨਾਵਾ ਨੇ ਖਿਚਿਆ। ਉਨ੍ਹਾ ਨੇ ਸੋਚਿਆ ਸੀ ਕਿ ਬਰਤਾਨੀਆ ਜਿਹੜਾ ਨਿਸਚੇ ਹੀ ਆਰਥਕ ਤੌਰ ਤੇ ਸਭ ਤੋਂ ਵਿਕਸਤ ਦੇਸ਼ ਸੀ, ਆਪਣੇ ਉਤੇ ਨਿਰਭਰ ਦੇਸਾ, ਭਾਰਤ ਆਦਿ ਵਿਚ, ਨਵਾ ਵਿਗਿਆਨ ਤੇ ਤਕਨੀਕ ਜਾਰੀ ਕਰੇਗਾ। ਰਾਜਨੀਤਕ ਖੇਤ੍ਰ ਵਿਚ ਉਨ੍ਹਾ ਦਾ ਧਿਆਨ ਨਵੀਨ ਵਿਚਾਰਧਾਰਾ ਤੇ ਲੋਕ ਰਾਜ ਦੇ ਸਿਧਾਤ ਨੇ ਖਿਚਿਆ ਜਿਥੇ ਲਿਖਣ, ਬੋਲਣ, ਛਾਪਣ, ਮਿਲਣ ਜੁਲਣ ਤੇ ਆਪਣੇ ਰਾਜਿਆ ਦੀ ਨੁਕਤਾਚੀਨੀ ਕਰਨ ਦੀ ਪੂਰਨ ਖੁਲ੍ਹ ਹੋਵੇਗੀ। ਉਨ੍ਹਾ ਆਪਣੀਆ ਅੱਖਾ ਦੇ ਸਾਹਮਣੇ ਭਾਰਤ ਨੂੰ ਇਕ ਇਕਾਈ ਤੇ ਇਕ ਸਾਝਾ ਰਾਸਟਰ ਬਣਦਿਆ ਵੀ ਤੱਕਿਆ ਸੀ। ਉਨ੍ਹਾਂ ਦਾ ਵਿਚਾਰ ਸੀ ਕਿ ਬਰਤਾਨਵੀ ਸਰਕਾਰ ਇਸ ਅਮਲ ਵਿਚ ਹੋਰ ਵੀ ਸਹਾਈ ਹੋਵੇਗੀ। ਉਹ ਅੰਨ੍ਹੇ ਵਿਸਵਾਸ ਨਾਲੋਂ ਨਵੀਨ ਰਾਸ਼ਟ੍ਰਵਾਦ

ਦੀ ਸਕਤੀ ਵਿਚ ਵਧੇਰੇ ਭਰੋਸਾ ਰਖਦੇ ਸਨ। ਉਨ੍ਹਾ ਇਹ ਵੀ ਵੇਖਣਾ ਸੁਰੂ ਕਰ ਦਿੱਤਾ ਸੀ ਕਿ ਸਾਹਿਤ ਤੇ ਕਲਾ ਨੂੰ ਹੋਰ ਹਰਮਨ ਪਿਆਰਾ ਕਰਨ ਦੀ ਲੋੜ ਸੀ। ਇਹ ਚੰਦ ਬੁਧੀਜੀਵੀਆ ਲਈ ਨਹੀ ਸਨ। ਇਸ ਮਨੋਰਥ ਲਈ ਇਕ ਪਾਸੇ ਤਾ ਉਨ੍ਹਾ ਅੰਗ੍ਰੇਜ਼ੀ ਮਾਧਿਅਮ ਦੁਆਰਾ ਨਵੀਨ ਵਿੱਦਿਆ ਦਾ ਪ੍ਰਚਾਰ ਕੀਤਾ ਅਤੇ ਦੂਜੇ ਪਾਸੇ ਵਰਤਮਾਨ ਭਾਰਤੀ ਬੋਲੀਆ ਦੇ ਵਿਕਾਸ ਵਲ ਵੀ ਧਿਆਨ ਦਿੱਤਾ। ਸਮਾਜਕ ਖੇਤ੍ਰ ਵਿਚ ਉਨ੍ਹਾ ਦਾ ਰੁਝਾਨ ਸਮਾਜਕ ਸੁਤੰਤ੍ਰਤਾ ਅਤੇ ਸਮਾਜ ਤੇ ਵਿਅਕਤੀ ਦੀ ਮਨੁੱਖ ਵਾਦੀ ਸਥਾਪਨਾ ਵਲ ਸੀ — ਕਿ ਹਰ ਵਿਅਕਤੀ ਦੀ ਉਸ ਦੇ ਗੁਣਾ ਅਨੁਸਾਰ ਕਦਰ ਹੋਣੀ ਚਾਹੀਦੀ ਹੈ।

ਇਸ ਪ੍ਰਕਾਰ ਕੋਈ ਅੱਧੀ ਸਦੀ ਭਾਰਤੀ ਬੁਧੀਜੀਵੀ ਸ੍ਰੇਣੀ ਇਹ ਸਮਝਦੀ ਰਹੀ ਕਿ ਭਾਰਤੀ ਸਮਾਜ ਨੂੰ ਨਵਾ ਰੂਪ ਬਰਤਾਨਵੀ ਰਾਜ ਦੇ ਅਧੀਨ ਹੀ ਦਿੱਤਾ ਜਾ ਸਕਦਾ ਸੀ ਕਿਉਂਕਿ ਉਹ ਇਸ ਸਮੇ ਦਾ ਬਹੁਤ ਹੀ ਉੱਨਤ ਦੇਸ ਸੀ। ਉਹ ਬਰਤਾਨਵੀ ਰਾਜ ਦੀ ਸਹਾਇਤਾ ਕਰਦੇ ਰਹੇ। ਇਥੋ ਤੱਕ ਕਿ ਇਸ ਨੂੰ ਰੱਬੀ ਦਾਤ ਕਹਿੰਦੇ ਰਹੇ। ਅਜਿਹੀ ਸਹਾਇਤਾ ਉਨ੍ਹਾ 1857 ਦੀ ਬਗਾਵਤ ਦੇ ਦਿਨਾ ਵਿਚ ਵੀ ਦਿੱਤੀ।

ਪਰ ਜਦੋ 19ਵੀ ਸਦੀ ਦੇ ਪਹਿਲੇ ਤਿੰਨ-ਚੁਥਾਈ ਭਾਗ ਵਿਚੋ ਉਨ੍ਹਾ ਦੀਆ ਆਸਾ ਪੂਰੀਆ ਹੁੰਦੀਆ ਨਜਰ ਨਾ ਆਈਆ ਤਾ ਉਨ੍ਹਾ ਦਾ ਮਨ ਖੱਟਾ ਹੋ ਗਿਆ। ਹੁਣ ਉਨ੍ਹਾ ਅਨੁਭਵ ਕੀਤਾ ਕਿ ਉਨ੍ਹਾ ਦੀਆ ਆਸਾ ਠੀਕ ਨਹੀ ਸਨ ਕਿਉਂਕਿ ਉਨ੍ਹਾ ਹਾਲੀ ਤਕ ਬਰਤਾਨਵੀ ਰਾਜ ਦੇ ਸੁਭਾਅ ਤੇ ਲੱਛਣਾ ਨੂੰ ਚੰਗੀ ਤਰ੍ਹਾ ਨਹੀਂ ਸੀ ਸਮਝਿਆ।

ਉਨ੍ਹਾ ਵੇਖਿਆ ਕਿ ਬਰਤਾਨਵੀ ਹਾਕਮਾ ਨੇ ਨਵੀਨ ਤਕਨੀਕ ਤੇ ਉਦਯੋਗ ਦਾ ਕੋਈ ਭਾਵਪੂਰਤ ਲਾਭ ਭਾਰਤ ਨੂੰ ਨਹੀ ਪਹੁੰਚਾਇਆ। 1866 ਤੋ ਲੈ ਕੇ 1901 ਤੱਕ ਜਿਹੜੇ ਕਾਲ ਪਏ ਉਨ੍ਹਾ ਨੇ ਭਾਰਤੀ ਬੁਧੀਜੀਵੀਆ ਨੂੰ ਭਾਰਤ ਦੀ ਗ਼ਰੀਬੀ ਅਤੇ ਭਾਰਤ ਵਿਚ ਬਰਤਾਨੀਆ ਦੀ ਆਰਥਕ ਅਰਧ-ਵਿਕਾਸੀ ਨੀਤੀ ਦਾ ਗਿਆਨ ਕਰਵਾ ਦਿੱਤਾ। ਉਹ ਇਸ ਨਤੀਜੇ ਤੇ ਪਹੁੰਚੇ ਕਿ ਜਦੋ ਤੱਕ ਭਾਰਤੀ ਆਰਥਕਤਾ ਉਤੇ ਸਾਮਰਾਜੀ ਕੰਟਰੋਲ ਰਹੇਗਾ ਉਦੋ ਤੱਕ ਭਾਰਤ ਆਰਥਕ ਤੌਰ ਤੇ ਵਿਕਾਸ ਨਹੀ ਕਰ ਸਕਦਾ, ਸਗੋ ਇਸ ਦੇ ਹੋਰ ਅਰਧ-ਵਿਕਸਤ ਹੋਣ ਦੀ ਸੰਭਾਵਨਾ ਹੈ।

ਰਾਜਨੀਤਕ ਖੇਤ੍ਰ ਵਿਚ ਬਰਤਾਨਵੀ ਅਫਸਰਾ ਤੇ ਰਾਜਨੀਤਕਾ ਨੇ ਭਾਰਤੀਆ ਨੂੰ ਸ੍ਵੈ-ਰਾਜ ਲਈ ਸਿਧਾਉਣ ਦਾ ਨਾਅਰਾ ਤਿਆਗ ਕੇ ਇਸ ਗੱਲ ਦਾ ਐਲਾਨ ਕੀਤਾ ਕਿ ਬਰਤਾਨਵੀ ਰਾਜ ਦਾ ਰਾਜਨੀਤਕ ਮੰਸ਼ਾ ਭਾਰਤ ਵਿਚ ਸਦੀਵੀ "ਮਿਹਰਬਾਨ ਰਾਜ" ਸਥਾਪਤ ਕਰਨ ਦਾ ਸੀ। ਉਨ੍ਹਾ ਦੇ ਕਹਿਣ ਅਨੁਸਾਰ ਭਾਰਤੀ ਸ੍ਵੈ-ਰਾਜ ਤੇ ਲੋਕ-ਰਾਜ ਦੇ ਯੋਗ ਹੀ ਨਹੀ ਸਨ। ਛਾਪੇ ਖਾਨੇ ਦੀ ਆਜਾਦੀ, ਜਿਸ ਨੇ ਬੁਧੀਜੀਵੀਆ

ਨੂੰ ਬੜੀਆਂ ਆਸਾ ਦਿਤੀਆਂ ਸਨ, ਵਿਚ ਰੋਕਾ ਪਾਈਆਂ ਜਾਣ ਲੱਗੀਆਂ। ਇਥੋਂ ਤਕ ਕਿ ਸੋਚਣ ਬੋਲਣ ਆਦਿ ਦੇ ਮੁਢਲੇ ਹੱਕ ਵੀ ਖੋਹੇ ਜਾਣ ਲੱਗੇ। ਅਮਨ ਤੇ ਸਾਤੀ ਜਿਹੜਾ ਉਨ੍ਹਾ ਨੂੰ ਵਿਕਾਸ ਤੇ ਨਵੀਨਤਾ ਲਿਆਉਣ ਵਿਚ ਸਹਾਈ ਵਿਖਾਈ ਦਿੰਦਾ ਸੀ ਹਰ ਤਰ੍ਹਾਂ ਦੇ ਰਾਜਨੀਤਕ ਤੇ ਆਰਥਕ ਹੱਕਾ ਦੀ ਮੰਗ ਦੇ ਵਿਰੁਧ ਵਰਤਿਆ ਜਾਣ ਲਗਿਆ। ਭਾਰਤ ਨੂੰ ਇਕਤ੍ਰ ਕਰਨ ਦੀ ਥਾ ਬਰਤਾਨਵੀ ਸਰਕਾਰ ਫ਼ਿਰਕੇ, ਪ੍ਰਾਤਾਂ ਤੇ ਜ਼ਾਤਾਂ ਨੂੰ ਸਥਾਪਤ ਕਰਕੇ ਅਤੇ ਮਰ ਰਹੇ ਰਾਜਕੁਮਾਰਾ ਦੇ ਹੱਥ ਵਾਗ ਡੋਰ ਦੇ ਕੇ ਆਪਣਾ ਰਾਜ ਹੋਰ ਮਜ਼ਬੂਤ ਕਰ ਰਹੀ ਸੀ। ਸਭਿਆਚਾਰਕ ਖੇਤ੍ਰ ਵਿਚ ਉੱਨਤ ਉਤਸਾਹ ਖਤਮ ਹੋ ਰਿਹਾ ਸੀ। ਭਾਰਤ ਦੀ ਬਰਤਾਨਵੀ ਸਰਕਾਰ ਕੇਵਲ ਤਿੰਨ ਪ੍ਰਤੀਸਤ ਤੋਂ ਵੀ ਘਟ ਆਮਦਨ ਵਿੱਦਿਆ ਉਤੇ ਖਰਚ ਕਰਦੀ ਸੀ, ਜਨ-ਸਮੂਹ ਤੇ ਔਰਤਾ ਦੀ ਵਿੱਦਿਆ ਵਲ ਧਿਆਨ ਹੀ ਨਹੀਂ ਸੀ ਦਿੰਦੀ, ਉਚੇਰੀ ਵਿੱਦਿਆ ਤੇ ਨਵੀਨ ਵਿਚਾਰਾ ਦੇ ਵਿਕਾਸ ਦੇ ਉੱਕਾ ਹੀ ਵਿਰੁਧ ਹੋ ਗਈ ਸੀ। 1858 ਤੋਂ ਪਿਛੋਂ ਸਰਕਾਰ ਨੇ ਸਮਾਜ ਸੁਧਾਰ ਦੇ ਸਭ ਯਤਨ ਬੰਦ ਕਰ ਦਿੱਤੇ ਅਤੇ ਬਹੁਤ ਹੀ ਪਿਛਾਹ ਖਿਚੂ, ਪ੍ਰੰਪਰਾਵਾਦੀ, ਜਾਤ ਪਾਤੀ, ਫ਼ਿਰਕਾਪ੍ਰਸਤ, ਸਭਿਆਚਾਰਕ ਤੇ ਧਾਰਮਕ ਰੁਚੀਆ ਦਾ ਸਾਥ ਦੇਣ ਲੱਗੇ।

ਕੁਦਰਤੀ ਸੀ ਕਿ ਬੁਧੀਜੀਵੀ ਲੋਕ ਬਰਤਾਨਵੀ ਰਾਜ ਦੇ ਸੁਭਾਅ ਤੇ ਲੱਛਣਾ ਨੂੰ ਸਮਝਣ ਦਾ ਨਵੇਂ ਸਿਰਿਓਂ ਯਤਨ ਕਰਨ ਲੱਗੇ। ਇਹ ਸਮਝਦਿਆ ਜਰਾ ਦੇਰ ਵੀ ਲੱਗੀ। ਪਰ 19ਵੀਂ ਸਦੀ ਦੇ ਅੰਤ ਤੱਕ ਉਨ੍ਹਾ ਨੂੰ ਇਸ ਗੱਲ ਦਾ ਪੂਰਨ ਗਿਆਨ ਹੋ ਚੁੱਕਾ ਸੀ ਕਿ ਜਿਸ ਨੂੰ ਉਹ ਭਾਰਤ ਦਾ ਨਵੀਨ-ਕਰਨ ਸਮਝਦੇ ਰਹੇ ਉਹ ਇਸ ਦਾ ਬਸਤੀਵਾਦ-ਕਰਣ ਸੀ। ਹੁਣ ਉਨ੍ਹਾਂ ਇਸ ਸਾਮਰਾਜ ਵਿਰੁਧ ਰਾਸ਼ਟ੍ਰੀ ਰਾਜਨੀਤਕ ਲਹਿਰ ਚਾਲੂ ਕਰਨ ਦਾ ਫ਼ੈਸਲਾ ਕੀਤਾ।

ਇਸ ਸਮੇਂ ਸਮਾਜ ਦੇ ਤਿੰਨ ਹੋਰ ਧੜੇ — ਜਿਮੀਂਦਾਰ, ਭੋਂ ਮਾਲਕ ਤੇ ਰਾਜੇ, ਭਾਰਤੀ ਆਈ. ਸੀ. ਐਸ. ਅਫ਼ਸਰ ਅਤੇ ਪ੍ਰੰਪਰਾਵਾਦੀ ਬੁਧੀਜੀਵੀ — ਹਾਲੀ ਵੀ ਜੱਕ ਤੱਕ ਵਿਚ ਹੀ ਨਹੀਂ ਸਗੋਂ ਦੋਵੇਂ ਪਾਸੇ ਸਨ। ਜਿਮੀਂਦਾਰ, ਭੋਂ-ਮਾਲਕ ਤੇ ਰਾਜੇ ਸ਼੍ਰੇਣੀ ਦੇ ਤੌਰ ਤੇ ਬਰਤਾਨਵੀ ਰਾਜ ਦੇ ਨਾਲ ਸਨ ਕਿਉਂਕਿ ਉਨ੍ਹਾਂ ਦੀ ਆਪਣੀ ਹੋਂਦ ਤੇ ਦਿਲਚਸਪੀ ਕੁਝ ਉਨ੍ਹਾ ਵਰਗੀ ਹੀ ਸੀ। ਇਸੇ ਤਰ੍ਹਾਂ ਭਾਰਤ ਉਚ ਅਧਿਕਾਰੀ ਵੀ ਉਚੇਰੀ ਪੱਧਰ ਦਾ ਜੀਵਨ ਜੀਊਣ ਦੇ ਸਾਰੇ ਲਾਭਾਂ ਤੋਂ ਉਪਰੰਤ ਪ੍ਰਸ਼ਾਸਨਕ ਸ਼ਕਤੀ ਤੇ ਉਚਾ ਸਮਾਜਕ ਦਰਜਾ ਬਣਾਈ ਬੈਠੇ ਸਨ। ਉਹ ਕਿਸੇ ਹੱਦ ਤੱਕ ਅੰਤ ਤੱਕ ਬਰਤਾਨਵੀ ਰਾਜ ਨਾਲ ਵਫ਼ਾ ਜਤ ਉਂਦੇ ਰਹੇ। ਪਰ ਇਨ੍ਹਾਂ ਦੋਹਾਂ ਸ਼੍ਰੇਣੀਆਂ ਵਿਚੋਂ ਵੀ ਕੁਝ ਲੋਕ ਰਾਸਟ੍ਰੀ ਲਹਿਰ ਵਿਚ ਆ ਰਲੇ, ਵਿਸੇਸ ਕਰਕੇ ਦੇਸ ਪਿਆਰ ਦੀ ਸਕਤੀਸਾਲੀ ਭਾਵਨਾ ਦੇ ਅਧੀਨ।

ਧਾਰਮਕ ਚਿੰਤਕ ਅਤੇ ਪੁਰਣੇ ਵਿਦਿਅਕ ਢਾਚੇ ਦੇ ਕਰਤਾ ਧਰਤਾ, ਪ੍ਰਚਾਰਕ ਤੇ ਅਧਿਆਪਕ ਵੀ ਕਦੀ ਏਧਰ ਹੁੰਦੇ ਸਨ ਕਦੀ ਓਧਰ। ਉਨ੍ਹਾ ਦਾ ਪਿਛਾਹ-ਖਿਚੂ ਸਮਾਜਕ ਤੇ ਧਾਰਮਕ ਦ੍ਰਿਸਟੀਕੋਨ ਉਨ੍ਹਾ ਨੂੰ ਰਾਜਨੀਤਕ ਰੂੜ੍ਹੀਵਾਦ ਨਾਲ ਜੋੜੀ ਬੈਠਾ ਸੀ। ਉਨ੍ਹਾ ਵੀ ਚੜ੍ਹਦੇ ਸੂਰਜ ਨੂੰ ਸਲਾਮ ਕਰਨ ਵਾਲੀ ਹੀ ਨੀਤੀ ਰਖੀ। ਕੁਝ ਪ੍ਰੰਪਰਾਵਾਦੀ ਬੁਧੀਜੀਵੀ ਵਿਸੇਸ ਕਰਕੇ ਅਧਿਆਪਕ ਆਦਿ ਗਿਰਾਵਟ ਵਲ ਜਾ ਰਹੇ ਸਨ, ਕਿਉਂਕਿ ਨਵੇਂ ਸਕੂਲਾ ਤੇ ਕਾਲਜਾ ਦੇ ਹੋਂਦ ਵਿਚ ਆਉਣ ਨਾਲ ਪ੍ਰੰਪਰਾਵਾਦੀ ਪਾਠਸਾਲਾ, ਮਦਰੱਸੇ ਤੇ ਹੋਰ ਉਚੇਰੀਆ ਸੰਸਥਾਵਾ ਨੂੰ ਬਹੁਤ ਧੱਕਾ ਲੱਗਿਆ ਸੀ। ਬਹੁਤ ਸਾਰੀਆ ਤੇ ਬੰਦ ਹੀ ਹੋ ਗਈਆ ਸਨ। ਕੁਝ ਬੁਧੀਜੀਵੀ ਨਵੀਨ ਸਭਿਅਤਾ ਤੇ ਵਿਚਾਰਾ ਦੇ ਵੀ ਵਿਰੋਧੀ ਸਨ, ਧਾਰਮਕ ਤੇ ਸਮਾਜਕ ਸੁਧਾਰ ਦੀਆ ਲਹਿਰਾ ਦੇ ਵੀ। ਕਿਉਂਕਿ ਇਕ ਤਾ ਉਹ ਸਿਧਾਤਕ ਤੌਰ ਤੇ ਇਸ ਧਾਰਨਾ ਦੇ ਨਾਲ ਨਹੀਂ ਸਨ ਤੇ ਦੂਜੇ ਸਮਾਜ ਉਤੇ ਉਨ੍ਹਾ ਦੀ ਆਪਣੀ ਪਕੜ ਢਿੱਲੀ ਪੈਂਦੀ ਸੀ। ਈਸਾਈ ਮੱਤ ਦੇ ਪਰਚਾਰਕਾ ਦੇ ਤੇਜ ਪਰਚਾਰ ਨੇ ਵੀ ਉਨ੍ਹਾ ਦੇ ਮਨਾ ਵਿਚ ਨਫ਼ਰਤ ਪੈਦਾ ਕੀਤੀ। ਇਸ ਸਭ ਕੁਝ ਦੇ ਫਲਸਰੂਪ ਅਜਿਹੇ ਬੁਧੀਜੀਵੀ ਦੋ ਧੜਿਆ ਵਿਚ ਵੰਡੇ ਗਏ। ਇਕ ਧੜਾ ਨਵੀਨ ਵਿਚਾਰਾ ਦਾ ਵਿਰੋਧੀ ਹੁੰਦਾ ਹੋਇਆ ਵੀ ਰਾਸਟ੍ਰੀ ਲਹਿਰ ਨਾਲ ਰਲਣਾ ਚਾਹੁੰਦਾ ਸੀ ਤੇ ਦੂਜਾ ਧੜਾ ਸਮਾਜ ਵਿਚ ਆਪਣੀ ਪ੍ਰੰਪਰਾਵਾਦੀ ਪਕੜ ਰਖਣ ਦੀ ਆਸ ਨਾਲ ਬਰਤਾਨਵੀ ਰਾਜ ਦੀ ਸਹਾਇਤਾ ਕਰਨੀ ਚਾਹੁੰਦਾ ਸੀ।

ਸਰਕਾਰ ਵੀ ਦੂਜੇ ਧੜੇ ਦੀ ਖੂਬ ਸਹਾਇਤਾ ਕਰਦੀ ਸੀ। ਇਸ ਨੇ ਮੰਦਰਾ, ਮੱਠਾ, ਮਸਜਦਾਂ, ਦਰਗਾਹਾ, ਗੁਰਦਵਾਰਿਆ ਤੇ ਹੋਰ ਧਾਰਮਕ ਸੰਸਥਾਵਾ ਦਾ ਕੰਟਰੋਲ ਇਨ੍ਹਾ ਪ੍ਰੰਪਰਾਵਾਦੀ ਬੁਧੀਜੀਵੀਆ ਦੇ ਹੱਥ ਵਿਚ ਰਹਿਣ ਦਿੱਤਾ। ਪਿਨਸਨਾ, ਇਨਾਮਾ, ਰੁਤਬਿਆ ਤੇ ਖਿਤਾਬਾ ਰਾਹੀਂ ਵੀ ਜਿੱਤਣ ਦਾ ਯਤਨ ਕੀਤਾ। ਸਮਾਜਕ ਤੇ ਸਭਿਆਚਾਰਕ ਸੁਧਾਰ ਦੀ ਨੀਤੀ ਤਿਆਗਣ ਨਾਲ ਵੀ ਸਰਕਾਰ ਅਜਿਹੇ ਰੂੜ੍ਹੀਵਾਦੀ ਬੁਧੀਜੀਵੀਆ ਦੀ ਨਜਰ ਵਿਚ ਉੱਚੀ ਹੋ ਗਈ ਸੀ। ਰਾਸਟ੍ਰਵਾਦ ਲਕ ਰਾਜ, ਆਰਥਕ ਵਿਕਾਸ ਆਦਿ ਦੇ ਨਵੀਨ ਵਿਚਾਰਾ ਨੂੰ ਫੈਲਣ ਤੋਂ ਰੋਕਣ ਲਈ ਬਰਤਾਨੀ ਰਾਜ ਨੇ ਏਸ ਗੱਲ ਦਾ ਵੀ ਪ੍ਰਚਾਰ ਆਰੰਭਿਆ ਕਿ ਭਾਰਤ ਦੇ ਪ੍ਰੰਪਰਾਵਾਦੀ ਵਿਚਾਰ ਤੇ ਸੰਸਥਾਵਾਂ ਭਾਰਤ ਨੂੰ ਬਹੁਤ ਸੁਖਾਂਦੇ ਸਨ ਅਤੇ ਭਾਰਤੀਆ ਨੂੰ ਆਪਣੇ ਦਾਰਸਨਕ ਤੇ ਧਾਰਮਕ ਵਿਰਸੇ ਤੋਂ ਵਧ ਤੋਂ ਵਧ ਲਾਭ ਉਠਾਉਣਾ ਚਾਹੀਦਾ ਹੈ। ਵਿਸੇਸ ਕਰਕੇ ਭਾਰਤੀਆ ਨੂੰ ਆਪਣੀਆ ਰੂਹਾਨੀ ਕਦਰਾ ਕੀਮਤਾ ਵਲ ਧਿਆਨ ਦੇਣਾ ਚਾਹੀਦਾ ਹੈ। ਜਿਥੋਂ ਤੱਕ ਰਾਜਨੀਤਕ, ਪ੍ਰਸਾਸਨ ਤੇ ਆਰਥਕ ਮੁਆਮਲਿਆ ਦਾ ਸਬੰਧ ਹੈ ਉਹ ਅੰਗ੍ਰੇਜ ਆਪ ਹੀ ਸਾਭ ਲੈਣਗੇ। ਇਸ ਵੰਡ ਨੇ ਪ੍ਰੰਪਰਵਾਦੀ ਬੁਧੀਜੀਵੀਆ ਦਾ ਧਿਆਨ ਖਿੱਚਿਆ।

ਇਕ ਹੋਰ ਗੱਲ ਜਿਸ ਨੇ ਭਾਰਤੀ ਰਾਜਿਆ ਤੇ ਰੰਕਾਂ, ਜਿਮੀਦਾਰਾ, ਅਫ਼ਸਰਾ ਤੇ ਕਲਰਕਾ, ਅਮੀਰਾ ਤੇ ਗ਼ਰੀਬਾ ਨੂੰ ਇਕੋ ਮੰਚ ਉਤੇ ਖਲੋ ਕੇ ਲੜਨ ਲਈ ਮਜਬੂਰ ਕੀਤਾ ਉਹ ਹੁਕਮਰਾਨਾ ਦੀ ਨਸਲੀ ਨੀਤੀ ਸੀ। ਉਹ ਸਦਾ ਆਪਣੇ ਆਪ ਨੂੰ ਨਸਲੀ ਤੌਰ ਤੇ ਉੱਚਾ ਮੰਨ ਕੇ ਭਾਰਤੀਆ ਤੋਂ ਦੂਰ ਰਹਿੰਦੇ ਸਨ। 19ਵੀਂ ਸਦੀ ਦੇ ਦੂਜੇ ਅਧ ਵਿਚ ਇਹ ਸਮਾਜਕ ਤੇ ਨਸਲੀ ਪਾੜਾ ਹੋਰ ਵਡੇਰਾ ਤੇ ਡੂੰਘੇਰਾ ਹੋ ਗਿਆ। ਸਾਮਰਾਜਵਾਦ ਤੇ ਸਾਮਰਾਜੀ ਸਿਧਾਤਾ ਦੀ ਜਾਗ੍ਰਤੀ ਦੇ ਅਧੀਨ ਪੈਦਾ ਹੋਈ ਨਸਲੀ ਵਿਤਕਰੇ ਦੀ ਭਾਵਨਾ ਭਾਰਤ ਵਿਚ ਵੀ ਆ ਵੜੀ ਸੀ। ਭਾਰਤੀ ਅੰਗ੍ਰੇਜ਼ ਹੁਣ ਖੁਲ੍ਹਮ ਖੁਲ੍ਹਾ ਭਾਰਤੀਆ ਨੂੰ ਘਟੀਆ ਨਸਲ ਦੇ ਕਹਿਣ ਲਗ ਪਏ ਸਨ। ਉਂਜ ਵੀ ਹਾਕਮ ਸ਼ਕਤੀ ਦੇ ਫ਼ਾਇਦੇ ਉਠਾਉਣ ਲਗ ਪਏ ਸਨ। 1870 ਵਿਚ ਮੇਯੋ ਦੇ ਰੁਤਬੇ ਵਾਲੇ ਵਾਇਸਰਾਏ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਲਿਖਿਆ ਸੀ. "ਆਪਣੀ ਪਰਜਾ ਨੂੰ ਦਸ ਦਿਓ ਕਿ ਅਸੀਂ ਬਰਤਾਨਵੀ ਪਤਵੰਤੇ ਹਾ ਜਿਹੜੇ ਇਕ ਘਟੀਆ ਨਸਲ ਨੂੰ ਸਿਧਾਣ ਵਿਚ ਰੁਝੇ ਹੋਏ ਹਾ।" ਇਸ ਨੰਗੀ ਨਫ਼ਰਤ ਤੇ ਘੁਮੰਡ ਦਾ ਪ੍ਰਤੀਕਰਮ ਇਹ ਹੋਇਆ ਕਿ ਹਰ ਸੋਚਵਾਨ ਤੇ ਪੜ੍ਹਿਆ ਲਿਖਿਆ ਭਾਰਤੀ ਇਸ ਹੱਤਕ ਨੂੰ ਸਮਝ ਕੇ ਰਾਸਟ੍ਰੀ ਲਹਿਰ ਵਿਚ ਦਿਲ ਜਾਨ ਨਾਲ ਜਾ ਰਲਿਆ।

ਮੁਕਦੀ ਗੱਲ ਇਹ ਕਿ ਬਰਤਾਨਵੀ ਰਾਜ ਦਾ ਮੂਲ ਸੁਭਾਅ ਤੇ ਲੱਛਣ ਅਤੇ ਇਸ ਦਾ ਭਾਰਤੀ ਜੀਵਨ ਉਤੇ ਮਾਰੂ ਅਸਰ ਹੀ ਭਾਰਤ ਵੀ ਸਕਤੀਸਾਲੀ ਸਾਮਰਾਜ ਵਿਰੋਧੀ ਰਾਸਟ੍ਰੀ ਲਹਿਰ ਦਾ ਕਾਰਨ ਬਣਿਆ। ਇਹ ਲਹਿਰ ਇਸ ਲਈ ਰਾਸਟ੍ਰੀ ਸੀ ਕਿ ਇਸ ਨੇ ਆਪਣੀ ਬੁੱਕਲ ਵਿਚ ਭਾਰਤੀ ਸਮਾਜ ਦੇ ਸਾਰੇ ਧੜਿਆ ਤੇ ਸ੍ਰੇਣੀਆ ਨੂੰ ਲਪੇਟ ਲਿਆ ਸੀ। ਇਨ੍ਹਾ ਧੜਿਆ ਤੇ ਸ੍ਰੇਣੀਆ ਦਾ ਸਾਮਰਾਜ ਵਿਰੁਧ ਆਪੋ ਆਪਣਾ ਰੋਸ ਸੀ ਜਿਸ ਨੇ ਇਨ੍ਹਾ ਨੂੰ ਇਕ ਸਾਝੀ ਰਾਸਟਰੀ ਲਹਿਰ ਵਿਚ ਗੁੰਦਿਆ। ਇਨ੍ਹਾ ਦੇ ਆਪੋ ਵਿਚ ਭਾਵੇਂ ਕੁਝ ਵਿਤਕਰੇ ਤੇ ਹਿੱਤਾਂ ਦਾ ਟਕਰਾਓ ਵੀ ਸੀ, ਪਰ ਸਾਝੇ ਦੁਸਮਣ ਦੇ ਵਿਰੁਧ ਇਹ ਵਿਤਕਰੇ ਤਿਆਗ ਕੇ ਸਾਰੇ ਇਕੋ ਮੰਚ ਉਤੇ ਆ ਖੜੇ ਹੋਏ ਸਨ।

# 2. ਮੁੱਢਲਾ ਪੜਾਅ — ਪਰੰਪਰਾਵਾਦੀ ਵਿਰੋਧ

ਭਾਰਤੀਆਂ ਨੇ ਭਾਰਤ ਵਿਚ ਬਰਤਾਨਵੀ ਰਾਜ ਦਾ ਸ਼ੁਰੂ ਤੋਂ ਹੀ ਵਿਰੋਧ ਕੀਤਾ। 1857 ਤਕ ਕੋਈ ਹੀ ਸਾਲ ਅਜਿਹਾ ਹੋਵੇਗਾ ਜਿਸ ਵਿਚ ਦੇਸ ਦੇ ਕਿਸੇ ਨਾ ਕਿਸੇ ਭਾਗ ਵਿਚ ਸਸਤ੍ਰ-ਬੱਧ ਬਗਾਵਤ ਨਾ ਹੋਈ ਹੋਵੇ। ਇਹ ਲਗਾਤਾਰ ਵਿਰੋਧ ਜਿਹੜਾ ਲੱਛਣਾਂ ਵਜੋਂ ਬਿਲਕੁਲ ਹੀ ਪਰੰਪਰਾਵਾਦੀ ਸੀ ਤਿੰਨ ਰੂਪਾਂ ਵਿਚ ਸਾਹਮਣੇ ਆਇਆ : ਸਿਵਲ ਬਗਾਵਤ, ਕਬੀਲਾ ਜਾਗ੍ਰਤੀ ਅਤੇ ਕਿਸਾਨ ਲਹਿਰਾਂ।

## ਸਿਵਲ ਬਗ਼ਾਵਤਾਂ

ਬਰਤਾਨਵੀ ਰਾਜ ਤੇ ਇਸ ਦੇ ਤਾਕਤ ਵਿਚ ਆਉਣ ਦੇ ਅਮਲਾਂ ਨੇ ਸ਼ੁਰੂ ਤੋਂ ਹੀ ਲੋਕਾਂ ਵਿਚ ਬਗਾਵਤ ਤੇ ਅਸੰਤੁਸ਼ਟੀ ਪੈਦਾ ਕੀਤੀ। ਇਥੋਂ ਤਕ ਕਿ ਬਰਤਾਨਵੀ ਭਾਰਤੀ ਸੈਨਾ ਦੇ ਜਵਾਨਾਂ ਉੱਤੇ ਵੀ ਇਸ ਦਾ ਪ੍ਰਭਾਵ ਪਿਆ। ਕੋਈ ਸੌ ਸਾਲ ਇਹ ਅਸੰਤੁਸ਼ਟੀ ਥੱਲੇ ਲੱਥੇ ਰਾਜਿਆਂ, ਉਨ੍ਹਾਂ ਦੇ ਜਾਂਨਸ਼ੀਨਾਂ ਤੇ ਸਬੰਧੀਆਂ, ਜ਼ਿਮੀਂਦਾਰਾਂ, ਸਾਬਕ ਸਿਪਾਹੀਆਂ ਅਤੇ ਸਾਬਕ ਅਧਿਕਾਰੀਆਂ ਆਦਿ ਵਜੋਂ ਸਸਤ੍ਰ-ਬੱਧ ਬਗਾਵਤਾਂ ਦਾ ਰੂਪ ਧਾਰਦੀ ਰਹੀ। ਬਹੁਤ ਸਾਰੇ ਕਿਰਤੀ ਤੇ ਮਜ਼ਦੂਰ ਆਪਣੇ ਉੱਤੇ ਹੋਈਆਂ ਵਧੀਕੀਆਂ ਕਾਰਨ ਅਜਿਹੀਆਂ ਬਗ਼ਾਵਤਾਂ ਵਿਚ ਸ਼ਾਮਲ ਹੋ ਕੇ ਇਨ੍ਹਾਂ ਦਾ ਧੁਰਾ ਬਣਦੇ ਰਹੇ। ਇਹ ਸਿਵਲ ਬਗ਼ਾਵਤਾਂ ਬਿਹਾਰ ਤੇ ਬੰਗਾਲ ਵਿਚ ਬਰਤਾਨਵੀ ਰਾਜ ਸਥਾਪਤ ਹੁੰਦਿਆਂ ਸਾਰ ਹੀ ਸ਼ੁਰੂ ਹੋ ਗਈਆਂ ਸਨ।

ਮਾਮਲੇ ਵਿਚ ਵਾਧਾ ਹੋਣ ਤੇ ਕਾਰੀਗਰਾ ਨੂੰ ਈਸਟ ਇੰਡੀਆ ਕੰਪਨੀ ਵਲੋਂ ਠੀਕ ਸਲੂਕ ਨਾ ਮਿਲਣ ਕਾਰਨ ਅਤੇ ਪੁਰਾਤਨ ਜਿਮੀਂਦਾਰਾ ਦੇ ਖਾਤਮੇ ਨਾਲ ਇਹ ਸਥਿਤੀ ਹੋਰ ਵੀ ਭੜਕ ਉੱਠੀ। ਲਗ ਪਗ ਹਰ ਪ੍ਰਾਂਤ ਤੇ ਜਿਲੇ ਵਿਚ ਲੋਕ-ਬਗਾਵਤਾ ਨੇ ਜਨਮ ਲਿਆ।

ਬੰਗਾਲ ਵਿਚ ਧਾਰਮਕ ਪੁਜਾਰੀਆ ਅਤੇ ਹੱਕ-ਮਰੇ ਜਿਮੀਂਦਾਰਾ ਨੇ ਜਿਹੜੀ ਸੰਨਿਆਸੀ ਬਗ਼ਾਵਤ ਕੀਤੀ ਉਸ ਵਿਚ ਬੰਗਾਲ ਦੇ ਉਖੜੇ ਹੋਏ ਕਿਰਸਾਣਾ ਤੇ ਨੌਕਰੀ-ਟੁੱਟੇ ਜਵਾਨਾ ਤੇ ਸਿਪਾਹੀਆ ਨੇ ਭਾਗ ਲਿਆ। ਇਹ ਬਗਾਵਤ 1763 ਤੋਂ 1800 ਤਕ ਰਹੀ। ਇਨ੍ਹਾ ਦਿਨਾ ਵਿਚ 1766 ਤੋਂ 1772 ਤਕ ਚੁਆਰ ਜਾਗ੍ਰਤੀ ਨੇ ਬੰਗਾਲ ਤੇ ਬਿਹਾਰ ਦੇ ਪੰਜ ਜ਼ਿਲਿਆ ਵਿਚ ਹਕੂਮਤ ਨੂੰ ਸਾਹ ਨਹੀਂ ਲੈਣ ਦਿੱਤਾ। ਦੂਜੀ ਚੁਆਰ ਜਾਗ੍ਰਤੀ ਲਹਿਰ 1795 ਤੋਂ 1816 ਤਕ ਰਹੀ।

ਜਿਉਂ ਜਿਉਂ ਅੰਗਰੇਜਾ ਨੇ ਭਾਰਤ ਦੇ ਦੂਜੇ ਭਾਗਾ ਵਿਚ ਰਾਜ ਸਥਾਪਤ ਕਰਨ ਦਾ ਯਤਨ ਕੀਤਾ ਓਥੇ ਵੀ ਬਗਾਵਤਾ ਹੋਈਆ। ਉੜੀਸਾ ਜਿਮੀਂਦਾਰਾ ਨੇ 1804 ਤੋਂ 1817 ਤਕ ਬਗਾਵਤ ਜਾਰੀ ਰਖੀ। ਦੱਖਣ ਵਿਚ ਵਿਜਾਨਗਰਮ ਦੇ ਰਾਜੇ ਨੇ 1794 ਵਿਚ ਬਗਾਵਤ ਕੀਤੀ। 18ਵੀਂ ਸਦੀ ਦੇ ਅੰਤਮ ਦਹਾਕੇ ਵਿਚ ਤਾਮਿਲਨਾਦ ਦੇ ਪਾਲੀਗਰਾ ਨੇ ਵੀ ਬਗ਼ਾਵਤ ਕੀਤੀ, ਮਾਲਾਬਾਰ ਤੇ ਡਿੰਡੀਗਲ ਦੇ ਪਾਲੀਗਰਾ ਨੇ 1801 ਵਿਚ, ਸਮੁੰਦਰ-ਤੱਟੀ ਆਧਰਾ ਵਾਲਿਆ ਨੇ 1801 ਤੋਂ 1805 ਤਕ ਅਤੇ ਪਾਰਲਾਕੀਮੀਦੀ ਵਾਲਿਆ ਨੇ 1813 ਤੋਂ 1834 ਤਕ। ਮਸੂਰ ਵਾਲਿਆਂ ਨੇ ਪਹਿਲਾ 1800 ਵਿਚ ਬਗ਼ਾਵਤ ਕੀਤੀ ਤੇ ਫੇਰ 1831 ਵਿਚ। 1830-34 ਵਿਚ ਵਿਜ਼ਾਗਾਪਟਨਮ ਜਾਗ੍ਰਤੀ ਆਈ। ਟਰਾਵਨਕੋਰ ਦੇ ਦੀਵਾਨ ਵੇਲੂ ਤੰਪੀ ਨੇ 1805 ਵਿਚ ਬਗਾਵਤ ਕੀਤੀ। ਪੱਛਮੀ ਭਾਰਤ ਵਿਚ ਸੁਰਾਸ਼ਟ੍ਰ ਦੇ ਰਾਜੇ 1816 ਤੋਂ 1832 ਤਕ ਲਗਾਤਾਰ ਬਗਾਵਤ ਕਰਦੇ ਰਹੇ। ਗੁਜਰਾਤ ਦੇ ਕੋਲੀਆ ਨੇ 1824, 1825, 1828, 1839 ਤੇ 1849 ਵਿਚ ਚਾਰ-ਪੰਜ ਬਗ਼ਾਵਤਾ ਕੀਤੀਆ। ਮਹਾਰਾਸਟ੍ਰ ਵਿਚ ਵੀ ਬੇਸ਼ੁਮਾਰ ਜਾਗ੍ਰਤੀਆ ਆਈਆ। ਇਥੇ ਅਸਲ ਵਿਚ ਸਦਾ ਹੀ ਬਗਾਵਤ ਰਹੀ। ਕਿਟੂਰ ਜਾਗ੍ਰਤੀ (1824-29), ਕੋਲਾਪੁਰ ਜਾਗ੍ਰਤੀ (1824) ਸਤਾਰਾ ਜਾਗ੍ਰਤੀ (1841) ਅਤੇ ਗਦਕਰੀ ਬਗ਼ਾਵਤ (1844) ਦਾ ਵਿਸੇਸ਼ ਪ੍ਰਮਾਣ ਦਿੱਤਾ ਜਾ ਸਕਦਾ ਹੈ। ਉੱਤਰੀ ਭਾਰਤ ਵੀ ਘਟ ਨਹੀਂ ਸੀ। ਪੱਛਮੀ ਉੱਤਰ ਪ੍ਰਦੇਸ ਤੇ ਹਰਿਆਣਾ ਦੇ ਜਾਟਾਂ ਨੇ 1824 ਵਿਚ ਗੰਭੀਰ ਹਿਲਜੁਲ ਕੀਤੀ। 1805 ਵਿਚ ਬਿਲਾਸਪੁਰ ਦੇ ਰਾਜਪੂਤਾ, 1814-17 ਵਿਚ ਅਲੀਗੜ੍ਹ ਦੇ ਤਾਲੁਕਦਾਰਾ ਤੇ 1842 ਵਿਚ ਜੱਖਲਪੁਰ ਦੇ ਬੁੰਦੇਲਾਂ ਵੀ ਆਪੋ ਆਪਣੀ ਥਾ ਬਗਾਵਤਾ ਕੀਤੀਆਂ।

ਇਹ ਸੌ ਸਾਲਾ ਵਿਚ ਵਿਛੀਆ ਹੋਈਆ ਲਗਾਤਾਰ ਬਗ਼ਾਵਤਾਂ ਕਿਰਸਾਣਾ ਤੇ

ਜ਼ਿਮੀਦਾਰਾ ਅਤੇ ਛੋਟੇ ਰਾਜਿਆ ਦੀ ਆਪੋ ਵਿਚ ਦੀ ਵਫ਼ਾ ਤੇ ਸੰਬੰਧਾਂ ਉਤੇ ਅਧਾਰਤ ਸਨ। ਪਰ ਇਹ ਕੇਵਲ ਸਥਾਨਕ ਤੇ ਇੱਕਾ ਦੁੱਕਾ ਯਤਨ ਸਨ। ਇਨ੍ਹਾਂ ਦਾ ਲੱਛਣ ਪਿਛਾਹ ਖਿਚੂ ਸੀ। ਨਵੀਨ ਰਾਸ਼ਟ੍ਰੀ ਭਾਵਨਾ ਉੱਕਾ ਹੀ ਨਹੀਂ ਸੀ, ਬਸਤੀਵਾਦ ਦੇ ਸੁਭਾਅ ਦਾ ਗਿਆਨ ਉਸ ਤੋਂ ਵੀ ਘਟ ਅਤੇ ਨਵੇਂ ਸਮਾਜਕ ਰਿਸ਼ਤਿਆਂ ਉਤੇ ਅਧਾਰਤ ਨਵੇਂ ਸਮਾਜ ਦੀ ਸਿਰਜਣਾ ਦਾ ਅਹਿਸਾਸ ਬਿਲਕੁਲ ਹੀ ਨਹੀਂ। ਨੇਤਾ ਪ੍ਰੰਪਰਾਵਾਦੀ ਸਨ ਜਿਨ੍ਹਾਂ ਨੂੰ ਆਲੇ-ਦੁਆਲੇ ਦੇ ਸੰਸਾਰ ਵਿਚ ਆਈਆ ਤਬਦੀਲੀਆ ਦਾ ਕੋਈ ਗਿਆਨ ਨਹੀਂ ਸੀ। ਭਾਵੇਂ ਕਈ ਵਾਰੀ ਅੰਗਰਜ਼ਾ ਨੂੰ ਭਾਰੀ ਸੈਨਾ ਦੀ ਮਦਦ ਲੈਣੀ ਪੈਂਦੀ ਸੀ, ਪਰ ਇਨ੍ਹਾ ਬਗ਼ਾਵਤਾ ਤੋਂ ਹਕੂਮਤ ਨੂੰ ਕੋਈ ਵਿਸੇਸ ਖਤਰਾ ਨਹੀਂ ਸੀ। ਇਨ੍ਹਾਂ ਦੀ ਦੇਣ ਤਾਂ ਇਹੀਓ ਹੈ ਕਿ ਇਨ੍ਹਾਂ ਵਿਦੇਸੀ ਰਾਜ ਵਿਰੁੱਧ ਆਪਣੀਆ ਸਥਾਨਕ ਪ੍ਰੰਪਰਾਵਾਂ ਨੂੰ ਜਾਰੀ ਰਖਿਆ।

ਬਰਤਾਨਵੀ ਰਾਜ ਦਾ ਅਸਲ ਵਿਰੋਧ ਤਾ 1857 ਵਿਚ ਹੋਇਆ ਜਦੋਂ ਸਰਬ-ਭਾਰਤੀ ਬਗ਼ਾਵਤ ਵਿਚ ਲੱਖਾ ਕਿਰਸਾਣਾਂ, ਕਾਰੀਗਰਾਂ ਤੇ ਸਿਪਾਹੀਆ ਨੇ ਭਾਗ ਲਿਆ। ਇਸ ਬਗਾਵਤ ਨੇ ਬਰਤਾਨਵੀ ਰਾਜ ਦੀਆਂ ਜੜ੍ਹਾਂ ਹਿਲਾ ਦੇਣੀਆ ਸਨ।

ਬਗ਼ਾਵਤ ਸਿਪਾਹੀਆ ਜਾ ਈਸਟ ਇੰਡੀਆ ਕੰਪਨੀ ਦੀ ਸੈਨਾ ਦੇ ਭਾਰਤੀ ਸਿਪਾਹੀਆ ਦੇ ਗ਼ਦਰ ਤੋਂ ਸੁਰੂ ਹੋਈ, ਪਰ ਛੇਤੀ ਹੀ ਬਾਕੀ ਲੋਕਾ ਤੇ ਪ੍ਰਾਂਤਾ ਵਿਚ ਵੀ ਫੈਲ ਗਈ। ਇਹ ਬਗਾਵਤ ਵਿਦੇਸੀ ਸਰਕਾਰ ਵਿਰੁਧ ਲੋਕਾ ਦੇ ਇਕਤ੍ਰਤ ਹੋਏ ਰੋਸਾ ਦਾ ਪ੍ਰਤੀਫਲ ਸੀ। ਲੋਕਾ ਨੂੰ ਸਰਕਾਰ ਦੀ ਭੋਂ ਦੇ ਮਾਮਲੇ ਸਬੰਧੀ ਨੀਤੀ ਅਤੇ ਇਸ ਦੇ ਸਿ ਟ ਵਜੋਂ ਭੋਂ ਖੁੱਸਣ ਦਾ ਗ਼ੁੱਸਾ ਸੀ। ਛੋਟੇ ਕਰਮਚਾਰੀਆ, ਥੱਲੇ ਦੀਆ ਕਚਹਿਰੀਆ ਅਤੇ ਠਾਣਿਆਂ ਵਿਚ ਪ੍ਰਚਲਤ ਰਿਸਵਤ ਅਤੇ ਧੱਕੇਸ਼ਾਹੀ ਵੀ ਇਸ ਬਗ਼ਾਵਤ ਦੇ ਜ਼ਿੰਮੇਵਾਰ ਸਨ। ਪ੍ਰਸਾਸਨ ਵਿਚ ਉਚੇਰੀਆ ਨੌਕਰੀਆਂ ਮਨ੍ਹਾ ਹੋ ਜਾਣ ਕਾਰਨ ਵੀ ਭਾਰਤੀ ਮਧ ਤੇ ਉੱਚੀ ਸ੍ਰੇਣੀ ਨੂੰ ਬਹੁਤ ਨੁਕਸਾਨ ਪਹੁੰਚਿਆ, ਵਿਸ਼ੇਸ ਕਰਕੇ ਉੱਤਰ ਵਿਚ। ਜਿਹੜੇ ਪੁਜਾਰੀ, ਵਿਦਵਾਨ, ਪੰਡਿਤ ਤੇ ਮੌਲਵੀ ਸਭਿਆਚਾਰਕ ਤੇ ਧਾਰਮਕ ਕੰਮਾਂ ਦੇ ਸਿਰ ਉਤੇ ਜੀਊਂਦੇ ਸਨ, ਭਾਰਤੀ ਰਾਜਿਆ, ਨਵਾਬਾਂ ਤੇ ਜ਼ਿਮੀਂਦਾਰਾ ਦੇ ਅਧਿਕਾਰ ਖੁਸ ਜਾਣ ਕਾਰਨ, ਉਨ੍ਹਾ ਦੀ ਆਮਦਨ ਦਾ ਸੋਮਾ ਵੀ ਬੰਦ ਹੋ ਗਿਆ। 1856 ਵਿਚ ਬਰਤਾਨੀਆਂ ਦੇ ਅਵਧ ਉਤੇ ਕਬਜਾ ਕਰਨ ਦਾ ਵੀ ਆਮ ਵਿਰੋਧ ਹੋਇਆ, ਖ਼ਾਸ ਕਰਕੇ ਅਵਧ ਵਿਚ। ਇਸ ਨਾਲ ਕੰਪਨੀ ਦੇ ਸਿਪਾਹੀਆਂ ਨੂੰ ਬਹੁਤ ਗ਼ੁੱਸਾ ਆਇਆ ਜਿਨ੍ਹਾ ਦੀ ਬਹੁ-ਗਿਣਤੀ ਅਵਧੀਆਂ ਦੀ ਸੀ। ਉਂਜ ਵੀ ਉਨ੍ਹਾ ਦੇ ਪਰਵਾਰਾ ਨੂੰ ਅਵਧ ਵਿਚ ਆਪਣੀਆਂ ਜ਼ਮੀਨਾ ਉੱਤੇ ਹੁਣ ਵਧੇਰੇ ਮਾਮਲਾ ਦੇਣਾ ਪੈਣਾ ਸੀ। ਅੰਗ੍ਰੇਜ਼ਾ ਨੇ ਬਹੁਤ ਸਾਰੇ ਤਾਲੁਕਦਾਰਾ ਅਤੇ ਜ਼ਿਮੀਦਾਰਾ ਦੀਆ ਵਿਰਾਸਤਾ ਵੀ ਜ਼ਬਤ ਕਰ ਲਈਆ। ਇਹ ਭੋਂ-ਹੀਣ ਤਾਲੁਕਦਾਰ ਹੁਣ ਬਰਤਾਨਵੀ ਰਾਜ ਦੇ



1885 ਦੀ ਇੰਡੀਅਨ ਨੈਸ਼ਨਲ ਕਾਂਗਰਸ ਦੇ ਪਹਿਲੇ ਸਮਾਗਮ ਦੇ ਡੈਲੀਗੇਟ



ਦਾਦਾ ਭਾਈ ਨਾਰੋਜੀ



ਐਮ ਜੀ. ਰਾਨਾਡੇ

ਸੁਰੇਂਦਰ ਨਾਥ ਬੈਨਰਜੀ



ਬਦਰ-ਉੱਦੀਨ ਤਿਆਬਜੀ





ਔਰਬਿੰਦੋ ਘੋਸ਼



ਗੋਪਾਲ ਕ੍ਰਿਸ਼ਨ ਗੋਖਲੇ

ਲਾਲਾ ਲਾਜਪਤ ਰਾਏ ਬਾਲ ਗੰਗਾਧਰ ਤਿਲਕ ਅਤੇ ਬਿਪਿਨ ਚੰਦਰ ਪਾਲ



# Proclamation.

**Whereas** the Government has thought fit to effectuate the Partition of Bengal in spite of the universal protest of the Bengali nation, we hereby pledge and proclaim that we as a people shall do everything in our power to counteract the evil effects of the dismemberment of our Province and to maintain the integrity of our race. So help us God.

Dated this First day of November
in the year Nineteen Hundred
and Five and given under



ਬੰਗਾਲ ਦੀ ਵੰਡ ਵਿਰੁਧ ਐਲਾਨ

ਪੂਨਾ ਵਿਚ ਹੋਮ ਰੂਲ ਲੀਗ ਜਲੂਸ



ਖਤਰਨਾਕ ਵਿਰੋਧੀ ਬਣ ਗਏ। ਲਾਰਡ ਡਲਹੌਜੀ ਦੀ ਕਬਜਾ ਕਰਦੇ ਜਾਣ ਦੀ ਨੀਤੀ ਨੇ ਰਿਆਸਤੀ ਰਾਜਿਆ ਵਿਚ ਘਬਰਾਹਟ ਪੈਦਾ ਕਰ ਦਿੱਤੀ ਸੀ। ਹੁਣ ਇਨਾ ਰਾਜਿਆ ਨੂੰ ਗਿਆਨ ਹੋ ਗਿਆ ਕਿ ਬਰਤਾਨਵੀ ਰਾਜ ਨਾਲ ਨੀਵੇਂ ਹੋ ਕੇ ਵਫਾ ਜਤਾਉਣ ਤੇ ਇਸ ਅੱਗੇ ਪੂਰੇ ਤੌਰ ਤੇ ਝੁਕ ਜਾਣ ਨਾਲ ਵੀ ਉਨ੍ਹਾ ਦੀ ਹੋਂਦ ਸੁਰੱਖਿਅਤ ਨਹੀਂ ਸੀ।

ਇਸ ਹੜੱਪ ਕਰਨ ਦੀ ਨੀਤੀ ਕਾਰਨ ਹੀ ਨਾਨਾ ਸਾਹਿਬ, ਝਾਂਸੀ ਦੀ ਰਾਣੀ ਤੇ ਬਹਾਦਰ ਸਾਹ ਅੰਗ੍ਰੇਜਾ ਦੇ ਘੋਰ ਦੁਸਮਣ ਬਣ ਗਏ ਸਨ। ਕੰਪਨੀ ਦੇ ਜਵਾਨ ਜਾ ਸਿਪਾਹੀ ਥੋੜ੍ਹੀ ਤਨਖਾਹ, ਸਖਤ ਜੀਵਨ ਤੇ ਅੰਗ੍ਰੇਜ ਅਫਸਰਾ ਵਲੋਂ ਕੀਤੀ ਜਾ ਰਹੀ ਘਿਰਣਾ ਕਾਰਨ ਦੁਖੀ ਸਨ। ਇਕ ਸਮਕਾਲੀ ਅੰਗ੍ਰੇਜ ਨੇ ਕਿਹਾ ਸੀ "ਸਿਪਾਹੀ ਨੂੰ ਘਟੀਆ ਜੀਵ ਸਮਝਿਆ ਜਾਦਾ ਹੈ। ਉਸ ਨੂੰ ਘਿਰਣਾ ਕੀਤੀ ਜਾਦੀ ਹੈ। ਉਸ ਨਾਲ ਬੁਰਾ ਸਲੂਕ ਹੁੰਦਾ ਹੈ। ਉਸ ਦਾ ਜਿਕਰ ਕਾਲਾ ਕਹਿ ਕੇ ਕੀਤਾ ਜਾਦਾ ਹੈ। ਉਸ ਨੂੰ ਸੂਰ ਕਿਹਾ ਜਾਦਾ ਹੈ। ਨੌਜਵਾਨ ਅੰਗ੍ਰੇਜ ਉਸ ਨਾਲ ਘਟੀਆ ਜਾਨਵਰ ਵਾਲਾ ਵਰਤਓ ਕਰਦੇ ਹਨ।" ਉਂਜ ਵੀ ਸਿਪਾਹੀ ਲਈ ਉੱਨਤੀ ਦਾ ਕੋਈ ਰਾਹ ਨਹੀਂ ਸੀ, ਕਿਸੇ ਭਾਰਤੀ ਨੂੰ ਸੂਬਦਾਰ ਤੋਂ ਵੱਡਾ ਰੁਤਬਾ ਨਹੀਂ ਸੀ ਦਿੱਤਾ ਜਾਦਾ ਜਿਸ ਦੀ ਤਨਖਾਹ ਸੱਠ-ਸੱਤਰ ਰੁਪਏ ਮਹੀਨਾ ਹੁੰਦੀ ਸੀ।

ਇਸ ਪ੍ਰਕਾਰ 1857 ਵਿਚ ਸਾਮੂਹਕ ਜਾਗ੍ਰਤੀ ਲਈ ਖੇਤ੍ਰ ਤਿਆਰ ਸੀ। ਗਰੀਸ ਵਾਲੇ ਕਾਰਤੂਸਾ ਨੇ ਇਸ ਜਾਗ੍ਰਤੀ ਨੂੰ ਭੜਕਾ ਦਿੱਤਾ। ਨਵੀਂ ਐਨਫੀਲਡ ਬੰਦੂਕ ਦੇ ਕਾਰਤੂਸਾ ਉਤੇ ਗਰੀਸ ਵਾਲਾ ਕਾਗਜ ਚਾੜ੍ਹਿਆ ਹੁੰਦਾ ਸੀ। ਚਲਾਉਣ ਤੋਂ ਪਹਿਲਾ ਇਸ ਕਾਗਜ ਨੂੰ ਦੰਦਾ ਨਾਲ ਟੁਕਣਾ ਪੈਂਦਾ ਸੀ। ਗਰੀਸ ਵਿਚ ਸੂਰ ਤੇ ਗਾਂ ਦੇ ਮਾਸ ਦੀ ਵਰਤੋਂ ਕੀਤੀ ਜਾਂਦੀ ਸੀ। ਇਹ ਸਿਪਾਹੀਆ ਦੀਆਂ ਧਾਰਮਕ ਭਾਵਨਾਵਾ ਨੂੰ ਭੜਕਾਉਣ ਲਈ ਕਾਫੀ ਸੀ। ਉਹ ਬਗਾਵਤ ਲਈ ਤਿਆਰ ਬੈਠੇ ਸਨ। ਇਨ੍ਹਾ ਦੇ ਕਾਰਨ ਤੋਂ ਹੀ ਭਾਰਤੀ ਸਮਾਜ ਦੇ ਦੂਜੇ ਭਾਗਾ ਵਿਚ ਬਗਾਵਤ ਪੈਦਾ ਹੋਈ ਸੀ।

ਬਗਾਵਤ 10 ਮਈ, 1857 ਨੂੰ ਦਿੱਲੀ ਤੋਂ 36 ਮੀਲ ਦੀ ਦੂਰੀ ਉਤੇ ਮੇਰਠ ਵਿਚ ਸੁਰੂ ਹੋਈ। ਇਸ ਦਾ ਆਰੰਭ ਸਿਪਾਹੀਆ ਦੇ ਗ਼ਦਰ ਤੋਂ ਹੋਇਆ ਪਰ ਛੇਤੀ ਹੀ ਉੱਤਰ ਵਿਚ ਪੰਜਾਬ, ਦੱਖਣ ਵਿਚ ਨਰਮਦਾ, ਪੂਰਬ ਵਿਚ ਬਿਹਾਰ ਅਤੇ ਪੱਛਮ ਵਿਚ ਰਾਜਸਥਾਨ ਤਕ ਫੈਲ ਗਈ। ਮੇਰਠ ਦੇ ਜਵਾਨਾਂ ਨੇ ਆਪਣੇ ਅਫਸਰ ਮਾਰ ਦਿੱਤੇ ਅਤੇ ਦਿੱਲੀ ਵਲ ਭਜ ਨਿਕਲੇ। ਉਨ੍ਹਾਂ ਨੂੰ ਦਿੱਲੀ ਵਿਚ ਪਹੁੰਚਦਿਆ ਸਾਰ ਦਿੱਲੀ ਦੇ ਜਵਾਨਾ ਨੇ ਬਗਾਵਤ ਕਰਕੇ ਸਹਿਰ ਉਤੇ ਕਬਜਾ ਕਰ ਲਿਆ ਅਤੇ ਐਲਾਨ ਕੀਤਾ ਕਿ ਬੁੱਢਾ ਬਹਾਦਰ ਸਾਹ ਭਾਰਤ ਦਾ ਬਾਦਸਾਹ ਹੈ। ਇਸ ਪ੍ਰਕਾਰ

ਜਵਾਨਾ ਨੇ ਗ਼ਦਰ ਨੂੰ ਕ੍ਰਾਂਤੀ ਯੁਧ ਦਾ ਰੂਪ ਦੇ ਦਿੱਤਾ। ਹੁਣ ਸਾਰੇ ਸਿਪਾਹੀ, ਜਵਾਨ, ਜਿਮੀਦਾਰ, ਰਾਜੇ ਤੇ ਨਵਾਬ ਮੁਗ਼ਲ ਬਾਦਸ਼ਾਹ ਨਾਲ ਵਫ਼ਾ ਜਤਾਉਣ ਲੱਗੇ ਜਿਹੜਾ ਕਿ ਭਾਰਤੀ ਏਕਤਾ ਦਾ ਚਿੰਨ੍ਹ ਬਣ ਗਿਆ।

ਉੱਤਰੀ ਤੇ ਮੱਧ ਭਾਰਤ ਵਿਚ ਹਰ ਥਾਂ ਸਿਪਾਹੀਆ ਦੇ ਗ਼ਦਰ ਨੇ ਲੋਕ-ਪ੍ਰੀਅ ਬਗ਼ਾਵਤ ਦਾ ਰੂਪ ਧਾਰ ਲਿਆ ਜਿਸ ਵਿਚ ਆਮ ਵਸੋਂ ਭਾਗ ਲੈਣ ਲੱਗੀ। ਆਮ ਲੋਕਾ ਦੇ ਹਥਿਆਰ ਦਾਤੀਆ, ਹਥੌੜੇ, ਤੀਰ ਕਮਾਨ, ਲਾਠੀਆਂ, ਬਰਛੇ, ਕਿਰਪਾਨਾ ਤੇ ਕੁਲਹਾੜੇ ਸਨ। ਬਗ਼ਾਵਤ ਵਿਚ ਕਿਰਸਾਣਾ ਤੇ ਕਾਰੀਗਰਾ ਦੇ ਵੱਡੀ ਗਿਣਤੀ ਵਿਚ ਆ ਮਿਲਣ ਨਾਲ ਇਸ ਬਗ਼ਾਵਤ ਨੂੰ ਅਸਲੀ ਸਕਤੀ ਮਿਲੀ, ਵਿਸੇਸ ਕਰਕੇ ਅੱਜ ਕਲ ਦੇ ਉੱਤਰ ਪ੍ਰਦੇਸ ਅਤੇ ਬਿਹਾਰ ਦੇ ਇਲਾਕਿਆ ਵਿਚ। ਇਕ ਅਨੁਮਾਨ ਅਨੁਸਾਰ ਅਵਧ ਵਿਚ ਅੰਗ੍ਰੇਜ਼ਾ ਨਾਲ ਲੜ ਕੇ ਮਰਨ ਵਾਲੇ 150,000 ਬੰਦਿਆ ਵਿਚੋਂ 100,000 ਆਮ ਸਹਿਰੀ ਸਨ।

ਇਸ ਬਗ਼ਾਵਤ ਦੀ ਸਭ ਤੋਂ ਵੱਡੀ ਸਕਤੀ ਹਿੰਦੂ-ਮੁਸਲਮ ਏਕਤਾ ਸੀ। ਜਵਾਨਾ ਵਿਚ ਵੀ ਤੇ ਲੋਕਾ ਵਿਚ ਵੀ ਹਿੰਦੂ ਮੁਸਲਮਾਨ ਮੋਢੇ ਨਾਲ ਮੋਢਾ ਡਾਹ ਕੇ ਲੜਦੇ ਸਨ। ਸਾਰੇ ਬਾਗੀਆਂ ਨੇ ਮੁਸਲਮਾਨ ਬਾਦਸਾਹ ਬਹਾਦਰ ਸ਼ਾਹ ਨੂੰ ਆਪਣਾ ਸਹਿਨਸਾਹ ਮੰਨਿਆ ਹੋਇਆ ਸੀ। ਹਿੰਦੂ ਮੁਸਲਮਾਨ ਸਿਪਾਹੀ ਤੇ ਬਾਗੀ ਇਕ ਦੂਜੇ ਦੇ ਭਾਵਾ ਦੀ ਕਦਰ ਕਰਦੇ ਸਨ। ਪ੍ਰਮਾਣ ਵਜੋਂ ਜਿਥੇ ਵੀ ਬਗ਼ਾਵਤ ਸਫਲ ਹੋ ਜਾਦੀ ਸੀ ਗਊ ਦੇ ਕਤਲ ਦੀ ਮਨਾਹੀ ਦਾ ਹੁਕਮ ਦੇ ਦਿਤਾ ਜਾਦਾ ਸੀ। ਉਂਜ ਵੀ ਨੇਤ੍ਰਤਵ ਦੇ ਸਾਰੇ ਪੜਾਵਾਂ ਉਤੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਯੋਗ ਪ੍ਰਤਿਨਿਧਤਾ ਦਿੱਤੀ ਜਾਂਦੀ ਸੀ। ਪਿਛੋਂ ਜਾ ਕੇ ਇਕ ਉੱਚੇ ਅੰਗ੍ਰੇਜ਼ ਅਧਿਕਾਰੀ ਨੇ ਸ਼ਿਕਾਇਤ ਵੀ ਕੀਤੀ, "ਇਸ ਸਥਿਤੀ ਵਿਚ ਅਸੀਂ ਮੁਸਲਮਾਨਾ ਨੂੰ ਹਿੰਦੂਆ ਦੇ ਵਿਰੁਧ ਨਹੀਂ ਭੜਕਾ ਸਕਦੇ।" ਅਸਲ ਵਿਚ 1857 ਦੀਆ ਘਟਨਾਵਾਂ ਤੋਂ ਇਹ ਗੱਲ ਪ੍ਰਤੱਖ ਹੁੰਦੀ ਹੈ ਕਿ ਮਧ ਕਾਲ ਵਿਚ ਅਤੇ 1858 ਤੋਂ ਪਹਿਲਾ ਭਾਰਤ ਦੀ ਰਾਜਨੀਤੀ ਤੇ ਲੋਕਾ ਵਿਚ ਫ਼ਿਰਕੂ ਭਾਵਨਾ ਹੈ ਹੀ ਨਹੀਂ ਸੀ।

ਅੰਤ ਵਿਚ ਬਰਤਾਨਵੀ ਸਾਮਰਾਜ, ਜਿਸ ਕੋਲ ਸੰਸਾਰ ਦੀ ਸਾਰੀ ਸੱਤਾ ਸੀ ਅਤੇ ਜਿਸ ਦੀ ਭਾਰਤੀ ਰਾਜਿਆ ਤੇ ਨਵਾਬਾਂ ਨੇ ਵੀ ਪੂਰੀ ਮਦਦ ਕੀਤੀ ਸੀ, ਸੈਨਿਕ ਤੌਰ ਤੇ ਉਨ੍ਹਾ ਭਾਰਤੀਆਂ ਨਾਲੋਂ ਕਿਤੇ ਵਧੀਕ ਸਕਤੀਸਾਲੀ ਸਿੱਧ ਹੋਇਆ ਜਿਨ੍ਹਾ ਕੋਲ ਨਾ ਹੀ ਹਥਿਆਰ ਤੇ ਜਥੇਬੰਦੀ ਸੀ ਤੇ ਨਾ ਹੀ ਸੰਗਠਤ ਨੇਤ੍ਰਤਵ। ਇਸ ਤੋਂ ਪਹਿਲਾਂ ਕਿ ਭਾਰਤੀ ਇਹ ਘਾਟਾ ਪੂਰੀਆ ਕਰ ਸਕਦੇ ਅੰਗ੍ਰੇਜ਼ਾ ਨੇ ਆਪਣੀ ਪੂਰਨ ਸਕਤੀ ਸੰਗਠਤ ਕਰਕੇ ਬਗ਼ਾਵਤ ਨੂੰ ਬੁਰੀ ਤਰ੍ਹਾਂ ਦਬਾ ਦਿੱਤਾ। 20 ਸਤੰਬਰ, 1857, ਨੂੰ ਜਦੋਂ ਅੰਗ੍ਰੇਜ਼ਾਂ ਨੇ ਦਿੱਲੀ ਉਤੇ ਕਬਜਾ ਕਰਕੇ ਬਹਾਦਰ ਸ਼ਾਹ ਨੂੰ ਕੈਦ ਕਰ ਲਿਆ

ਤਾਂ ਬਾਗੀਆਂ ਨੂੰ ਬਹੁਤ ਵੱਡਾ ਧੱਕਾ ਲਗਿਆ। ਦੂਜੇ ਨੇਤਾ ਬਹਾਦਰੀ ਨਾਲ ਲੜਦੇ ਰਹੇ, ਪਰ ਇਕ ਇਕ ਕਰਕੇ ਸਾਰੇ ਹੀ ਰਹਿ ਗਏ। ਨਾਨਾ ਸਾਹਿਬ ਨੂੰ ਕਾਨਪੁਰ ਵਿਚ ਹਾਰ ਹੋਈ। ਉਸ ਦਾ ਵਫ਼ਾਦਾਰ ਕਮਾਂਡਰ ਤਾਂਤੀਆ ਟੋਪੀ ਅਪ੍ਰੈਲ 1859 ਤਕ ਗੁਰੀਲਾ ਲੜਾਈ ਲੜਦਾ ਰਿਹਾ ਜਦੋਂ ਉਸ ਦੇ ਇਕ ਜਿਮੀਂਦਾਰ ਮਿਤ੍ਰ ਨੇ ਉਸ ਨੂੰ ਦੁਸਮਣ ਦੇ ਹੱਥਾਂ ਵਿਚ ਦੇ ਦਿੱਤਾ। ਝਾਂਸੀ ਦੀ ਰਾਣੀ 17 ਜੂਨ 1858 ਵਿਚ ਹੱਥ ਵਿਚ ਤਲਵਾਰ ਲੈ ਕੇ ਲੜਦੀ ਹੋਈ ਮਾਰੀ ਗਈ। 1859 ਤਕ ਬਿਹਾਰ ਦਾ ਕੂੰਵਰ ਸਿੰਘ, ਦਿੱਲੀ ਦੇ ਬਾਗੀਆ ਦਾ ਕਮਾਂਡਰ ਜਵਾਨ ਬਖ਼ਤ ਖ਼ਾਨ, ਬਰੇਲੀ ਦਾ ਖ਼ਾਨ ਬਹਾਦਰ ਖ਼ਾਨ ਅਤੇ ਫ਼ੈਜਾਬਾਦ ਦਾ ਮੌਲਵੀ ਅਹਿਮਦਉੱਲਾ ਸਾਰੇ ਮਰ ਚੁੱਕੇ ਸਨ ਅਤੇ ਅਵਧ ਦੀ ਬੇਗਮ ਨੂੰ ਨਿਪਾਲ ਵਿਚ ਸ਼ਰਨ ਲੈਣੀ ਪਈ ਸੀ।

1859 ਦੇ ਅੰਤ ਤਕ ਭਾਰਤ ਉਤੇ ਬਰਤਾਨਵੀ ਰਾਜ ਪੂਰੀ ਤਰ੍ਹਾਂ ਸਥਾਪਤ ਹੋ ਚੁੱਕਾ ਸੀ, ਪਰ ਬਗਾਵਤ ਵਿਅਰਥ ਨਹੀਂ ਸੀ ਗਈ। ਭਾਵੇਂ ਇਹ ਭਾਰਤ ਨੂੰ ਪ੍ਰੰਪਰਾਵਾਦੀ ਨੇਤ੍ਰਤਵ ਥੱਲੇ ਪੁਰਾਣੇ ਢੰਗ ਨਾਲ ਬਚਾਉਣ ਦਾ ਹੀ ਯਤਨ ਸੀ ਫੇਰ ਵੀ ਇਹ ਭਾਰਤ ਨਿਵਾਸੀਆ ਦਾ ਪਹਿਲਾ ਵੱਡਾ ਸੰਗ੍ਰਾਮ ਸੀ ਜਿਹੜਾ ਭਾਰਤੀਆਂ ਨੇ ਬਰਤਾਨਵੀ ਸਾਮਰਾਜ ਤੋਂ ਸੁਤੰਤ੍ਰ ਹੋਣ ਲਈ ਲੜਿਆ। ਇਸ ਬਗਾਵਤ ਦੇ ਨਾਇਕਾਂ ਨੂੰ ਘਰ ਘਰ ਯਾਦ ਕੀਤਾ ਜਾਣ ਲਗਿਆ ਭਾਵੇਂ ਉਨ੍ਹਾ ਦਾ ਥੋੜਾ ਜਿੰਨਾ ਜਿਕਰ ਵੀ ਅੰਗ੍ਰੇਜ਼ ਸਰਕਾਰ ਨੂੰ ਗ਼ੁੱਸਾ ਦਿਵਾ ਦਿੰਦਾ ਸੀ।

## ਕਬੀਲਾ ਜਾਗ੍ਰਤੀਆਂ

ਭਾਰਤ ਦੇ ਬਹੁਤ ਸਾਰੇ ਭਾਗਾ ਵਿਚ ਫੈਲੇ ਹੋਏ ਕਬੀਲਿਆ ਨੇ ਸੈਂਕੜੇ ਜਾਗ੍ਰਤੀਆ ਵਿਚ ਭਾਗ ਲਿਆ। ਉਹ ਬਰਤਾਨਵੀ ਕੰਟਰੋਲ ਤੇ ਬਸਤੀਵਾਦੀ ਪ੍ਰਸ਼ਾਸਨ ਦੇ ਫੈਲਾਉ ਦੇ ਵਿਰੁੱਧ ਸਨ। ਵਿਸੇਸ ਕਰਕੇ ਉਹ ਸਾਹੂਕਾਰਾ, ਵਪਾਰੀਆ ਤੇ ਮਾਲਗੁਜਾਰਾ ਵਲੋਂ ਆਪਣੇ ਨਿਤਾਪ੍ਰਤੀ ਜੀਵਨ ਵਿਚ ਦਖਲ ਦੇ ਵਿਰੁੱਧ ਸਨ। ਇਨ੍ਹਾ ਨੂੰ ਅੰਗਰੇਜਾ ਨੇ ਬਸਤੀਵਾਦੀ ਕੰਟਰੋਲ ਤੇ ਆਰਥਕਤਾ ਮਜਬੂਤ ਕਰਨ ਲਈ ਕਬੀਲਿਆ ਦੇ ਸਿਰ ਚੜ੍ਹਾਇਆ ਹੋਇਆ ਸੀ। ਕਬੀਲਾ ਜਾਗ੍ਰਤੀਆ ਬੜੀ ਦਲੇਰੀ ਤੇ ਸੂਰਮਗਤੀ ਦੀ ਮਿਸਾਲ ਸਨ ਅਤੇ ਇਨ੍ਹਾ ਨੂੰ ਕੁਚਲਣ ਲਈ ਸਰਕਾਰ ਨੂੰ ਜੁਲਮ ਤੇ ਬੇਰਹਿਮੀ ਤੋਂ ਕੰਮ ਲੈਣਾ ਪੈਂਦਾ ਸੀ। ਇਕ ਪਾਸੇ ਕਿਰਪਾਨਾ, ਭਾਲਿਆ, ਕੁਲਹਾੜਿਆ ਤੇ ਤੀਰ ਕਮਾਨਾ ਵਾਲੇ ਦਲੇਰ ਤੇ ਨਿਡਰ ਕਬੀਲੇ ਸਨ ਤੇ ਦੂਜੇ ਪਾਸੇ ਨਵੀਨ ਤੋਂ ਨਵੀਨ ਹਥਿਆਰਾ ਨਾਲ ਸ਼ਸਤ੍ਰ-ਬਧ ਬਰਤਾਨਵੀ ਭਾਰਤੀ ਸੈਨਾ। ਲੱਖਾ ਲੋਕ ਜਾਨਾ

ਵਾਰ ਗਏ। ਅਨੇਕਾਂ ਕਬੀਲਾ ਜਾਗ੍ਰਤੀਆ ਵਿਚੋਂ 1820–1837 ਵਿਚ ਕੋਲਾਂ, 1855–56 ਵਿਚ ਸੰਥਾਲਾ, 1879 ਵਿਚ ਰੰਪਿਆ ਤੇ 1895–1901 ਵਿਚ ਮੁੰਡਾਂ ਦੀਆਂ ਬਗਾਵਤਾ ਖਾਸ ਤੌਰ ਤੇ ਵਰਣਨ ਯੋਗ ਹਨ।

## ਕਿਰਸਾਨ ਲਹਿਰਾਂ ਤੇ ਜਾਗ੍ਰਤੀਆਂ

ਬਸਤੀਵਾਦ ਦਾ ਅਸਲ ਕੁਲਹਾੜਾ ਭਾਰਤੀ ਕਿਰਸਾਣਾ ਉਤੇ ਪੈਂਦਾ ਰਿਹਾ ਜਿਹੜੇ ਸਮੇਂ ਸਮੇਂ ਇਸ ਦਾ ਟਾਕਰਾ ਵੀ ਕਰਦੇ ਰਹੇ। ਦੁਖ ਦੀ ਗੱਲ ਹੈ ਕਿ ਬਰਤਾਨਵੀ ਰਾਜ ਵਿਰੁੱਧ ਕਿਰਸਾਣ ਜਾਗ੍ਰਤੀ ਦੇ ਹਵਾਲੇ ਏਨੇ ਨਹੀਂ ਮਿਲਦੇ। ਇਹ ਹਵਾਲੇ ਤੇ ਵਰਣਨ ਹਾਲੀਂ ਵੀ ਸਰਕਾਰੀ ਪੁਰਾਲੇਖਾ ਜਾ ਨਵੀਨ ਇਤਿਹਾਸ ਦੇ ਹੋਰ ਸੋਮਿਆ ਵਿਚ ਪਏ ਹਨ। ਉਂਜ ਵੀ ਸਰਕਾਰੀ ਕਾਗ਼ਜਾ ਵਿਚ ਕਿਰਸਾਣ ਜਾਗ੍ਰਤੀ ਦੇ ਅਮਲਾ ਨੂੰ ਡਕੈਤੀ ਤੇ ਕਾਨੂੰਨ–ਭੰਗਣ ਦਾ ਨਾ ਦਿੱਤਾ ਗਿਆ ਹੈ। ਕੇਵਲ ਪਿਛਲੇ ਕੁਝ ਸਾਲਾ ਤੋਂ ਹੀ ਸਾਨੂੰ ਕਿਰਸਾਣ ਜਾਗ੍ਰਤੀ ਦੇ ਅਜਿਹੇ ਅਮਲਾ ਦਾ ਸਹੀ ਵੇਰਵਾ ਮਿਲਣ ਲਗਿਆ ਹੈ।

ਜਿਵੇਂ ਕਿ ਅਸੀਂ ਪਹਿਲਾ ਵੇਖ ਚੁੱਕੇ ਹਾ ਛੋਟੇ ਰਾਜਿਆ ਤੇ ਜਿਮੀਂਦਾਰਾ ਵਲੋਂ ਕੀਤੀਆ ਬਗਾਵਤਾ ਦੀ ਪਿੱਠ ਉਤੇ ਵੀ ਕਿਰਸਾਣ ਹੀ ਹੁੰਦੇ ਸਨ। ਇਹ ਗੱਲ 1857 ਦੀ ਵੱਡੀ ਬਗ਼ਾਵਤ ਬਾਰੇ ਵੀ ਸੱਚ ਹੈ। ਕੁਝ ਕਿਰਸਾਣੀ ਬਗਾਵਤਾ ਧਾਰਮਕ ਰੰਗਣ ਵਾਲੀਆ ਵੀ ਸਨ ਭਾਵੇਂ ਇਹ ਬਗਾਵਤਾਂ ਧਰਮ ਤੇ ਸਮਾਜ ਨੂੰ ਸੁਧਾਰਨ ਦੇ ਆਸ਼ੇ ਨਾਲ ਸੁਰੂ ਹੁਦੀਆ, ਪਰ ਛੇਤੀ ਹੀ ਇਨ੍ਹਾਂ ਦਾ ਕਿਰਸਾਣੀ ਸੁਭਾਅ ਉਬਲ ਆਉਂਦਾ ਸੀ ਜਿਹੜਾ ਨਵੇਂ ਜ਼ਿਮੀਂਦਾਰਾ, ਭੋਂ ਮਾਲਕਾ ਤੇ ਸ਼ਾਹੂਕਾਰਾ ਵਿਰੁਧ ਹਰ ਜਾਤੀ ਤੇ ਧਰਮ ਨੂੰ ਇਕ ਮੁੱਠ ਕਰ ਦਿੰਦਾ ਸੀ। ਅੰਤ ਵਿਚ ਕਿਰਸਾਣਾ ਨੇ ਬਰਤਾਨਵੀ ਸਾਮਰਾਜ ਨਾਲ ਵੀ ਟੱਕਰ ਲਈ। ਬੰਗਾਲ, ਬਿਹਾਰ, ਪੰਜਾਬ ਤੇ ਤਾਮਿਲਨਾਦ ਵਿਚ ਫੈਲੀ ਹੋਈ ਵਾਹਾਬੀ ਲਹਿਰ, ਬੰਗਾਲ ਦੀ ਫਾਰਾਜੀ ਲਹਿਰ ਅਤੇ ਪੰਜਾਬ ਦੀ ਕੂਕਾ ਲਹਿਰ ਇਸ ਦੇ ਪ੍ਰਤਖ ਪ੍ਰਮਾਣ ਹਨ।

1858 ਤੋਂ ਪਿਛੋਂ ਅੰਗ੍ਰੇਜ਼ਾ ਵਿਰੁਧ ਕਿਰਸਾਣਾ ਦੀ ਬਗ਼ਾਵਤ ਦੇ ਸੁਭਾਅ ਵਿਚ ਥੋੜੀ ਤਬਦੀਲੀ ਆ ਗਈ। ਹੁਣ ਕਿਰਸਾਣ ਸਿਧੇ ਤੌਰ ਤੇ ਕਿਰਸਾਣੀ ਮੰਗਾ ਲਈ ਸਰਕਾਰ, ਵਿਦੇਸ਼ੀ ਬਾਗ਼–ਮਾਲਕਾ, ਅਤੇ ਦੇਸੀ ਜਿਮੀਂਦਾਰਾ ਤੇ ਸਾਹੂਕਾਰਾ ਨਾਲ ਟੱਕਰ ਲੈਣ ਲੱਗੇ।

ਵਰਤਮਾਨ ਯੁਗ ਦੀ ਸਭ ਤੋਂ ਵੱਡੀ ਬਗ਼ਾਵਤ ਨੀਲ ਜਾਗ੍ਰਤੀ ਸੀ ਜਿਹੜ

1859-60 ਵਿਚ ਬੰਗਾਲੀਆ ਨੇ ਕੀਤੀ। ਨੀਲ ਦੀ ਖੇਤੀ ਸਮੁੱਚੇ ਤੌਰ ਤੇ ਯੂਰਪ ਦੀ ਇਜਾਰੇਦਾਰੀ ਸੀ। ਵਿਦੇਸੀ ਹੁਕਮਰਾਨ ਭਾਰਤੀ ਲੋਕਾ ਤੋਂ ਨੀਲ ਦੀ ਕਾਸਤ ਕਰਵਾਦੇ ਸਨ ਤੇ ਉਨ੍ਹਾ ਉਤੇ ਬਹੁਤ ਜੁਲਮ ਕਰਦੇ ਸਨ। ਨੀਲ ਦੀ ਕਾਸ਼ਤ ਵਿਚ ਕਿਰਸਾਣਾ ਨੂੰ ਆਰਥਕ ਲਾਭ ਨਹੀਂ ਸੀ, ਪਰ ਬਾਗਾ ਦੇ ਮਾਲਕ ਅਜਿਹਾ ਕਰਵਾਣ ਲਈ ਡੰਡੇ ਤੇ ਜੇਲ੍ਹ ਦੀ ਖੁਲ੍ਹਮ ਖੁਲ੍ਹਾ ਵਰਤੋਂ ਕਰਦੇ ਸਨ। ਇਸ ਜੁਲਮ ਦੀ ਤਸਵੀਰ ਬੰਗਾਲ ਦੇ ਪ੍ਰਸਿਧ ਲੇਖਕ ਦੀਨ ਬੰਧੂ ਮਿਤ੍ਰਾ ਨੇ ਆਪਣੇ ਡਰਾਮੇ 'ਨੀਲ ਦਰਪਨ' ਵਿਚ ਖਿਚੀ ਜਿਹੜਾ 1860 ਵਿਚ ਪ੍ਰਕਾਸਤ ਹੋਇਆ। ਕਿਰਸਾਣੀ ਸਬਰ 1859 ਵਿਚ ਟੁੱਟ ਗਿਆ ਸੀ। ਸੈਂਕੜੇ ਕਿਰਸਾਣਾ ਨੇ ਨੀਲ ਦੀ ਖੇਤੀ ਕਰਨ ਤੋਂ ਸਾਫ਼ ਜਵਾਬ ਦੇ ਦਿੱਤਾ ਅਤੇ ਬੜੀ ਬਹਾਦਰੀ ਨਾਲ ਬਾਗ-ਮਾਲਕਾ ਦੇ ਜੁਲਮ ਤੇ ਉਨ੍ਹਾ ਦੇ ਹਥਿਆਰ-ਬੰਧ ਰਾਖਿਆ ਦਾ ਟਾਕਰਾ ਕੀਤਾ। ਬੰਗਾਲ ਦੇ ਬੁਧੀ-ਜੀਵੀਆ ਵੀ ਮੌਕਾ ਸੰਭਾਲਿਆ ਤੇ ਬਾਗੀ ਕਿਰਸਾਣਾ ਦਾ ਸਾਥ ਪੂਰਨ ਲਈ ਇਕ ਬਹੁਤ ਵੱਡੀ ਲਹਿਰ ਚਲਾਈ। ਸਰਕਾਰ ਨੂੰ ਮਜਬੂਰ ਹੋ ਕੇ ਅਜਿਹਾ ਕਮਿਸਨ ਬਠਾਉਣਾ ਪਿਆ ਜਿਹੜਾ ਇਸ ਢਾਚੇ ਦੀਆ ਘਟੀਆ ਤੇ ਵਧੀਕੀ ਵਾਲੀਆ ਗੱਲਾ ਦੀ ਪੜਤਾਲ ਕਰਦਾ। ਪਰ ਇਸ ਦੇ ਬਾਵਜੂਦ ਬਾਗ-ਮਾਲਕ ਜੁਲਮ ਕਰਨੋਂ ਨਹੀਂ ਹਟੇ ਤੇ ਕਿਰਸਾਣ ਬਗਾਵਤ ਤੇ। 1866-68 ਵਿਚ ਬਿਹਾਰ ਦੇ ਨੀਲ ਕਾਸਤਕਾਰਾ ਨੇ ਦਰਬੰਗਾ ਤੇ ਚੰਪਾਰਨ ਵਿਚ ਵੱਡੇ ਪੈਮਾਨੇ ਉਤੇ ਬਗਾਵਤ ਕੀਤੀ। ਇਸੇ ਤਰ੍ਹਾ 1883 ਤੇ 1889-90 ਵਿਚ ਬੰਗਾਲ ਵਿਚ ਜੈਸੋਰ ਦੇ ਕਿਰਸਾਣਾ ਨੇ ਵੀ ਬਗਾਵਤ ਕੀਤੀ।

ਦੂਣ 1870-80 ਵਿਚ ਪੂਰਬੀ ਬੰਗਾਲ ਵਿਚ ਇਕ ਵਾਰੀ ਫੇਰ ਕਿਰਸਾਣ ਜਾਗ੍ਰਤੀ ਅਾਈ। ਬੰਗਾਲ ਦੇ ਮਤੇ ਜਿਮੀਂਦਾਰ ਆਪਣੇ ਵਾਹਕਾ ਤੇ ਮੁਜਾਰਿਆ ਉਤੇ ਜੁਲਮ ਕਰਨ ਲਈ ਪ੍ਰਸਿਧ ਸਨ। ਉਹ ਕਿਰਸਾਣਾ ਨੂੰ ਤੰਗ ਕਰਨ, ਜਮੀਨਾ ਤੋਂ ਕਢਣ ਅਤੇ ਉਨ੍ਹਾ ਦੀ ਫਸਲ ਬਾੜੀ ਤੇ ਡੰਗਰ ਆਦਿ ਜਾਇਦਾਦਾ ਜਬਤ ਕਰਨ ਅਤੇ ਮਾਮਲਾ ਆਦਿ ਵਧਾਉਣ ਲਈ ਤਾਕਤ ਦੀ ਵਰਤੋਂ ਕਰਨੋਂ ਜਾ ਕਿਰਸਾਣਾ ਨੂੰ ਭੋਂ-ਮਾਲਕੀ ਦਾ ਹੱਕ ਪ੍ਰਾਪਤ ਕਰਨ ਤੋਂ ਰੋਕਣੋਂ ਬਾਜ ਨਹੀਂ ਸਨ ਆਉਂਦੇ। ਪਰ ਬੰਗਾਲੀ ਕਿਰਸਾਣਾ ਦਾ ਅਜਿਹੇ ਅਮਲਾ ਦੇ ਵਿਰੋਧ ਦਾ ਇਤਿਹਾਸ ਵੀ ਕਾਫੀ ਪੁਰਾਣਾ ਹੈ। 1782 ਵਿਚ ਉੱਤਰੀ ਬੰਗਾਲ ਦੇ ਕਿਰਸਾਣ ਈਸਟ ਇੰਡੀਆ ਕੰਪਨੀ ਦੇ ਮਾਮਲਾ ਕਲੈਕਟਰ ਦੇਬੀ ਸਿੰਘ ਨੂੰ ਟੁੱਟ ਪਏ ਸਨ। 1872-76 ਵਿਚ ਉਨ੍ਹਾ ਮਾਮਲਾ ਰੁਕਰ ਸੰਘ ਬਣਾ ਕੇ ਪੂਰਬੀ ਬੰਗਾਲ ਦੇ ਵੱਖ ਵੱਖ ਭਾਗਾ ਵਿਚ ਜਿਮੀਂਦਾਰਾ ਤੇ ਉਨ੍ਹਾ ਦੇ ਏਜੰਟਾ ਉਤੇ ਹਮਲੇ ਕੀਤੇ। ਇਹ ਲਹਿਰ ਤੇ ਸੰਘ ਸਰਕਾਰੀ ਦਖਲ ਤੋਂ ਇਨਾ ਕਾਬੂ ਵਿਚ ਨਹੀਂ ਆਏ। ਫੇਰ ਵੀ ਕਿਰਸਾਣੀ ਲਹਿਰ ਏਨੇ ਵੱਡੇ ਪੈਮਾਨੇ

ਉਤੇ ਫੈਲੀ ਕਿ ਜਦੋਂ ਤੱਕ ਸਰਕਾਰ ਨੇ ਅਜਿਹੇ ਕਾਨੂੰਨ ਬਣਾਉਣ ਦਾ ਭਰੋਸਾ ਨਹੀਂ ਦਿਲਵਾਇਆ ਜਿਹੜੇ ਜਿਮੀਂਦਾਰਾ ਦੇ ਜੁਲਮ ਨੂੰ ਰੋਕਣ। ਕਿਰਸਾਣਾ ਨੇ ਆਪਣੀ ਲਹਿਰ ਠੰਢੀ ਨਹੀਂ ਪੈਣ ਦਿੱਤੀ। ਕਿਰਸਾਣਾ ਦੀਆ ਇਨ੍ਹਾ ਮੰਗਾ ਦੀ ਇਥੇ ਵੀ ਬਹੁਤ ਸਾਰੇ ਬੁਧੀਜੀਵੀਆ ਨੇ ਸਹਾਇਤਾ ਕੀਤੀ।

1875 ਵਿਚ ਮਹਾਰਾਸ਼ਟ੍ਰ ਦੇ ਪੂਨਾ ਤੇ ਅਹਿਮਦ ਨਗਰ ਜਿਲਿਆ ਵਿਚ ਬਹੁਤ ਵੱਡੀ ਬਗਾਵਤ ਉਭਰੀ ਮਹਾਰਾਸਟ੍ਰ ਵਿਚ ਸਰਕਾਰ ਨੇ ਮਾਮਲੇ ਦੀ ਉਗਰਾਹੀ ਦਾ ਫ਼ੈਸਲਾ ਸਿਧਾ ਕਿਰਸਾਣਾ ਨਾਲ ਕੀਤਾ ਸੀ। ਪਰ ਮਾਮਲੇ ਦੀ ਮਾਤ੍ਰਾ ਏਨੀ ਜਿਆਦਾ ਰਖੀ ਗਈ ਸੀ ਕਿ ਕਿਰਸਾਣਾ ਨੂੰ ਸਾਹੂਕਾਰਾ ਆਦਿ ਤੋਂ ਪੈਸਾ ਲਏ ਬਿਨਾ ਇਹ ਮਾਮਲਾ ਦੇਣਾ ਅਸੰਭਵ ਹੋ ਗਿਆ ਸੀ। ਸਾਹੂਕਾਰ ਅਜਿਹੀ ਰਕਮ ਉਤੇ ਬਹੁਤ ਜਿਆਦਾ ਸੂਦ ਲੈਂਦੇ ਸਨ। ਸਾਹੂਕਾਰਾ ਨੇ ਕਈ ਕਾਨੂੰਨੀ ਤੇ ਗ਼ੈਰ-ਕਾਨੂੰਨੀ ਢੰਗਾਂ ਨਾਲ ਕਿਰਸਾਣਾ ਦੇ ਗਲ ਉਤੇ ਅੰਗੂਠਾ ਰਖ ਛੱਡਿਆ ਸੀ ਜਿਸ ਕਾਰਨ ਕਿਰਸਾਣਾ ਦੀ ਜਮੀਨ ਸਾਹੂਕਾਰਾਂ ਕੋਲ ਬੈ ਜਾ ਗਹਿਣੇ ਧਰੀ ਜਾ ਰਹੀ ਸੀ। 1874 ਵਿਚ ਕਿਰਸਾਣਾਂ ਦੇ ਸਬਰ ਦਾ ਪਿਆਲਾ ਟੁੱਟ ਗਿਆ, ਪੂਨੇ ਤੇ ਅਹਿਮਦ ਨਗਰ ਦੇ ਕਿਰਸਾਣਾਂ ਨੇ ਜਥੇਬੰਦ ਹੋ ਕੇ ਸਾਹੂਕਾਰਾਂ ਦਾ ਹੁੱਕਾ ਪਾਣੀ ਬੰਦ ਕਰ ਦਿੱਤਾ। ਬਾਅਦ ਵਿਚ ਇਸ ਤੋਂ ਵੀ ਵੱਡੀ ਲਹਿਰ ਚਾਲੂ ਕੀਤੀ — ਜਿਥੇ ਕਿਧਰੇ ਵੀ ਦਾਉ ਲਗਦਾ ਉਹ ਸੂਦ ਦੇ ਕਾਗ਼ਜਾ ਉਤੇ ਕਬਜਾ ਕਰਕੇ ਉਨ੍ਹਾ ਨੂੰ ਖੁਲ੍ਹਮ ਖੁਲ੍ਹਾ ਜਲਾਉਣ ਲੱਗੇ। ਇਸ ਕਿਰਸਾਣ ਜਾਗ੍ਰਤੀ ਨੂੰ ਕੁਚਲਣ ਵਿਚ ਪੁਲਸ ਅਸਫ਼ਲ ਰਹੀ। ਪੂਨੇ ਦੀ ਸਾਰੀ ਸੈਨਾ — ਰਸਾਲਾ ਪਿਆਦਾ ਤੇ ਤੋਪਖਾਨਾ — ਇਸ ਅਮਲ ਵਿਚ ਲੱਗੀ ਤਾਂ ਸਥਿਤੀ ਕਾਬੂ ਵਿਚ ਆਈ। ਇਥੇ ਵੀ ਮਹਾਰਾਸਟ੍ਰ ਦੇ ਨਵੇਂ ਬੁਧੀਜੀਵੀਆ ਨੇ ਕਿਰਸਾਣਾਂ ਦਾ ਸਾਥ ਦਿੱਤਾ। ਪਰ ਉਨ੍ਹਾ ਨੇ ਹੀ ਇਸ ਗੱਲ ਦਾ ਗਿਆਨ ਕਰਵਾਇਆ ਕਿ ਇਸ ਦੁਰਦਸਾ ਦੀ ਮੂਲ ਜੜ੍ਹ ਮਾਮਲੇ ਦੀ ਵਡੇਰੀ ਮਾਤ੍ਰਾ ਅਤੇ ਸਰਕਾਰ ਵਲੋਂ ਕਰਜ਼ਾ ਮਿਲ ਸਕਣ ਦੇ ਵਸੀਲਿਆ ਦੀ ਘਾਟ ਹੈ।

ਕਿਰਸਾਣੀ ਵਿਰੋਧ ਦੇਸ ਦੇ ਹੋਰ ਭਾਗਾ ਵਿਚ ਵੀ ਹੋਇਆ। ਭੋਂ ਮਾਲਕਾ (ਜੈਨਮੀ) ਦੇ ਜੁਲਮ ਤੋਂ ਤੰਗ ਆ ਕੇ ਮਾਲਾਬਾਰ (ਉੱਤਰੀ ਕੇਰਲ) ਦੇ ਮਾਪਿਲਾ ਕਿਰਸਾਣਾ ਨੇ 1836 ਤੋਂ 1854 ਤੱਕ ਲਗ ਪਗ 22 ਬਗ਼ਾਵਤਾਂ ਜਥੇਬੰਦ ਕੀਤੀਆਂ। ਇਕ ਵਾਰੀ ਫੇਰ ਮਾਪਿਲਾ ਅਸੁਤੰਸਟੀ 1873-1880 ਵਿਚ ਪੰਜ ਵੱਡੀਆ ਬਗਾਵਤਾਂ ਦੇ ਰੂਪ ਵਿਚ ਪ੍ਰਗਟ ਹੋਈ। ਇਸੇ ਤਰ੍ਹਾ ਆਸਾਮ ਦੇ ਮੈਦਾਨਾਂ ਵਿਚ ਵੀ ਮਾਮਲੇ ਦੀ ਭਾਰੀ ਮਾਤ੍ਰਾ ਵਿਰੁਧ 1893-94 ਵਿਚ ਕਿਰਸਾਣਾ ਨੇ ਆਵਾਜ਼ ਉਠਾਈ। ਕਿਰਸਾਣਾ ਨੇ ਮਾਮਲਾ ਦੇਣੋਂ ਇਨਕਾਰ ਕੀਤਾ। ਸਰਕਾਰ ਵਲੋਂ ਜਮੀਨਾਂ ਉਤੇ ਕਬਜਾ ਕਰਨ ਦੇ ਯਤਨਾਂ ਦਾ ਵਿਰੋਧ ਕੀਤਾ ਅਤੇ ਮਾਮਲਾ ਉਗਰਾਹੁਣ ਵਾਲਿਆਂ

ਨਾਲ ਡੱਟ ਕੇ ਲੜਾਈ ਕੀਤੀ। ਇਥੇ ਵੀ ਸਰਕਾਰ ਨੂੰ ਇਹ ਬਗ਼ਾਵਤ ਰੋਕਣ ਲਈ ਬਹੁਤ ਸਾਰੇ ਸਸਤ੍ਰ-ਬਧ ਸਿਪਾਹੀ ਭਰਤੀ ਕਰਨੇ ਪਏ। ਬਹੁਤ ਸਾਰੇ ਕਿਰਸਾਣ ਪੁਲਸ ਦੀ ਗੋਲੀ ਅਤੇ ਸੰਗੀਨਾ ਦਾ ਸ਼ਿਕਾਰ ਹੋਏ। ਉਨ੍ਹਾਂ ਦਿਨਾਂ ਦੇ ਪੁਲਸ ਤੇ ਸੈਨਾ ਦੇ ਜ਼ੁਲਮਾ ਨੂੰ ਆਸਾਮ ਦੇ ਕਿਰਸਾਣ ਅੱਜ ਤੱਕ ਨਹੀ ਭੁਲੇ।

ਪਰ 19ਵੀ ਸਦੀ ਦੀਆ ਇਹ ਲਹਿਰਾ ਤੇ ਜਾਗ੍ਰਤੀਆ ਕਿਸੇ ਵੀ ਪੜਾਅ ਤੇ ਬਰਤਾਨਵੀ ਸਰਕਾਰ ਨੂੰ ਖ਼ਤਰਾ ਸਾਬਤ ਨਹੀ ਹੋਈਆ। ਇਹ ਤਾ ਕੇਵਲ ਕਿਰਸਾਣਾ ਤੇ ਕਬੀਲਿਆ ਦਾ ਬਸਤੀਵਾਦੀ ਆਰਥਕਤਾ ਲਾਗੂ ਕਰਨ ਤੋਂ ਪੈਦਾ ਹੋਈ ਭੋ-ਦਖਲੀ ਤੇ ਜ਼ੁਲਮ ਵਿਰੁਧ ਕੁਦਰਤੀ ਪਰ ਵੱਡੇ ਪੈਮਾਨੇ ਦਾ ਰੋਸ ਹੀ ਸੀ। ਉਨ੍ਹਾ ਦਾ ਸਾਰਾ ਗੁੱਸਾ ਨਜਦੀਕੀ ਦੁਸਮਣ ਉਤੇ ਨਿਕਲਦਾ ਸੀ ਭਾਵੇ ਉਹ ਨੀਲ ਦੇ ਬਾਗਾ ਦਾ ਮਾਲਕ ਸੀ ਜਾ ਜਿਮੀਦਾਰ ਜਾ ਸਾਹੂਕਾਰ। ਪਰ ਇਸ ਦੇ ਨਾਲ ਹੀ ਕਿਰਸਾਣ ਬਰਤਾਨੀਆ ਵਲੋ ਲਾਗੂ ਕੀਤੇ ਜਾ ਰਹੇ ਬਰਤਾਨਵੀ ਬਸਤੀਵਾਦ ਦੇ ਕ੍ਰਿਸੀ ਢਾਚੇ ਦਾ ਵੀ ਵਿਰੋਧ ਕਰਦੇ ਸਨ, ਜਿਹੜਾ ਕਿ ਹਕੂਮਤ ਅਮਨ ਸਾਤੀ ਕਾਇਮ ਰਖਣ ਦੇ ਨਾ ਥੱਲੇ ਲਾਗੂ ਕਰਦੀ ਸੀ। ਇਸ ਪ੍ਰਕਾਰ ਭਾਰਤ ਦੇ ਅਨਪੜ੍ਹ ਤੇ ਅਨਜਾਣ ਕਿਰਸਾਣਾ ਨੇ ਬਰਤਾਨਵੀ ਬਸਤੀਵਾਦ ਨੂੰ ਨਵੇ ਪੜ੍ਹੇ ਹੋਏ ਤੇ ਉਪਰਲੀ ਸ੍ਰੇਣੀ ਦੇ ਲੋਕਾ ਨਾਲੋ ਵਧੇਰੇ ਚੰਗੀ ਤਰ੍ਹਾ ਸਮਝਿਆ ਤੇ ਭਾਪਿਆ। ਇਹ ਗੱਲ ਵਖਰੀ ਹੈ ਕਿ ਉਨ੍ਹਾ ਦੇ ਸਾਰੇ ਸੰਗ੍ਰਾਮ ਅਸਫਲ ਹੋਣੇ ਲਾਜਮੀ ਸਨ। ਸਕਤੀਸਾਲੀ ਬਰਤਾਨਵੀ ਸਾਮਰਾਜ ਤੇਂ ਇਸ ਦੀ ਨਵੇ ਹਥਿਆਰਾਂ ਨਾਲ ਸਸਤ੍ਰ ਬਧ ਸੈਨਾ ਅਤੇ ਇਸ ਦੇ ਸਾਰੇ ਸੰਸਾਰ ਵਿਚ ਫੈਲੇ ਵਸੀਲਿਆ ਦੇ ਟਾਕਰੇ ਉਤੇ ਕਿਰਸਾਣ ਸਮੂਹਾ ਦੀ ਸੂਰਮਗਤੀ, ਹੌਸਲਾ, ਵਿਸਵਾਸ ਤੇ ਜਾਨਾ ਕੁਰਬਾਨ ਕਰਨ ਦੀ ਭਾਵਨਾ ਕੋਈ ਅਰਥ ਨਹੀ ਸੀ ਰਖਦੀ। ਕਿਰਸਾਣਾ ਕੋਲ ਬਸਤੀਵਾਦੇ ਤੋਂ ਪੈਦਾ ਹੋਈਆ ਸਮਾਜਕ ਸਕਤੀਆ ਦੇ ਠੀਕ ਵਿਸਲੇਸਣ ਉਤੇ ਆਧਾਰਤ ਕੋਈ ਨਵਾਂ ਸਿਧਾਂਤ ਜਾਂ ਸਮਾਜਕ, ਆਰਥਕ ਤੇ ਰਾਜਨੀਤਕ ਪਰੋਗ੍ਰਾਮ ਨਹੀਂ ਸੀ ਜਿਹੜਾ ਜੜ੍ਹਾ ਤੱਕ ਕਾਟ ਕਰਦਾ। ਉਨ੍ਹਾ ਕੋਲ ਸਮਾਜ ਦਾ ਅਜਿਹਾ ਸਿਧਾਤ ਜਾ ਜੀਵਨ ਦਾ ਅਜਿਹਾ ਨਵੀਨ ਢੰਗ ਨਹੀ ਸੀ ਜਿਹੜਾ ਲੋਕਾ ਨੂੰ ਵੱਡੇ ਪੈਮਾਨੇ ਉਤੇ ਇਕ-ਮੁੱਠ ਤੇ ਇੱਕਤ੍ਰਤ ਕਰਦਾ। ਇਕੜ ਦੁਕੜ ਤੇ ਗ਼ੈਰ-ਜਥੇਬੰਦ ਜਾਗ੍ਰਤੀਆ ਭਾਵੇ ਕਿੰਨੀਆਂ ਹੀ ਕਿਉਂ ਨਾ ਹੁੰਦੀਆ ਵਰਤਮਾਨ ਸਾਮਰਾਜ ਦਾ ਟਾਕਰਾ ਨਹੀ ਸਨ ਕਰ ਸਕਦੀਆ। ਇਸ ਲਈ ਨਵੀਨ ਵਿਚਾਰਾਂ, ਸਮਾਜਕ ਵਿਸਲੇਸਣ, ਨਵੇ ਦ੍ਰਿਸਟੀਕੋਨ, ਅਤੇ ਅਜਿਹੇ ਸਿਧਾਤਾ ਤੇ ਗੁਟ-ਬੰਦੀਆ ਦੀ ਲੋੜ ਸੀ ਜਿਹੜੇ ਜਨਤਾ ਨੂੰ ਸਮੁੱਚੇ ਭਾਰਤ ਦੀ ਰਾਜਨੀਤਕ ਜਾਗ੍ਰਤੀ ਲਈ ਇਕਤ੍ਰਤ ਕਰਦੇਂ। ਇਹ ਸਥਿਤੀ 20ਵੀ ਸਦੀ ਵਿਚ ਪੈਦਾ ਹੋਈ ਜਦੋਂ ਕਿਰਸਾਣੀ ਅਸੰਤੁਸ਼ਟੀ ਨੇ ਲੋਕਾਂ ਦੀ ਲਹਿਰ ਨੇ ਸਾਮਰਾਜ ਵਿਰੁਧ

ਆਮ ਅਸੰਤੁਸਟੀ ਨਾਲ ਰਲ ਕੇ ਸਰਬ ਭਾਰਤੀ ਰਾਸਟ੍ਰੀ ਲਹਿਰ ਅਤੇ ਹੋਰ ਕਿਰਸਾਣ ਲਹਿਰਾ ਦਾ ਵਡੇਰਾ ਰੂਪ ਧਾਰਨ ਕੀਤਾ। ਪਰ 19ਵੀ ਸਦੀ ਦੀਆ ਲਹਿਰਾਂ ਨੇ ਇਕ ਗੱਲ ਤਾ ਪ੍ਰਤਖ ਕਰ ਹੀ ਦਿੱਤੀ ਸੀ ਕਿ ਸਾਮਰਾਜ ਦਾ ਵਿਰੋਧ ਕਰਨ ਲਈ ਭਾਰਤ ਨਿਵਾਸੀਆ ਕੋਲ ਅਥਾਹ ਵਸੀਲੇ ਤੇ ਹੋਸਲਾ ਸੀ।

## ਨਵੀਨ ਰਾਜਨੀਤੀ ਤੇ ਨਵੀਆਂ ਜਥੇਬੰਦੀਆਂ

19ਵੀਂ ਸਦੀ ਦੇ ਦੂਜੇ ਅੱਧ ਵਿਚ ਰਾਸ਼ਟ੍ਰੀ ਰਾਜਨੀਤਕ ਜਾਗ੍ਰਤੀ ਨੂੰ ਫੁੱਲ ਪਿਆ ਤੇ ਜਥੇਬੰਦ ਰਾਸਟ੍ਰੀ ਲਹਿਰ ਦਾ ਵਿਕਾਸ ਹੋਇਆ। ਇਸ ਸਮੇ ਵਿਚ ਨਵੇਂ ਬੁਧੀਜੀਵੀਆ ਨੇ ਨਵੀਆ ਰਾਜਨੀਤਕ ਸਾਂਝਾ ਸਥਾਪਤ ਕੀਤੀਆ ਤਾ ਕਿ ਦੇਸ ਵਿਚ ਰਾਜਨੀਤਕ ਕੰਮ ਕਰਨ ਲਈ ਰਾਜਨੀਤਕ ਸਿਖਸਾ ਦਾ ਪ੍ਰਸਾਰ ਕੀਤਾ ਜਾ ਸਕਦਾ। ਇਹ ਕੰਮ ਨਵੇਂ ਰਾਜਨੀਤਕ ਸਬੰਧਾਂ ਉਤੇ ਅਧਾਰਤ ਸੀ, ਯਥਾਰਥ ਦੇ ਨਵੇ ਬੋਧਕ ਵਿਸਲੇਸਣ ਉਤੇ, ਨਵੇ ਸਮਾਜਕ, ਰਾਜਨੀਤਕ ਆਰਥਕ ਆਸਿਆ ਉਤੇ ਸੰਗ੍ਰਾਮ ਤੇ ਵਿਰੋਧ ਦੀਆ ਨਵੀਨ ਸਕਤੀਆ ਉਤੇ ਅਤੇ ਰਾਜਨੀਤਕ ਜਥੇਬੰਦੀ ਦੀਆ ਨਵੀਆ ਤਕਨੀਕਾ ਉਤੇ। ਇਸ ਨਾਲ ਸਿਧਾਤ, ਨੀਤੀ, ਜਥੇਬੰਦੀ ਤੇ ਨੇਤ੍ਰਤਵ ਵਿਚ ਇਨਕਲਾਬ ਆਉਣਾ ਕੁਦਰਤੀ ਸੀ। ਇਹ ਕੰਮ ਕੋਈ ਸੌਖਾ ਨਹੀ ਸੀ ਕਿਉਂਕਿ ਭਾਰਤੀਆਂ ਨੂੰ ਨਵੀਨ ਰਾਜਨੀਤਕ ਅਮਲ ਦੀ ਉੱਕਾ ਹੀ ਕੋਈ ਸੂਝ ਨਹੀਂ ਸੀ। ਇਥੋਂ ਤੱਕ ਕਿ ਲੋਕਾਂ ਦੇ ਹੁਕਮਰਾਨਾ ਵਿਰੁਧ ਰਾਜਨੀਤਕ ਤੌਰ ਤੇ ਜਥੇਬੰਦ ਹੋ ਸਕਣ ਦਾ ਗਿਆਨ ਵੀ ਉਨ੍ਹਾ ਲਈ ਨਵਾਂ ਹੀ ਸੀ। ਇਸ ਦਾ ਨਤੀਜਾ ਇਹ ਹੋਇਆ ਕਿ ਇਹ ਨਵੀ ਰਾਜਨੀਤਕ ਸਾਂਝ ਪੈਦਾ ਕਰਨ ਜਾ ਸੂਝ ਦੇਣ ਵਿਚ ਅੱਧੀ ਸਦੀ ਤੋ ਵਧੇਰੇ ਸਮਾ ਲਗ ਗਿਆ।

ਰਾਜਾ ਰਾਮ ਮੋਹਨ ਰਾਇ ਪਹਿਲਾ ਭਾਰਤੀ ਨੇਤਾ ਸੀ ਜਿਸ ਨੇ ਰਾਜਨੀਤਕ ਸੁਧਾਰ ਦੀ ਲਹਿਰ ਜਾਰੀ ਕੀਤੀ। ਉਹ ਛਾਪੇਖਾਨੇ ਦੀ ਆਜ਼ਾਦੀ ਖੁਲ੍ਹਮ ਖੁਲ੍ਹਾ ਅਦਾਲਤੀ ਸੁਣਵਾਈ, ਨਿਆ ਪ੍ਰਣਾਲੀ ਤੇ ਪ੍ਰਸ਼ਾਸਨ ਪ੍ਰਣਾਲੀ ਦੇ ਨਿਖੇੜ, ਭਾਰਤੀਆ ਲਈ ਉਚੇਰੀਆ ਪਦਵੀਆ, ਕਿਰਸਾਣਾਂ ਦੀ ਜਿਮੀਦਾਰਾ ਕੋਲੋ ਸੁਰਖਸਾ ਅਤੇ ਭਾਰਤੀ ਵਪਾਰ ਤੇ ਉਦਯੋਗ ਦੇ ਵਿਕਾਸ ਲਈ ਲੜਿਆ। ਉਸ ਦੀ ਸਾਰੀ ਕੋਸਿਸ਼ ਇਸ ਆਸ਼ੇ ਉਤੇ ਆਧਾਰਤ ਸੀ ਕਿ ਬਰਤਾਨਵੀ ਰਾਜ ਦੇ ਪਿਛੋਂ ਸੁਤੰਤ੍ਰ ਭਾਰਤ ਦਾ ਜਨਮ ਅਟਲ ਸੀ। ਉਸ ਨੇ ਅੰਤਰ-ਰਾਸਟ੍ਰੀ ਮੁਆਮਲਿਆਂ ਵਿਚ ਦਿਲਚਸਪੀ ਲੈ ਕੇ ਹਰ ਥਾ ਸੁਤੰਤ੍ਰਤਾ, ਲੋਕ ਰਾਜ ਤੇ ਰਾਸਟ੍ਰਵਾਦ ਦੀ ਆਵਾਜ ਉੱਚੀ ਕੀਤੀ।

ਰਾਮ ਮੋਹਨ ਦੇ ਕੰਮ ਨੂੰ ਉਸ ਤੋਂ ਪਿਛੋਂ ਡੈਰੋਜੀਅਨ ਬੰਗਾਲੀ ਯੁਵਕਾਂ ਨੇ ਸੰਭਾਲਿਆ ਜਿਨ੍ਹਾਂ ਦਾ ਉਸਤਾਦ ਹੈਨਰੀ ਵਿਵੀਅਨ ਡੈਰੋਜੀਓ ਨਾਂ ਦਾ ਪ੍ਰਸਿਧ ਐਂਗਲੋ-ਇੰਡੀਅਨ ਸੀ। ਡੈਰੋਜੀਓ ਨੇ ਆਪਣੇ ਚੇਲਿਆਂ ਨੂੰ ਸੁਤੰਤ੍ਰਤਾ ਤੇ ਦੇਸ-ਪਿਆਰ ਦੀ ਤੀਬ੍ਰ ਗੁੜ੍ਹਤੀ ਦਿੱਤੀ ਜਿਹੜੀ ਫ੍ਰਾਂਸੀਸੀ ਇਨਕਲਾਬ, ਟਾਮ ਪੇਨ ਤੇ ਜਰਮੀ ਬੈਂਥਮ ਦੇ ਵਿਚਾਰਾਂ ਉਤੇ ਆਧਾਰਤ ਸੀ। ਇਨ੍ਹਾਂ ਨੌਜਵਾਨਾਂ ਨੇ ਕਈ ਜਨਤਕ ਜਥੇਬੰਦੀਆਂ ਸਥਾਪਤ ਕਰਕੇ ਨਵੇਂ ਵਿਚਾਰਾਂ ਤੇ ਉਨ੍ਹਾਂ ਨੂੰ ਭਾਰਤ ਉਪਰ ਢੁਕਾਉਣ ਦਾ ਪ੍ਰਚਾਰ ਕੀਤਾ ਅਤੇ ਇਨ੍ਹਾਂ ਵਿਚਾਰਾਂ ਨੂੰ ਦੂਰ ਦੂਰ ਫੈਲਾਉਣ ਲਈ ਅਖਬਾਰਾਂ ਤੇ ਰਸਾਲੇ ਕੱਢੇ। ਇਸ ਪ੍ਰਕਾਰ ਨਵੀਨ ਰਾਜਨੀਤਕ ਸੂਝ ਦਾ ਬੀਜ 1820 ਤੋਂ 1840 ਤੱਕ ਰਾਮ ਮੋਹਨ ਰਾਇ ਤੇ ਡੈਰੋਜੀਅਨ ਯੁਵਕਾਂ ਨੇ ਬੀਜਿਆ।

ਸਭ ਤੋਂ ਪਿਹਲੀ ਰਾਜਨੀਤਕ ਸਭਾ 1838 ਵਿਚ ਕੱਲਕਤੇ ਚਾਲੂ ਹੋਈ। ਇਸ ਦਾ ਨਾਂ ਸੀ ਲੈਂਡ ਹੋਲਡਰਜ਼ ਸੋਸਾਇਟੀ। ਪਰ ਇਸ ਦਾ ਆਸ਼ਾ ਸੀਮਤ ਸੀ — ਕੇਵਲ ਬੰਗਾਲ ਬਿਹਾਰ ਤੇ ਉੜੀਸਾ ਦੇ ਜਿਮੀਂਦਾਰਾਂ ਦੇ ਹੱਕਾਂ ਦੀ ਰਖਸ਼ਾ ਕਰਨਾ। 1843 ਵਿਚ ਵੱਡੇ ਰਾਜਨੀਤਕ ਮਨੋਰਥਾਂ ਨੂੰ ਮੁਖ ਰਖ ਕੇ ਬੰਗਾਲ ਬ੍ਰਿਟਿਸ਼ ਇੰਡੀਅਨ ਸੋਸਾਇਟੀ ਦੀ ਸਥਾਪਨਾ ਕੀਤੀ ਗਈ 1851 ਵਿਚ ਬ੍ਰਿਟਸ਼ ਇੰਡੀਆ ਐਸੋਸੀਏਸ਼ਨ ਬਣੀ। ਇਸ ਦੇ ਨਾਲ ਹੀ 1952 ਵਿਚ ਮਦਰਾਸ ਨੇਟਿਵ ਐਸੋਸੀਏਸ਼ਨ ਤੇ ਬੰਬਈ ਐਸੋਸੀਏਸ਼ਨ ਦੀ ਸਥਾਪਨਾ ਹੋਈ। ਇਹੋ ਜਿਹੀਆਂ ਹੋਰ ਵੀ ਅਨੇਕਾਂ ਸੰਸਥਾਵਾਂ ਤੇ ਕਲੱਬਾਂ ਭਾਰਤ ਦੇ ਨਿੱਕੇ ਮੋਟੇ ਸ਼ਹਿਰਾਂ ਵਿਚ ਸਥਾਪਤ ਹੋਈਆਂ। ਪਰ ਇਹ ਸਾਰੀਆਂ ਹੀ ਅਮੀਰ ਵਪਾਰੀਆਂ ਤੇ ਜਿਮੀਂਦਾਰਾਂ ਦੇ ਹੱਥਾਂ ਵਿਚ ਸਨ ਅਤੇ ਸਥਾਨਕ ਹਿੱਤਾਂ ਲਈ ਸਥਾਪਤ ਹੋਈਆਂ ਸਨ। ਇਹ ਬਰਤਾਨਵੀ ਭਾਰਤੀ ਸਰਕਾਰ ਅਤੇ ਬਰਤਾਨਵੀ ਪਾਰਲੀਮੈਂਟ ਅੱਗੇ ਆਪਣੀਆਂ ਰਾਜਨੀਤਕ ਤੇ ਆਰਥਕ ਮੰਗਾਂ ਪੇਸ਼ ਕਰਦੀਆਂ ਅਤੇ ਪ੍ਰਸ਼ਾਸਨ ਸੁਧਾਰ ਵਲ ਵਿਸ਼ੇਸ਼ ਧਿਆਨ ਦਿੰਦੀਆਂ। ਭਾਰਤੀ ਅਫਸਰਾਂ ਨੂੰ ਉਚੇਰੀਆਂ ਪਦਵੀਆਂ ਦੇਣ, ਵਿੱਦਿਆ ਦੇ ਵਿਕਾਸ, ਸਰਕਾਰ ਵਿਚ ਭਾਰਤੀਆਂ ਦੇ ਦਖਲ ਅਤੇ ਭਾਰਤੀ ਵਪਾਰ ਤੇ ਉਦਯੋਗ ਵਿਚ ਵਾਧੇ ਲਈ ਲੜਦੀਆਂ।

1857 ਦੀ ਬਗਾਵਤ ਦੀ ਅਸਫਲਤਾ ਤੋਂ ਇਕ ਗੱਲ ਸਿੱਧ ਹੋ ਗਈ ਸੀ ਕਿ ਜਿਮੀਂਦਾਰਾਂ, ਰਾਜਕੁਮਾਰਾਂ ਤੇ ਭੋਂ ਮਾਲਕਾਂ ਦੀ ਨੇਤਾਗਿਰੀ ਥੱਲੇ ਕੀਤਾ ਬਰਤਾਨਵੀ ਰਾਜ ਦਾ ਵਿਰੋਧ ਕਦੀ ਸਫਲ ਨਹੀਂ ਸੀ ਹੋ ਸਕਦਾ। ਬਸਤੀਵਾਦ ਦੇ ਵਿਰੋਧ ਲਈ ਨਵੇਂ ਮਾਰਗਾਂ ਤੇ ਸਾਧਨਾਂ ਦੀ ਲੋੜ ਸੀ। ਦੂਜੇ ਪਾਸੇ ਅਸੀਂ ਇਹ ਵੀ ਵੇਖ ਚੁੱਕੇ ਹਾਂ ਕਿ 1858 ਤੋਂ ਬਰਤਾਨਵੀ ਰਾਜੇ ਦੀਆਂ ਨੀਤੀਆਂ ਦਾ ਗੁਣ ਤੇ ਸੁਭਾਅ ਵੀ ਬਹੁਤ ਬਦਲ ਗਿਆ ਸੀ। ਹੁਣ ਸਰਕਾਰ ਪ੍ਰਤਿਗਾਮੀ ਹੋ ਗਈ ਸੀ ਅਤੇ ਭਾਰਤੀ ਬੁਧੀਜੀਵੀ ਲਗਾਤਾਰ ਪਰ ਤੇਜ਼ੀ ਨਾਲ

ਬਰਤਾਨੀਆਂ ਦੀਆਂ ਲੋਟੂ ਚਾਲਾਂ ਤੋਂ ਜਾਣੂ ਹੋ ਰਹੇ ਸਨ । ਉਹ ਬਰਤਾਨਵੀ ਨੀਤੀਆਂ ਨੂੰ ਪੜਚੋਲਵੀਂ ਅੱਖ ਨਾਲ ਵੇਖਣ ਲਗ ਪਏ ਸਨ। ਪਰ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਬੁਧੀਵਾਨਾਂ ਦਾ ਬਸਤੀਵਾਦ ਵਿਰੁਧ ਪ੍ਰਤੀਕਰਮ ਕਿਰਸਾਣਾਂ ਵਾਂਗ ਆਪ ਮੁਹਾਰਾ ਨਹੀਂ ਸੀ। ਇਸ ਵਿਚ ਝਿਜਕ ਸੀ, ਜਥੇਬੰਦੀ ਤੇ ਵਿਗਿਆਨ ਦੀ ਘਾਟ ਸੀ। ਭਾਰਤੀ ਬੁਧੀਜੀਵੀਆਂ ਨੂੰ ਅਸਲ ਸਥਿਤੀ ਸਮਝਣ ਵਿਚ ਬਹੁਤ ਸਮਾਂ ਲਗਿਆ । ਪਰ ਇਹ ਗਿਆਨ ਸਾਮਰਾਜ ਦੀ ਅਸਲ ਨੀਤੀ ਵਿਚ ਸਮੋ ਕੇ ਪੈਦਾ ਹੋਈ ਵਿਚਾਰ ਪ੍ਰਣਾਲੀ ਉਤੇ ਅਧਾਰਤ ਹੋਣ ਕਾਰਨ ਸਹਿਜੇ ਸਹਿਜੇ ਵਰਤਮਾਨ ਰਾਜਨੀਤਕ ਅਮਲਾਂ ਦਾ ਰੂਪ ਧਾਰਨ ਕਰ ਗਿਆ।

ਰਾਜਨੀਤਕ ਤੌਰ ਤੇ ਜਾਗ੍ਰਤ ਭਾਰਤੀਆਂ ਨੇ ਇਹ ਗੱਲ ਭਾਪ ਲਈ ਸੀ ਕਿ ਚਾਲੂ ਰਾਜਨੀਤਕ ਜਥੇਬੰਦੀਆਂ ਦਾ ਮਨੋਰਥ ਏਨਾ ਸੀਮਤ ਸੀ ਕਿ ਬਦਲਦੀਆਂ ਸਥਿਤੀਆ ਵਿਚ ਲਾਭਦਾਇਕ ਨਹੀਂ ਸੀ ਹੋ ਸਕਦਾ । ਪ੍ਰਮਾਣ ਵਜੋਂ ਬ੍ਰਿਟਿਸ਼ ਇੰਡੀਆ ਐਸੋਸੀਏਸ਼ਨ ਜ਼ਿਮੀਂਦਾਰਾਂ ਦੇ ਹੱਕ ਪਾਲਣ ਵਿਚ ਲਗੀ ਹੋਈ ਸੀ ਤੇ ਸਹਿਜੇ ਸਹਿਜੇ ਰਾਜ ਕਰ ਰਹੀ ਸ਼੍ਰੇਣੀ ਨਾਲ ਮਿਲਦੀ ਜਾ ਰਹੀ ਸੀ। ਪਰ ਨਵੀਂ ਰਾਜਨੀਤੀ ਲਈ ਬਰਤਾਨਵੀ ਰਾਜ ਦੇ ਆਲੋਚਨਾਤਮਕ ਅਧਿਐਨ ਦੀ ਲੋੜ ਸੀ। ਇਸ ਲਈ ਨਵੀ ਪਕਾਰ ਦੀ ਰਾਸਟ੍ਰੀ ਰਾਜਨੀਤਕ ਜਥੇਬੰਦੀ ਦੀ ਭਾਲ ਜਰੂਰੀ ਹੋ ਗਈ।

1866 ਵਿਚ ਦਾਦਾ ਭਾਈ ਨਾਰੋਜੀ ਨੇ ਲੰਡਨ ਵਿਚ ਈਸਟ ਇੰਡੀਆ ਐਸੋਸੀਏਸਨ ਦੀ ਸਥਾਪਨਾ ਕਰਕੇ ਭਾਰਤੀ ਮਾਮਲਿਆ ਉਤੇ ਵਿਚਾਰ ਕਰਨ ਅਤੇ ਬਰਤਾਨਵੀ ਜਨਤਾ ਦੀ ਲੋਕ ਰਾਇ ਪ੍ਰਭਾਵਤ ਕਰਨ ਲਈ ਇੱਕ ਮੰਚ ਤਿਆਰ ਕੀਤਾ। ਇਸਦੀਆ ਸਾਖਾਂ ਭਾਰਤ ਦੇ ਵੱਡੇ ਸ਼ਹਿਰਾ ਵਿਚ ਵੀ ਖੋਲ੍ਹੀਆ ਗਈਆ। ਛੇਤੀ ਹੀ ਦਾਦਾ ਭਾਈ ਨਾਰੋਜੀ ਨੂੰ ਉਸ ਦੇ ਸਮਕਾਲੀਆ ਤੇ ਆਉਣ ਵਾਲੀਆ ਨਸਲਾਂ ਨੇ ਗਰੈਂਡ ਓਲਡ ਮੈਨ ਆਫ਼ ਇੰਡੀਆ (ਭਾਰਤ ਦੇ ਲਾਜਵਾਬ ਧਿਆਣੇ) ਦਾ ਖ਼ਿਤਾਬ ਦੇ ਦਿੱਤਾ। ਉਸ ਦਾ ਜਨਮ 1825 ਦਾ ਸੀ। ਉਹ ਛੇਤੀ ਹੀ ਬਹੁਤ ਵੱਡਾ ਵਪਾਰੀ ਸਥਾਪਤ ਹੋ ਗਿਆ ਸੀ, ਪਰ ਉਸ ਨੇ ਆਪਣਾ ਸਾਰਾ ਜੀਵਨ ਤੇ ਧਨ ਰਾਸਟ੍ਰੀ ਲਹਿਰ ਦੇ ਨਮਿੱਤ ਲਾ ਦਿੱਤਾ। ਉਸ ਦੀ ਸਭ ਤੋਂ ਵੱਡੀ ਦੇਣ ਬਰਤਾਨਵੀ ਰਾਜ ਦਾ ਆਰਥਕ ਵਿਸ਼ਲੇਸ਼ਣ ਸੀ । ਉਸ ਨੇ ਸਿੱਧ ਕੀਤਾ ਕਿ ਭਾਰਤ ਦੀ ਗ਼ਰੀਬੀ ਤੇ ਆਰਥਕ ਪ੍ਰਤੀਗਾਮਤਾ ਦੀ ਜੜ੍ਹ ਸਥਾਨਕ ਨਹੀਂ, ਸਗੋਂ ਬਸਤੀਵਾਦੀ ਰਾਜ ਵਿਚ ਸੀ ਜਿਹੜਾ ਭਾਰਤੀ ਪੂੰਜੀ ਨੂੰ ਲੁੱਟੀ ਜਾ ਰਿਹਾ ਸੀ। ਉਹ ਸਾਰੀ ਉਮਰ ਯੁਵਕਾਂ ਦੇ ਨੇੜੇ ਰਹਿ ਕੇ ਆਪਣੇ ਵਿਚਾਰਾ ਤੇ ਰਾਜਨੀਤਕ ਸਿਧਾਂਤਾ ਨੂੰ ਨਵੀਆ ਲੀਹਾਂ ਉਤੇ ਢਾਲਦਾ ਰਿਹਾ।

ਜਸਟਸ ਮਹਾਂਦੇਵ ਗੋਵਿੰਦ ਰਾਨਾਡੇ, ਗਣੇਸ਼ ਵਾਸੂਦੇਵ ਜੋਸ਼ੀ, ਅਸ. ਐਚ. ਚਿਪਲੂੰਕਰ

ਆਦਿ ਨੇ ਮਿਲ ਕੇ 1870 ਵਿਚ ਪੂਨਾ ਸਰਬਜਨਕ ਸਭਾ ਦੀ ਸਥਾਪਨਾ ਕੀਤੀ। ਇਹ ਸਭਾ ਅਗਲੇ ਤੀਹ ਵਰ੍ਹੇ ਅਮਲੀ ਰਾਜਨੀਤਕ ਵਿੱਦਿਆ ਦਾ ਪ੍ਰਚਾਰ ਕਰਦੀ ਰਹੀ।

1876 ਤੇ 1880 ਵਿਚਕਾਰ ਵਾਇਸਰਾਇ ਲਿਟਨ ਦੀ ਪ੍ਰਤੀਗਾਮੀ ਤੇ ਪ੍ਰਤੱਖ ਰੂਪ ਵਿਚ ਭਾਰਤ-ਵਿਰੋਧੀ ਨੀਤੀ ਨੇ ਭਾਰਤੀ ਰਾਸਟ੍ਰੀ ਅਮਲ ਦੀ ਰਫ਼ਤਾਰ ਨੂੰ ਇਕ ਦਮ ਤੇਜ ਕਰ ਦਿੱਤਾ। ਪ੍ਰਤਿਗਾਮੀ ਨੀਤੀ ਇਸ ਪ੍ਰਕਾਰ ਸੀ — ਲੰਕਾਸਾਇਰ ਦੇ ਕਾਰਖਾਨੇਦਾਰਾਂ ਨੂੰ ਉੱਨਤੀ ਕਰ ਰਹੇ ਭਾਰਤੀ ਕਪੜੇ ਦੇ ਉਦਯੋਗ ਦੇ ਬਰਾਬਰ ਖੜਾ ਕਰਨ ਲਈ ਬਰਤਾਨਵੀ ਕਪੜੇ ਉਤੋਂ ਮਹਿਸੂਲ ਹਟਾਉਣਾ; ਅਫ਼ਗਾਨਿਸਤਾਨ ਵਿਰੁੱਧ ਜੰਗ ਲੜਨਾ ਜਿਸ ਦਾ ਭਾਰੀ ਖਰਚਾ ਭਾਰਤ ਉਤੇ ਪੈਣਾ ਸੀ; ਭਾਰਤੀਆ ਨੂੰ ਕਿਸੇ ਪ੍ਰਕਾਰ ਦੀ ਜਥੇਬੰਦੀ ਤੇ ਸਕਤੀ ਗ੍ਰਹਿਣ ਕਰਨ ਤੋਂ ਰੋਕਣ ਲਈ ਆਰਮਜ਼ ਐਕਟ ਪਾਸ ਕਰਨਾ, ਬਰਤਾਨਵੀ ਰਾਜ ਦੀ ਨੁਕਤਾਚੀਨੀ ਨੂੰ ਰੋਕਣ ਲਈ ਵਰਨੈਕੂਲਰ ਪ੍ਰੈਸ (ਭਾਰਤੀ ਛਾਪੇਖਾਨੇ ਵਿਰੁੱਧ) ਐਕਟ ਲਾਉਣਾ; ਇੰਡੀਅਨ ਸਿਵਲ ਸਰਵਿਸ ਵਿਚ ਦਾਖਲੇ ਦੇ ਮੌਕੇ ਘਟ ਕਰਨ ਲਈ ਉਮੀਦਵਾਰਾਂ ਦੀ ਉਮਰ ਇੱਕੀ ਤੋਂ ਘਟਾ ਕੇ ਉੱਨੀ ਕਰਨਾ ਅਤੇ ਦਿੱਲੀ ਵਿਚ ਐਨ ਉਸ ਸਮੇਂ ਸਾਹੀ ਦਰਬਾਰ ਕਰਨਾ ਜਦੋਂ ਕਿ ਲੱਖਾ ਭਾਰਤੀ ਕਾਲਗ੍ਰਸਤ ਸਨ। ਇਨ੍ਹਾ ਅਮਲਾ ਵਿਰੁੱਧ ਭਾਰਤ ਭਰ ਵਿਚ ਆਪ ਮੁਹਾਰੇ ਮੁਜਾਹਰੇ ਜਥੇਬੰਦ ਹੋਏ। 1870-80 ਵਿਚ ਸੁਦੇਸ਼ੀ ਸਿਧਾਂਤ ਦਾ ਪ੍ਰਚਾਰ ਸੁਰੂ ਹੋਇਆ। ਇਸ ਦਾ ਮਨੋਰਥ ਭਾਰਤੀ ਉਦਯੋਗਾ ਦੀ ਬਰਤਾਨਵੀ ਕਾਰਖਾਨੇਦਾਰਾ ਦੇ ਹੱਥੋਂ ਹੜੱਪ ਹੋਣ ਤੋਂ ਰਖਸ਼ਾ ਕਰਨਾ ਸੀ।

ਭਾਰਤੀ ਯੁਵਕਾ ਵਿਚ ਨਵੀਂ ਰਾਜਨੀਤਕ ਭਾਵਨਾ ਪਹਿਲੀ ਵਾਰੀ ਬੰਗਾਲ ਵਿਚ ਵੇਖੀ ਗਈ। ਬ੍ਰਿਟਿਸ ਇੰਡੀਆ ਐਸੋਸੀਏਸਨ ਦੀ ਪ੍ਰਤੀਗਾਮੀ ਤੇ ਜਿਮੀਂਦਾਰ ਭਾਵੀ ਰਾਜਨੀਤੀ ਨਵੀਂ ਮਧ-ਸ੍ਰੇਣੀ ਤੇ ਬੁਧੀਜੀਵੀਆ ਨੂੰ ਮਨਜੂਰ ਨਹੀਂ ਸੀ। ਉਨ੍ਹਾਂ ਜਿਮੀਂਦਾਰਾ ਦੇ ਮੁਕਾਬਲੇ ਉਤੇ ਖਲੋ ਕੇ ਲੋਕ ਹਿੱਤਾ ਦੇ ਰਾਖੇ ਹੋਣ ਦਾ ਨਾਅਰਾ ਲਾਇਆ। ਉਨ੍ਹਾ ਨੇ ਇਸ ਸਿਧਾਤ ਦੀ ਵੀ ਨਿਖੇਧੀ ਕੀਤੀ ਕਿ ਭਾਰਤ ਉਤੇ ਬਰਤਾਨੀਆ ਹਕੂਮਤ ਸਦੀਵੀ ਤੇ ਲਾਜਮੀ ਸੀ। ਅਨੰਦ ਮੋਹਨ ਬੋਸ ਤੇ ਸੁਰੇਂਦ੍ਰਨਾਥ ਬੈਨਰਜੀ ਦੀ ਅਗਵਾਈ ਹੇਠ ਉਨ੍ਹਾਂ ਨੇ ਜੁਲਾਈ 1876 ਵਿਚ ਇੰਡੀਅਨ ਐਸੋਸੀਏਸ਼ਨ ਦੀ ਨੀਂਹ ਰੱਖੀ। ਉਨ੍ਹਾ ਸਭ ਤੋਂ ਪਹਿਲਾ ਸਿਵਲ ਸੇਵਾਵਾ ਨਾਲ ਸਬੰਧਤ ਇਮਤਿਹਾਨਾਂ ਵਿਚ ਸੁਧਾਰ ਕਰਨ ਦਾ ਨਾਅਰਾ ਲਾਇਆ। ਇਸ ਸੰਸਥਾ ਨੇ ਸੁਰੇਂਦ੍ਰਨਾਥ ਬੈਨਰਜੀ ਨੂੰ ਆਪਣਾ ਪ੍ਰਤੀਨਿਧ ਬਣਾ ਕੇ ਦੇਸ਼ ਦੇ ਵੱਖ-ਵੱਖ ਭਾਗਾ ਵਿਚ ਆਪਣੇ ਵਿਚਾਰਾ ਦੀ ਪ੍ਰੋੜ੍ਹਤਾ ਜਿੱਤਣ ਲਈ ਭੇਜਿਆ। ਉਹ ਸਾਇਦ ਸਭ ਤੋਂ ਪਹਿਲਾ ਭਾਰਤੀ ਯੁਵਕ ਸੀ ਜਿਹੜਾ ਦੇਸ ਕਦਰ ਹਰਮਨ-ਪਿਆਰਾ ਹੋਇਆ। ਐਸੋਸੀਏਸਨ ਲਈ ਲੋਕ-ਰਾਇ ਜਿੱਤਣ ਵਾਸਤੇ ਇਸ ਦੇ ਆਗੂਆਂ ਨੇ ਮੁਜ਼ਾਰਿਆ ਦੀਆਂ ਜਿਮੀਂਦਾਰਾ ਵਿਰੁੱਧ ਅਤੇ

ਮਜਦੂਰਾ ਦੀਆਂ ਬਾਗ਼-ਮਾਲਕਾਂ ਵਿਰੁੱਧ ਮੰਗਾਂ ਲਈ ਜਲੂਸ ਕਢੇ। ਇਸ ਐਸੋਸੀਏਸ਼ਨ ਨੇ ਬੰਗਾਲ ਦੇ ਹੋਰ ਸਹਿਰਾ ਤੇ ਪਿੰਡਾ ਅਤੇ ਬੰਗਾਲ ਤੋਂ ਬਾਹਰਲੇ ਸ਼ਹਿਰਾਂ ਵਿਚ ਆਪਣੀਆਂ ਸਾਖਾ ਖੋਲ੍ਹੀਆ।

ਯੁਵਕ ਲੋਕ ਭਾਰਤ ਦੇ ਦੂਜੇ ਭਾਗਾ ਵਿਚ ਵੀ ਚੁੱਪ ਨਹੀਂ ਸਨ ਬੈਠੇ। 1884 ਵਿਚ ਐਮ. ਵੀਰਾਰਾਘਵਚਾਰੀ, ਜੀ. ਸੁਬਰਾਮਾਨੀਆ ਆਇਰ ਤੇ ਅਨੰਦ ਚਾਰਲੂ ਆਦਿ ਨੇ ਮਦਰਾਸ ਮਹਾਜਨ ਸਭਾ ਦੀ ਸਥਾਪਨਾ ਕੀਤੀ। ਬੰਬਈ ਵਿਚ ਫ਼ਿਰੋਜ ਸ਼ਾਹ ਮਹਿਤਾ, ਕੇ. ਟੀ. ਤਲੰਗ, ਬਦਰ-ਉੱਦੀਨ ਤਾਇਬਜੀ ਤੇ ਉਸ ਦੇ ਸਾਥੀਆ ਨੇ ਮਿਲ ਕੇ 1885 ਵਿਚ ਬੰਬੇ ਪ੍ਰੇਜੀਡੈਂਸੀ ਐਸੋਸੀਏਸ਼ਨ ਜਥੇਬੰਦ ਕੀਤੀ।

## ਨੈਸ਼ਨਲ ਕਾਂਗਰਸ ਦੀ ਸਥਾਪਨਾ

ਰਾਜਨੀਤਕ ਤੌਰ ਤੇ ਚੇਤਨ ਭਾਰਤੀਆਂ ਵਿਚ ਇਸ ਗੱਲ ਦਾ ਅਹਿਸਾਸ ਦਿਨੋ ਦਿਨ ਵਧਦਾ ਜਾ ਰਿਹਾ ਸੀ ਕਿ ਭਾਰਤ ਵਿਚ ਇਕ ਅਜਿਹੀ ਸਰਬ-ਭਾਰਤੀ ਜਥੇਬੰਦੀ ਦੀ ਲੋੜ ਸੀ ਜਿਥੇ ਇਕ ਪਾਸੇ ਤਾ ਸਾਝੇ ਮੰਚ ਉਤੇ ਬੈਠ ਕੇ ਵਿਚਾਰ ਵਟਾਦਰੇ ਦੁਆਰਾ ਸਾਝਾ ਅਮਲ ਤਿਆਰ ਹੋ ਸਕਦਾ ਤੇ ਦੂਜੇ ਪਾਸੇ ਵੱਡੇ ਪੈਮਾਨੇ ਉਤੇ ਸੁਤੰਤ੍ਰਤਾ ਸੰਗ੍ਰਾਮ ਚਾਲੂ ਕਰਨ ਲਈ ਲੋਕਾਂ ਨੂੰ ਵਿੱਦਿਅਤ ਕਰਨ ਦਾ ਕਾਰਜ ਛੇੜਿਆ ਜਾਦਾ। ਹੁਣ ਤੱਕ ਅਜਿਹੀ ਜਥੇਬੰਦੀ ਦੀ ਸਥਾਪਨਾ ਕਰਨ ਵਾਸਤੇ ਸਮਾਜਕ ਭੋਂ ਤਿਆਰ ਵੀ ਹੋ ਚੁੱਕੀ ਸੀ। ਲੋਕ ਤਜਰਬੇਕਾਰ ਹੋ ਚੁੱਕੇ ਸਨ। ਭਾਰਤ ਦੇ ਵੱਖ ਵੱਖ ਭਾਗਾ ਵਿਚ ਰਹਿੰਦੇ ਪ੍ਰਸਿਧ ਭਾਰਤੀਆ ਨੇ ਸਾਝੇ ਮੰਚ ਤੇ ਜਥੇਬੰਦੀ ਦੀ ਲੋੜ ਅਨੁਭਵ ਕਰਨੀ ਸੁਰੂ ਕਰ ਦਿਤੀ ਸੀ, ਜਿਵੇਂ ਪੱਛਮੀ ਭਾਰਤ ਵਿਚ ਦਾਦਾ ਭਾਈ ਨਾਰੋ ਜੀ, ਜਸਟਸ ਰਾਨਾਡੇ, ਫ਼ਿਰੋਜਸਾਹ ਮਹਿਤਾ, ਕੇ. ਟੀ. ਤਲੰਗ, ਰਹਿਮਤ-ਉੱਲਾ ਮੁਹਮੱਦ ਸਿਆਨੀ ਝਾਵੇਰੀ ਲਾਲ ਉਮਾ ਸ਼ੰਕਰ ਯਾਜਨੀਕ ਤੇ ਬਦਰਉੱਦੀਨ ਤਾਇਬਜੀ; ਦਖਣੀ ਭਾਰਤ ਵਿਚ ਜੀ. ਸੁਬਰਾਮਨੀਆ ਆਇਰ, ਐਸ. ਸੁਬਰਾਮਨੀਆ ਆਇਰ ਤੇ ਅਨੰਦਾ ਚਾਰਲੂ ਅਤੇ ਪੂਰਬੀ ਭਾਰਤ ਵਿਚ, ਡਬਲਯੂ. ਸੀ. ਬੈਨਰਜੀ, ਸੁਰੇਂਦ੍ਰਨਾਥ ਬੈਨਰਜੀ, ਅਨੰਦ ਮੋਹਨ ਬੋਸ, ਲਾਲ ਮੋਹਨ ਘੋਸ ਤੇ ਕਾਲੀਚਰਨ ਬੈਨਰਜੀ। ਦਸੰਬਰ 1883 ਵਿਚ ਇੰਡੀਅਨ ਐਸੋਸੀਏਸਨ ਨੇ ਪਹਿਲੋਂ ਹੀ ਸਰਬ-ਭਾਰਤੀ ਨੈਸਨਲ ਕਾਨਫਰੰਸ ਦਾ ਸੱਦਾ ਦੇ ਦਿੱਤਾ ਸੀ, ਪਰ ਉਹ ਵਧੇਰੇ ਸਫ਼ਲ ਨਹੀਂ ਸਨ ਹੋਏ। ਰਾਸਟ੍ਰੀ ਰਾਜਨੀਤਕਾ ਦੇ ਬੰਬਈ ਵਾਲੇ ਧੜੇ ਨੇ ਏ. ਓ. ਹਯੂਮ ਨਾ ਦੇ ਅੰਗ੍ਰੇਜ ਤੇ ਸਿਵਲ ਅਧਿਕਾਰੀ ਨਾਲ ਰਲ ਕੇ ਦੇਸ਼ ਦੇ ਵੱਖ ਵੱਖ ਭਾਗਾ ਦੇ

ਰਾਜਨੀਤਕ ਨੇਤਾਵਾਂ ਨੂੰ ਦਸੰਬਰ 1885 ਦੇ ਅੰਤਲੇ ਦਿਨਾਂ ਵਿਚ ਬੰਬਈ ਵਿਖੇ ਇੱਕਠੇ ਕਰਨ ਦਾ ਯਤਨ ਕੀਤਾ। ਇਨ੍ਹਾ ਨਤਾਵਾਂ ਨੇ ਇੰਡਆਨ ਨੈਸਨਲ ਕਾਗ੍ਰਸ ਸਥਾਪਤ ਕਰਕੇ ਡਬਲਯੂ. ਸੀ ਬੈਨਰਜੀ ਦੀ ਪ੍ਰਧਾਨਗੀ ਹੇਠ ਇਸ ਦੀ ਪਹਿਲੀ ਇਕਤ੍ਰਤਾ ਕਰਨ ਦਾ ਫੈਸਲਾ ਕੀਤਾ।

· ਕਿਹਾ ਜਾਂਦਾ ਹੈ ਕਿ ਹਯੂਮ ਨੇ ਇਸ ਜਥੇਬੰਦੀ ਦਾ ਸੱਦਾ ਏਸ ਲਈ ਦਿੱਤਾ ਸੀ ਕਿ ਪੜ੍ਹੇ ਲਿਖੇ ਭਾਰਤੀਆ ਵਿਚ ਪੈਦਾ ਹੋਈ ਅਸੰਤੁਸਟੀ ਲਈ ਕੋਈ ਨਿਕਾਸ ਪੇਸ ਕੀਤਾ ਜਾ ਸਕੇ। ਉਹ ਚਾਹੁੰਦਾ ਸੀ ਕਿ ਉਹ ਅਸੰਤੁਸਟ ਕਿਰਸਾਣੀ ਨਾਲ ਮਿਲ ਕੇ ਕਿਸੇ ਪ੍ਰਕਾਰ ਦਾ ਸੰਗਠਨ ਤਿਆਰ ਕਰ ਸਕਣ। ਇਕ ਸਹਿਜ ਭਾਵੀ ਰਾਜਨੀਤਕ ਲਹਿਰ ਦੀ ਸਰਪ੍ਰਸਤੀ ਕਰਕੇ ਉਹ ਇਸ ਨੂੰ ਕਾਬੂ ਤੋਂ ਬਾਹਰੀ ਨਹੀਂ ਸੀ ਹੋਣ ਦੇਣੀ ਚਾਹੁੰਦਾ। ਹਯੂਮ ਦਾ ਲਿਖਿਆ ਮਿਲਦਾ ਹੈ: "ਜਿਨ੍ਹਾਂ ਨੇ ਇਸ ਲਹਿਰ ਦਾ ਮੁਢ ਬੰਨ੍ਹਿਆ ਉਨ੍ਹਾਂ ਕੋਲ ਹੋਰ ਕੋਈ ਚਾਰਾ ਹੀ ਨਹੀਂ ਸੀ। ਚੇਤਨਤਾ ਤੇ ਜਾਗ੍ਰਤੀ ਬੜੀ ਤੇਜੀ ਨਾਲ ਉਬਲਣ ਨੂੰ ਫਿਰ ਰਹੀ ਸੀ। ਇਸ ਲਈ ਸੰਵਿਧਾਨਕ ਨਿਕਾਸ ਲਭਣਾ ਅਤਿ ਜਰੂਰੀ ਹੋ ਗਿਆ ਸੀ ਨਹੀਂ ਤਾ ਇਹ ਉਬਾਲਾ ਸਤਾਹ ਦੇ ਵਿਚੇ ਵਿਚ ਘੁਲ ਕੇ ਬੜੇ ਖਤਰਨਾਕ ਸਿੱਟੇ ਪੈਦਾ ਕਰ ਸਕਦਾ ਸੀ।"

ਪਰ ਹਯੂਮ ਦੀ ਇਹ ਵਿਆਖਿਆ ਇੰਡੀਅਨ ਨੈਸਨਲ ਕਾਂਗ੍ਰਸ ਦੀ ਸਥਾਪਨਾ ਨਾਲ ਕੋਈ ਸਬੰਧ ਨਹੀਂ ਰਖਦੀ। ਇਹ ਤ੍ਹਾ ਵਧ ਤੋਂ ਵਧ ਇਸ ਸਬੰਧ ਵਿਚ ਹਯੂਮ ਦੇ ਭਾਗ ਦੀ ਹੀ ਵਿਆਖਿਆ ਕਰਦੀ ਹੈ। ਅਜਿਹੇ ਭਾਰਤੀ ਜਿਹੜੇ ਸਰਬ-ਭਾਰਤੀ ਰਾਜਨੀਤਕ ਜਥੇਬੰਦੀ ਦੇ ਯਤਨ ਕਰ ਰਹੇ ਸਨ ਉਸ ਸਮਾਜਕ ਸਕਤੀ ਦੀ ਪ੍ਰਤੀਨਿਧਤਾ ਕਰਦੇ ਸਨ ਜਿਹੜੀ ਭਾਰਤ ਨੂੰ ਬਰਤਾਨਵੀ ਹਿੱਤਾ ਲਈ ਵਰਤਣ ਦੇ ਵਿਰੁਧ ਸੀ। ਉਨ੍ਹਾਂ ਨੂੰ ਅਜਿਹੀ ਜਥੇਬੰਦੀ ਦੀ ਲੋੜ ਸੀ ਜਿਹੜੀ ਭਾਰਤ ਦੀ ਰਾਜਨੀਤਕ ਤੇ ਆਰਥਕ ਉੱਨਤੀ ਲਈ ਲੜਦੀ। ਇਹ ਲੋਕ ਉੱਚੇ ਦਰਜੇ ਦੇ ਦੇਸ ਭਗਤ ਸਨ, ਵਿਦੇਸੀ ਸਰਕਾਰ ਦੇ ਪਿੱਠੂ ਨਹੀਂ ਸਨ। ਉਨ੍ਹਾ ਹਯੂਮ ਦੀ ਭਾਵਨਾ ਦਾ ਇਸ ਲਈ ਹੁੰਗਾਰਾ ਭਰਿਆ ਸੀ ਕਿ ਅਜਿਹਾ ਕਰਨ ਨਾਲ ਉਨ੍ਹਾ ਦੇ ਮੁੱਢਲੇ ਯਤਨਾਂ ਉਤੇ ਸਰਕਾਰੀ ਮੁਹਰ ਲਗਦੀ ਸੀ ਅਤੇ ਉਹ ਜਾਣਦੇ ਸਨ ਕਿ ਸਾਬਕਾ ਸਿਵਲ ਅਧਿਕਾਰੀ ਦੀ ਹਾਜਰੀ ਕਾਰਨ ਉਨ੍ਹਾ ਦੀ ਨੀਅਤ ਉਤੇ ਸ਼ਕ ਨਹੀਂ ਹੋਵੇਗਾ। ਜੇ ਹਯੂਮ ਕਾਗਰਸ ਤੋਂ ਸੇਫਟੀ ਵਲਵ ਦਾ ਕੰਮ ਲੈਣਾ ਚਾਹੁੰਦਾ ਸੀ ਤਾਂ ਕਾਗਰਸੀ ਨੇਤਾ ਉਸ ਤੋਂ ਬਿਜਲੀ ਰਚਾਊ ਯੰਤ੍ਰ ਦਾ ਕੰਮ ਲੈਣਾ ਚਾਹੁੰਦੇ ਸਨ। 1913 ਵਿਚ ਗੋਪਾਲ ਕ੍ਰਿਸ਼ਨ ਗੋਖਲੇ ਨੇ ਲਿਖਿਆ:

> ਕਿਸੇ ਭਾਰਤੀ ਦੇ ਹਥੋਂ ਇੰਡੀਅਨ ਨੈਸਨਲ ਕਾਗ੍ਰਸ ਨਹੀਂ ਸੀ ਸਥਾਪਤ ਹੋ ਸਕਦੀ। ਜੇ ਕੋਈ ਭਾਰਤੀ ਅਜਿਹਾ ਸਰਬ ਭਾਰਤੀ ਯਤਨ

ਕਰਦਾ ਵੀ ਤਾਂ ਅਧਿਕਾਰੀਆਂ ਨੇ ਉਸ ਨੂੰ ਸਫ਼ਲ ਨਹੀਂ ਸੀ ਹੋਣ ਦੇਣਾ। ਜੇ ਅਜਿਹੀ ਜਥੇਬੰਦੀ ਦਾ ਮੋਢੀ ਇਕ ਮਹਾਨ ਅੰਗ੍ਰੇਜ਼ ਤੇ ਸਾਬਕ ਸਿਵਲ ਅਧਿਕਾਰੀ ਨਾ ਹੁੰਦਾ ਤਾਂ ਰਾਜਨੀਤਕ ਸੰਗਠਨਾਂ ਉਤੇ ਉਸ ਵੇਲੇ ਦੀ ਸਰਕਾਰ ਏਨੀ ਕਰੜੀ ਨਿਗਰਾਨੀ ਰਖਦੀ ਸੀ ਕਿ ਉਨ੍ਹਾਂ ਉਸ ਨੂੰ ਕੁਚਲਣ ਦਾ ਕੋਈ ਨਾ ਕੋਈ ਰਾਹ ਤੇ ਬਹਾਨਾ ਲਭ ਲੈਣਾ ਸੀ।

ਇਸ ਵਿਚ ਕੋਈ ਸਕ ਨਹੀਂ ਕਿ 1885 ਵਿਚ ਇੰਡੀਅਨ ਨੈਸਨਲ ਕਾਂਗਰਸ ਦੀ ਸਥਾਪਨਾ ਨਾਲ ਹੀ ਭਾਰਤੀ ਸੁਤੰਤ੍ਰਤਾ ਸੰਗ੍ਰਾਮ ਚਾਲੂ ਹੋਇਆ। ਇਹ ਯਤਨ ਛੋਟੇ ਪੈਮਾਨੇ ਦਾ ਅਤੇ ਸਾਊ ਜਿਹਾ ਤਾ ਸੀ, ਪਰ ਹੈ ਸੀ ਜਥੇਬੰਦ। ਇਸ ਨੇ ਆਏ ਸਾਲ ਸਕਤੀ ਗ੍ਰਹਿਣ ਕਰਕੇ ਅੰਤ ਵਿਚ ਵਿਦੇਸੀ ਹਾਕਮਾਂ ਵਿਰੁਧ ਸਕਤੀਸਾਲੀ ਤੇ ਜਥੇਬੰਦ ਸ਼ਕਤੀ ਦਾ ਰੂਪ ਧਾਰਨਾ ਸੀ।

ਪਰ 1885 ਤੇ 1905 ਵਿਚਕਾਰ ਇੰਡੀਅਨ ਨੈਸਨਲ ਕਾਗਰਸ ਨੂੰ ਰਾਸਟ੍ਰੀ ਚੇਤਨਤਾ ਪੈਦਾ ਕਰਨ ਦਾ ਇਕਲਾ ਅਤੇ ਇਕੋ ਇਕ ਸਾਧਨ ਸਮਝਣਾ ਗ਼ਲਤ ਹੋਵੇਗਾ। ਇਨ੍ਹਾ ਵਰ੍ਹਿਆ ਵਿਚ ਰਾਸਟ੍ਰਵਾਦ ਦੇ ਵਿਕਾਸ ਤੇ ਇਸ ਦੀ ਸੇਧ ਲਈ ਹੋਰ ਕਈ ਸਾਧਨ ਤੇ ਮਾਰਗ ਸਨ। ਅਨੇਕਾ ਸਥਾਨਕ ਤੇ ਪ੍ਰਾਤਕ ਰਾਜਨੀਤਕ ਜਥੇਬੰਦੀਆ ਨਿਤਾ ਪ੍ਰਤੀ ਦੇ ਰਾਜਨੀਤਕ ਕਾਰਜ ਵਿਚ ਮਗਨ ਸਨ। ਹਰ ਵਰ੍ਹੇ ਪ੍ਰਾਤਕ ਕਾਨਫਰੇਸਾ ਹੁੰਦੀਆਂ ਸਨ ਤੇ ਇਨ੍ਹਾ ਵਿਚ ਲੋਕ ਵਧ ਚੜ੍ਹ ਕੇ ਭਾਗ ਲੈਂਦੇ ਸਨ। ਇਸ ਦੇ ਨਾਲ ਹੀ ਭਾਰਤੀ ਪਤ੍ਰਕਾਵਾ ਰਾਸਟ੍ਰਵਾਦ ਦੇ ਪ੍ਰਚਾਰ ਤੇ ਜਥੇਬੰਦੀ ਵਿਚ ਹਿੱਸਾ ਪਾ ਰਹੀਆ ਸਨ। ਅਜਿਹੀਆ ਪਤ੍ਰਕਾਵਾ ਦਾ ਘਾਟਾ ਨਹੀਂ ਸੀ ਜਿਹੜੀਆ ਵਪਾਰਕ ਦ੍ਰਿਸਟੀਕੋਨ ਨਾ ਰਖ ਕੇ ਰਾਸਟ੍ਰੀ ਕਾਰਜ ਦਾ ਆਧਾਰ ਬਣਨ ਲਈ ਹੀ ਕਢੀਆ ਗਈਆ ਸਨ। ਇਨ੍ਹਾ ਦੇ ਮਾਲਕਾ ਤੇ ਸੰਪਾਦਕਾ ਨੂੰ ਜਾਤੀ ਕੁਰਬਾਨੀਆ ਕਰਨੀਆ ਪੈਂਦੀਆ ਸਨ। ਇਸ ਸਮੇਂ ਦੀਆ ਸਾਰੀਆਂ ਵੱਡੀਆ ਪਤ੍ਰਕਾਵਾ ਨੈਸਨਲ ਕਾਗਰਸ ਦੇ ਹੋਂਦ ਵਿਚ ਆਉਣ ਤੋਂ ਪਹਿਲਾ ਦੀਆ ਚਾਲੂ ਹੋਈਆ ਹੋਈਆ ਸਨ। ਅੰਮ੍ਰਿਤ ਬਾਜ਼ਾਰ ਪਤਰਕਾ, ਇੰਡੀਅਨ ਮਿਰਰ, ਸੰਜੀਵਨੀ ਅਤੇ ਬੰਗਾਲੀ, ਬੰਗਾਲ ਤੋਂ, ਹਿੰਦੂ, ਸ੍ਵਦੇਸ ਮਿਤਰਨ, ਆਧਰਾ ਪ੍ਰਕਾਸਿਕਾ ਤੇ ਕੇਰਲ ਪਤਰਕਾ ਮਦਰਾਸ ਤੋਂ, ਮਰਾਠਾ, ਕੇਸਰੀ, ਇੰਦੂ ਪ੍ਰਕਾਸ ਤੇ ਸੁਧਾਰਕ ਬੰਬਈ ਤੋਂ; ਐਡਵੋਕੇਟ, ਹਿੰਦੁਸਤਾਨੀ ਅਤੇ ਆਵਾਜ਼ ਯੂ. ਪੀ. ਤੋਂ, ਤੇ ਟ੍ਰਿਬਿਊਨ, ਅਖਬਾਰੇ ਆਮ, ਤੇ ਕੋਹੇਨੂਰ ਪੰਜਾਬ ਤੋਂ ਏਸ ਸਬੰਧ ਵਿਚ ਵਰਣਨਯੋਗ ਹਨ।

## ਮੁੱਢਲੇ ਰਾਸ਼ਟ੍ਰਵਾਦੀਆਂ ਦੇ ਯਤਨ

ਮੁੱਢਲੇ ਰਾਸਟ੍ਰਵਾਦੀ ਨੇਤਾਵਾ ਦਾ ਵਿਸਵਾਸ ਸੀ ਕਿ ਦੇਸ ਦੀ ਰਾਜਨੀਤਕ ਆਜਾਦੀ ਲਈ ਸਿੱਧਾ ਸੰਗ੍ਰਾਮ ਹਾਲੀ ਇਤਿਹਾਸ ਦਾ ਭਾਗ ਨਹੀਂ ਸੀ ਬਣ ਸਕਦਾ, ਇਸ ਦਾ ਮਨੋਰਥ ਤਾ ਰਾਸਟ੍ਰੀ ਭਾਵਨਾ ਪੈਦਾ ਕਰਨਾ, ਇਸ ਭਾਵਨਾ ਨੂੰ ਜਥੇਬੰਦ ਕਰਨਾ, ਭਾਰਤੀਆ ਨੂੰ ਬਹੁ ਗਿਣਤੀ ਵਿਚ ਰਾਸਟ੍ਰੀ ਰਾਜਨੀਤੀ ਦੀ ਬੁੱਕਲ ਵਿਚ ਲਿਆਉਣਾ, ਰਾਜਨੀਤਕ ਵਿਰੋਧ ਤੇ ਸੰਗ੍ਰਾਮ ਕਰਨਾ ਹੀ ਸੀ। ਇਸ ਲਈ ਸਭ ਤੋਂ ਪਹਿਲਾ ਰਾਜਨੀਤਕ ਮੁਆਮਲਿਆ ਵਿਚ ਲੋਕਾ ਦੀ ਦਿਲਚਸਪੀ ਪੈਦਾ ਕਰਨ ਅਤੇ ਦੇਸ ਵਿਚ ਇਸ ਪਾਸੇ ਲੋਕ ਰਾਏ ਪੈਦਾ ਕਰਨ ਦੀ ਲੋੜ ਸੀ। ਇਸ ਦੇ ਨਾਲ ਹੀ ਦੇਸ ਭਰ ਦੇ ਪੈਮਾਨੇ ਉਤੇ ਲੋਕ ਮੰਗਾ ਨੂੰ ਉਲੀਕਣ ਦੀ ਲੋੜ ਸੀ ਤਾ ਕਿ ਪੈਦਾ ਹੋ ਰਹੀ ਲੋਕ ਰਾਇ ਹਰ ਇਕ ਭਾਰਤੀ ਦਾ ਧਿਆਨ ਖਿੱਚੇ। ਸਭ ਤੋਂ ਵੱਡੀ ਗੱਲ ਤਾ ਇਹ ਕਿ ਰਾਜਨੀਤਕ ਤੌਰ ਤੇ ਚੇਤੰਨ ਭਾਰਤੀਆ, ਰਾਜਨੀਤਕ ਕਰਮਚਾਰੀਆ ਤੇ ਨੇਤਾਵਾ ਵਿਚ ਰਾਸਟ੍ਰੀ ਏਕਤਾ ਦੀ ਭਾਵਨਾ ਪੈਦਾ ਕਰਨੀ ਜਰੂਰੀ ਸੀ। ਮੁਢਲੇ ਰਾਸਟ੍ਰੀ ਨੇਤਾਵਾ ਨੂੰ ਇਸ ਗੱਲ ਦਾ ਪੂਰਨ ਗਿਆਨ ਸੀ ਕਿ ਭਾਰਤ ਦੇਸ ਹੋਂਦ ਵਿਚ ਆ ਰਿਹਾ ਸੀ, ਇਸ ਦੀ ਰਾਸਟ੍ਰੀਅਤਾ ਜਨਮ ਲੈ ਰਹੀ ਸੀ ਅਤੇ ਇਸ ਨੂੰ ਕਿਸੇ ਤਰ੍ਹਾ ਵੀ ਨੇਪਰੇ ਚੜ੍ਹ ਚੁੱਕਾ ਕੰਮ ਨਹੀਂ ਸੀ ਕਿਹਾ ਜਾ ਸਕਦਾ। ਰਾਜਨੀਤਕ ਨੇਤਾਵਾ ਨੇ ਆਪਣਾ ਧਰਮ, ਜਾਤ ਪਾਤ ਤੇ ਪ੍ਰਾਤਵਾਦ ਤਿਆਗ ਕੇ ਰਾਸਟ੍ਰੀ ਏਕੇ ਦੀ ਭਾਵਨਾ ਪੈਦਾ ਤੇ ਵਿਕਸਤ ਕਰਨੀ ਸੀ। ਇੰਡੀਅਨ ਨੈਸਨਲ ਕਾਗਰਸ ਵੀ ਦੇਸ ਦੇ ਵੱਖ ਵੱਖ ਭਾਗਾ ਦੇ ਚਿੰਤਕੋਂ ਨੂੰ ਇਕ ਦੂਜੇ ਨਾਲ ਮਿਲਾ ਕੇ ਇਸ ਪਾਸੇ ਵਲ ਨਿਗੂਣਾ ਜਿਹਾ ਯਤਨ ਹੀ ਸੀ। ਮੁੱਢਲੇ ਰਾਸਟ੍ਰਵਾਦੀਆ ਨੇ ਜਿਹੜੀਆ ਆਰਥਕ ਤੇ ਰਾਜਨੀਤਕ ਮੰਗਾ ਵੀ ਤਿਆਰ ਕੀਤੀਆ ਉਹ ਸਾਝੇ ਆਰਥਕ ਤੇ ਰਾਜਨੀਤਕ ਪ੍ਰੋਗਰਾਮ ਨੂੰ ਮੁੱਖ ਰੱਖ ਕੇ ਭਾਰਤ ਨਿਵਾਸੀਆ ਨੂੰ ਇਕ ਮੁੱਠ ਕਰਨ ਦਾ ਹੀ ਯਤਨ ਸਨ।

## ਸਾਮਰਾਜ ਦੀ ਆਰਥਕ ਪੜਚੋਲ

ਸਾਇਦ ਮੁੱਢਲੇ ਰਾਸਟ੍ਰਵਾਦੀਆ ਦੇ ਰਾਜਨੀਤਕ ਕੰਮ ਦਾ ਮੁੱਖ ਮਤਵ ਸਾਮਰਾਜ-ਵਾਦ ਦੀ ਆਰਖਕ ਪੜਚੋਲ ਹੀ ਸੀ। ਉਨ੍ਹਾ ਨੇ ਸਮਕਾਲੀ ਆਰਥਕ ਲੁੱਟ ਦੇ

ਤਿੰਨਾਂ ਖੇਤ੍ਰਾਂ ਵਪਾਰ, ਉਦਯੋਗ ਤੇ ਪੂੰਜੀ ਵਲ ਧਿਆਨ ਦਿੱਤਾ। ਉਨ੍ਹਾ ਨੂੰ ਇਸ ਗੱਲ ਦਾ ਪੂਰਨ ਅਹਿਸਾਸ ਸੀ ਕਿ ਬਰਤਾਨੀਆ ਦਾ ਆਰਥਕ ਸਾਮਰਾਜਵਾਦ ਭਾਰਤੀ ਆਰਥਕਤਾ ਨੂੰ ਬਰਤਾਨਵੀ ਆਰਥਕਤਾ ਦੇ ਅਧੀਨ ਰੱਖ ਕੇ ਹੀ ਪ੍ਰਫੁੱਲਤ ਹੋ ਰਿਹਾ ਸੀ। ਉਨ੍ਹਾ ਬਰਤਾਨੀਆ ਵਲੋਂ ਭਾਰਤ ਵਿਚ ਬਸਤੀਵਾਦੀ ਆਰਥਕਤਾ ਸਥਾਪਤ ਕਰਨ ਦੇ ਵਤੀਰੇ ਦੀ ਨਿਖੇਧੀ ਕੀਤੀ। ਉਹ ਭਾਰਤ ਨੂੰ ਕਚਾ ਮਾਲ ਦੇਣ ਵਾਲਾ, ਬਰਤਾਨਵੀ ਵਸਤਾਂ ਦੀ ਮੰਡੀ ਅਤੇ ਵਿਦੇਸੀ ਪੂੰਜੀ ਲਗਾਉਣ ਦਾ ਖੇਤ੍ਰ ਨਹੀਂ ਸਨ ਰਹਿਣ ਦੇਣਾ ਚਾਹੁੰਦੇ। ਉਨ੍ਹਾਂ ਇਸ ਬਸਤੀਵਾਦੀ ਆਰੰਥਕਤਾ ਵਾਲੀਆ ਲਗਪਗ ਸਾਰੀਆਂ ਹੀ ਆਰਥਕ ਨੀਤੀਆ ਵਿਰੁਧ ਆਵਾਜ ਉਠਾਈ। ਉਂਜ ਵੀ ਉਨ੍ਹਾ ਭਾਰਤ ਦੀ ਬਰਤਾਨੀਆ ਉਤੇ ਆਰਥਕ ਨਿਰਭਰਤਾ ਦੇ ਸਾਰੇ ਸਾਧਨਾ ਨੂੰ ਤੋੜਨ ਤੇ ਘਟ ਕਰਨ ਦਾ ਯਤਨ ਕੀਤਾ।

ਉਨ੍ਹਾ ਭਾਰਤ ਦੀ ਗ਼ਰੀਬੀ ਦੀ ਗੱਲ ਕਰਕੇ ਇਸ ਨੂੰ ਸਰਤਾਨਵੀ ਨੀਤੀਆ ਨਾਲ ਜੋੜ ਕੇ ਦਸਿਆ। ਦਾਦਾ ਭਾਈ ਨਾਰੋ ਜੀ ਨੇ ਲਿਖਿਆ, "ਭਾਰਤ ਨਿਵਾਸੀ ਅਮ੍ਰੀਕਨ ਗ਼ੁਲਾਮਾ ਨਾਲੋਂ ਵੀ ਭੈੜੇ ਸਨ ਕਿਉਂਕਿ ਅਮ੍ਰੀਕਨ ਗ਼ੁਲਾਮਾ ਦੀ ਉਨ੍ਹਾ ਦੇ ਮਾਲਕ ਦੇਖ ਭਾਲ ਤਾ ਕਰਦੇ ਸਨ।" ਉਸ ਨੇ ਐਲਾਨ ਕੀਤਾ ਕਿ ਬਰਤਾਨਵੀ ਰਾਜ ਇਕ ਸਦੀਵੀ ਤੇ ਹਰ ਰੋਜ ਵਧਦਾ ਜਾ ਰਿਹਾ ਧਾਵਾ ਸੀ ਜਿਹੜਾ ਸਹਿਜੇ ਸਹਿਜੇ ਦੇਸ ਦਾ ਬੀਜ ਨਾਸ ਕਰਨ ਉਤੇ ਲੱਗਾ ਹੋਇਆ ਸੀ।

ਮੁੱਢਲੇ ਰਾਸਟ੍ਰਵਾਦੀਆ ਨੇ ਬਰਤਾਨੀਆ ਦੀਆ ਉਨ੍ਹਾ ਆਰਥਕ ਨੀਤੀਆ ਦੀ ਨਿਖੇਧੀ ਕੀਤੀ ਜਿਹੜੀਆ ਘਰੇਲੂ ਦਸਤਕਾਰੀ ਦਾ ਨਾਸ ਕਰ ਰਹੀਆ ਸਨ ਤੇ ਨਵੀਨ ਉਦਯੋਗ ਦੇ ਵਿਕਾਸ ਵਿੱਚ ਰੋਕ ਬਣ ਰਹੀਆ ਸਨ। ਇਨ੍ਹਾ ਵਿਚੋਂ ਕਈ ਨੇਤਾਵਾ ਨੇ ਭਾਰਤੀ ਰੇਲਾਂ, ਬਗੀਚਿਆ ਤੇ ਉਦਯੋਗਾ ਵਿਚ ਲਗਾਏ ਜਾ ਰਹੇ ਵਿਦੇਸੀ ਸਰਮਾਏ ਦੀ ਨਿਖੇਧੀ ਕੀਤੀ ਕਿਉਂਕਿ ਇਸ ਨਾਲ ਭਾਰਤੀ ਸਰਮਾਏ ਨੂੰ ਨੁਕਸਾਨ ਪਹੁੰਚਦਾ ਸੀ ਅਤੇ ਇਸ ਨਾਲ ਭਾਰਤੀ ਆਰਥਕਤਾ ਤੇ ਰਾਜਨੀਤੀ ਉਤੇ ਬਰਤਾਨਵੀ ਪਕੜ ਹੋਰ ਮਜਬੂਤ ਹੁੰਦੀ ਸੀ। ਦੇਸ ਵਿਚ ਵਿਦੇਸੀ ਪੂੰਜੀ ਲਗਣ ਨਾਲ ਏਸ ਪੀੜ੍ਹੀ ਨੂੰ ਹੀ ਨਹੀਂ ਸਗੋਂ ਆਉਣ ਵਾਲੀਆ ਪੀੜ੍ਹੀਆ ਨੂੰ ਵੀ ਹਾਨੀ ਹੁੰਦੀ ਸੀ, ਇਹ ਉਨ੍ਹਾ ਨੂੰ ਗਿਆਨ ਹੋ ਚੁੱਕਾ ਸੀ। ਉਨ੍ਹਾ ਵਿਦੇਸੀ ਸਰਮਾਏ ਨੂੰ ਭਾਰਤੋਂ ਬਾਹਰ ਰਖਣ ਲਈ ਤਕੜੇ ਪ੍ਰਸ਼ਾਸਨਕ ਕਦਮ ਚੁਕਣ ਦੀ ਮੰਗ ਕੀਤੀ।

ਇਕ ਵੱਡਾ ਸੁਝਾਉ ਇਹ ਦਿੱਤਾ ਗਿਆ ਕਿ ਭਾਰਤੀ ਜੀਵਨ ਨੂੰ ਹਰ ਇਕ ਪੱਖ ਤੋਂ ਨਵੀਨ ਕੀਤੇ ਬਿਨਾ ਖਾਸ ਕਰਕੇ ਇਸ ਦੇ ਉਦਯੋਗ ਨੂੰ ਵਿਕਸਤ ਕੀਤੇ ਬਿਨਾ ਭਾਰਤ ਦੀ ਗ਼ਰੀਬੀ ਦਾ ਅੰਤ ਨਹੀਂ ਹੋ ਸਕਦਾ। ਪਰ ਉਦਯੋਗਕ ਵਿਕਾਸ ਲਈ ਸਰਕਾਰੀ ਸਹਾਇਤਾ ਤੇ ਮਹਿਸੂਲ ਪ੍ਰਣਾਲੀ ਬਦਲਣ ਦੀ ਲੋੜ ਸੀ। ਉਨ੍ਹਾਂ

ਨੇ ਮੰਗ ਕੀਤੀ ਕਿ ਸਰਕਾਰ ਨੂੰ ਭਾਰਤੀ ਉਦਯੋਗਾਂ ਦੀ ਮਦਦ ਲਈ ਕਰਜ਼ੇ, ਆਰਥਕ ਸਹਾਇਤਾ, ਆਰਥਕ ਰਖਸ਼ਾ ਤੇ ਗਰੰਟੀਆਂ ਲਈ ਸਰਕਾਰੀ ਜਾਂ ਸਰਕਾਰੀ ਸਹਾਇਤਾ ਨਾਲ ਚਲ ਰਹੇ ਬੈਂਕਾਂ ਤੋਂ ਸਹਾਇਤਾ ਦਿਲਵਾਣੀ ਚਾਹੀਦੀ ਹੈ। ਅਜਿਹੇ ਬੈਂਕ ਬਾਹਰੋਂ ਕਰਜ਼ਾ ਲੈ ਕੇ ਭਾਰਤ ਵਿਚ ਦੇ ਸਕਦੇ ਸਨ। ਇਸਪਾਤ ਤੇ ਖਾਣਾ ਦੇ ਖੇਤ੍ਰ ਵਿਚ ਸਰਕਾਰੀ ਉਦਯੋਗ ਚਾਲੂ ਕਰਨ ਦੀ ਮੰਗ ਕੀਤੀ ਗਈ, ਜਿਹੜੇ ਕਿ ਭਾਰਤੀ ਪੂੰਜੀਪਤੀਆਂ ਦੀ ਸਮ੍ਰਥਾ ਤੋਂ ਬਾਹਰੇ ਸਨ, ਪਰ ਜਿਨ੍ਹਾਂ ਤੋਂ ਬਿਨਾਂ ਉਦਯੋਗਕ ਵਿਕਾਸ ਅਸੰਭਵ ਸੀ। ਉਦਯੋਗਕ ਤੇ ਵਪਾਰੀ ਗਿਆਨ ਇਕਤ੍ਰਤ ਕਰਕੇ ਇਸ ਦਾ ਵੱਡੇ ਪੈਮਾਨੇ ਉਤੇ ਪ੍ਰਸਾਰ ਕਰਨ ਦੀ ਮੰਗ ਹੋਈ ਅਤੇ ਤਕਨੀਕੀ ਵਿੱਦਿਆ ਫੈਲਾਉਣ ਦੀ ਵੀ।

ਭਾਰਤੀ ਉਦਯੋਗ ਦੇ ਹਿੱਤਾ ਨੂੰ ਮੁੱਖ ਰੱਖ ਕੇ ਸੁਦੇਸੀ ਵਿਚਾਰਾਂ ਦਾ ਪ੍ਰਚਾਰ ਵੀ ਕੀਤਾ। ਕਈ ਸੁਦੇਸ਼ੀ ਗੋਦਾਮ ਖੋਲ੍ਹੇ ਗਏ। ਗਣੇਸ ਵਾਸੂਦੇਵ ਜੋਸੀ 1877 ਦੇ ਸਾਹੀ ਦਰਬਾਰ ਵਿਚ ਹੱਥ ਦੀ ਖਡੀ ਦੇ ਬੁਣੇ ਸਾਫ਼ ਵਸਤ੍ਰ ਪਹਿਨ ਕੇ ਗਿਆ। 1896 ਨੂੰ ਮਹਾਰਾਸਟ੍ਰ ਵਿਚ ਇਕ ਵੱਡੀ ਸੁਦੇਸੀ ਲਹਿਰ ਜਥੇਬੰਦ ਹੋਈ ਜਿਸ ਵਿਚ ਵਿੱਦਿਆਰਥੀਆ ਨੇ ਵਿਦੇਸੀ ਕਪੜੇ ਨੂੰ ਜਨ ਸਮੂਹ ਦੇ ਸਾਹਮਣੇ ਫੂਕਿਆ।

1875 ਤੋਂ 1880 ਤੱਕ ਰਾਸਟ੍ਰਵਾਦੀਆ ਨੇ ਬਾਹਰੋਂ ਆਉਣ ਵਾਲੀਆ ਵਸਤਾਂ ਉਤੇ ਮਹਿਸੂਲ ਵਿਰੁਧ ਸਕਤੀਸਾਲੀ ਸਰਬ-ਭਾਰਤੀ ਭਾਵਨਾ ਦਾ ਪ੍ਰਗਟਾਵਾ ਕੀਤਾ ਅਤੇ 1894 ਤੇ 1896 ਵਿਚ ਕਪਾਹ ਉਤੇ ਲੱਗੇ ਕਰਾ ਵਿਰੁਧ ਆਵਾਜ ਉਠਾਈ। ਇਨ੍ਹਾ ਦਾ ਸਿੱਟਾ ਇਹ ਹੋਇਆ ਕਿ ਲੋਕਾ ਨੂੰ ਬਰਤਾਨਵੀ ਸਰਕਾਰ ਦੀ ਨੀਅਤ ਦਾ ਗਿਆਨ ਹੋ ਗਿਆ ਅਤੇ ਲੋਕਾ ਵਿਚ ਸਰਬ-ਦੇਸ਼ੀ ਰਾਸਟ੍ਰੀ ਭਾਵਨਾ ਵੀ ਪੈਦਾ ਹੋਈ। ਪੂਨਾ ਦੀ ਪਤ੍ਰਕਾ ਕੇਸਰੀ ਨੇ 28 ਜਨਵਰੀ 1896 ਨੂੰ ਲਿਖਿਆ, "ਸੱਚ ਮੁੱਚ ਹੀ ਭਾਰਤ ਨੂੰ ਇਕ ਵੱਡੀ ਚਰਾਦ ਮੰਨਿਆ ਜਾਦਾ ਹੈ ਜਿਥੇ ਯੂਰਪੀ ਚਰਦੇ ਰਹਿੰਦੇ ਹਨ।" ਇੰਡੀਅਨ ਨੈਸਨਲ ਕਾਂਗ੍ਰਸ ਦੇ ਸਾਬਕਾ ਪ੍ਰਧਾਨ ਏ. ਪੀ, ਆਨੰਦਾ ਚਾਰਲੂ ਨੇ 1896 ਵਿਚ ਹੀ ਵਿਧਾਨ ਪ੍ਰਿਸਦ ਵਿਚ ਬੋਲਦਿਆ ਕਿਹਾ, "ਭਾਵੇਂ ਬਰਤਾਨਵੀ ਸਕਤੀ ਦੀ ਮਜਬੂਤ ਵਾੜ ਕਾਰਨ ਭਾਰਤ ਵਿਦੇਸੀ ਹਮਲਾਆਵਰਾ ਤੋਂ ਬਚਿਆ ਹੋਇਆ ਹੈ, ਪਰ ਜਦੋਂ ਬਰਤਾਨੀਆ ਤੇ ਭਾਰਤ ਦੀਆ ਆਪੋ ਵਿਚ ਦੀਆ ਦਿਲਚਸਪੀਆ ਦੀ ਟੱਕਰ ਹੁੰਦੀ ਹੈ ਅਤੇ ਜਦੋਂ ਵਾੜ ਹੀ ਖੇਤ ਨੂੰ ਖਾਦੀ ਹੈ ਉਥੇ ਇਸ ਦੀ ਪੇਸ ਨਹੀਂ ਜਾਦੀ।"

ਮੁੱਢਲੇ ਰਾਸਟ੍ਰਵਾਦੀਆ ਨੇ ਮਾਮਲਾ ਘਟਾਉਣ ਦੀ ਮੰਗ ਵੀ ਲਗਾਤਾਰ ਜਾਰੀ ਰੱਖੀ। ਉਨ੍ਹਾ ਸਰਕਾਰ ਕੋਲੋਂ ਸਰਕਾਰੀ ਸਹਾਇਤਾ ਵਾਲੇ ਬੈਂਕਾ ਤੋਂ ਕਿਰਸਾਣਾ ਨੂੰ ਕਰਜ਼ਾ ਦਿਲਵਾਣ ਅਤੇ ਸਿੰਜਾਈ ਦੇ ਵਸੀਲੇ ਪੈਦਾ ਕਰਨ ਦੀ ਮੰਗ ਵੀ ਕੀਤੀ। ਕੁਝ ਇਕ ਨੇ ਅਰਧ-ਭੂਪਵਾਦੀ ਕ੍ਰਿਸੀ ਸਬੰਧਾ ਦੀ ਵੀ ਨਿਖੇਧੀ ਕੀਤੀ ਜਿਨ੍ਹਾ ਦਾ

ਸਰਕਾਰ ਪੱਖ ਪੂਰਦੀ ਸੀ । ਉਨ੍ਹਾਂ ਨੇ ਬਾਗਾਂ ਵਿਚ ਕੰਮ ਕਰਨ ਵਾਲੇ ਕਿਰਤੀਆਂ ਦੀਆਂ ਮੰਗਾਂ ਵਲ ਵੀ ਧਿਆਨ ਦਿੱਤਾ । ਪ੍ਰਚਲਤ ਕਰ ਕੇ ਖ਼ਰਚ ਪ੍ਰਣਾਲੀ ਵਿਚ ਭਾਰੀ ਤਬਦੀਲੀਆ ਦੀ ਮੰਗ ਕੀਤੀ । ਇਹ ਪ੍ਰਣਾਲੀ ਜਿਥੇ ਗ਼ਰੀਬਾਂ ਉਤੇ ਅਸਹਿ ਭਾਰ ਪਾ ਰਹੀ ਸੀ ਉਥੇ ਅਮੀਰਾਂ, ਵਿਸ਼ੇਸ਼ ਕਰਕੇ ਵਿਦੇਸੀਆਂ, ਉਤੇ ਕੋਈ ਭਾਰ ਨਹੀਂ ਸੀ ਪੈਣ ਦਿੰਦੀ । ਇਸ ਲਈ ਉਨ੍ਹਾ ਲੂਣ ਉਤੇ ਲਾਏ ਜਾ ਰਹੇ ਕਰ ਨੂੰ ਸਮਾਪਤ ਕਰਨ ਦੀ ਮੰਗ ਕੀਤੀ ਜਿਹੜਾ ਗ਼ਰੀਬਾਂ ਅਤੇ ਹੇਠਲੀ ਮਧ-ਸ਼੍ਰੇਣੀ ਉਤੇ ਭਾਰੂ ਸੀ । ਪ੍ਰਚਲਤ ਖ਼ਰਚ ਪ੍ਰਣਾਲੀ ਵੀ ਭਾਰਤੀਆਂ ਦਾ ਸੁਧਾਰ ਤੇ ਵਿਕਾਸ ਕਰਨ ਦੀ ਥਾ ਬਰਤਾਨੀਆਂ ਦੀਆਂ ਸਾਮਰਾਜੀ ਲੋੜਾਂ ਪੂਰੀਆਂ ਕਰਨ ਵਲ ਝੁਕੀ ਹੋਈ ਸੀ। ਸੈਨਾ ਉਤੇ ਕੀਤੇ ਜਾ ਰਹੇ ਭਾਰੀ ਖਰਚੇ ਦੀ ਨਿਖੇਧੀ ਕੀਤੀ ਜਿਹੜਾ ਅਫ਼ਰੀਕਾ ਤੇ ਏਸ਼ੀਆ ਨੂੰ ਬਰਤਾਨੀਆਂ ਦੇ ਅਧੀਨ ਰਖਣ ਨੇ ਆਸੇ ਨਾਲ ਕੀਤਾ ਜਾਂਦਾ ਸੀ। ਸਿਵਲ ਸਰਵਸ ਉਤੇ ਭਾਰੀ ਤਨਖ਼ਾਹਾ ਆਦਿ ਦੁਆਰਾ ਕੀਤੇ ਜਾ ਰਹੇ ਖਰਚੇ ਦੀ ਵੀ ਨਿਖੇਧੀ ਕੀਤੀ ਜਿਹੜਾ ਭਾਰਤੀ ਆਰਥਕ ਵਿਵਸਥਾ ਦੇ ਟਾਕਰੇ ਉਤੇ ਬਹੁਤ ਹੀ ਜਿਆਦਾ ਸੀ । ਉਨ੍ਹਾਂ ਨੇ ਅਜਿਹੇ ਵਿਦੇਸੀ ਵਪਾਰ ਅਤੇ ਰੇਲ ਵਿਕਾਸ ਦੀ ਵੀ ਨਿਖੇਧੀ ਕੀਤੀ ਜਿਹੜਾ ਵਿਦੇਸੀ ਤਿਆਰ ਵਸਤਾਂ ਲਿਆਉਣ ਤੇ ਦੇਸੀ ਕੱਚਾ ਮਾਲ ਬਾਹਰ ਭੇਜਣ ਵਿਚ ਸਹਾਈ ਹੁੰਦਾ ਸੀ । ਉਨ੍ਹਾ ਦੇ ਵਿਚਾਰ ਅਨੁਸਾਰ ਵਪਾਰ ਤੇ ਆਵਾ-ਜਾਈ ਭਾਰਤੀ ਆਰਥਕ ਵਿਕਾਸ ਨੂੰ ਮੁੱਖ ਰੱਖ ਕੇ ਵਿਉਂਤਣੀ ਚਾਹੀਦੀ ਸੀ ।

ਮੁੱਢਲੇ ਰਾਸਟ੍ਰਵਾਦੀਆ ਕੋਲ ਸਾਮਰਾਜ ਵਿਰੁਧ ਸਭ ਤੋਂ ਤਕੜਾ ਹਥਿਆਰ 'ਨਿਕਾਸ ਸਿਧਾਤ' ਦਾ ਸੀ । ਇਨ੍ਹਾ ਜਨਤਾ ਨੂੰ ਗਿਆਨ ਕਰਵਾਇਆ ਕਿ ਭਾਰਤੀ ਵਸੀ-ਲਿਆ ਤੇ ਪੂੰਜੀ ਦਾ ਬਹੁਤ ਵੱਡਾ ਭਾਗ ਬਰਤਾਨੀਆ ਤੋਂ ਲਏ ਕਰਜੇ ਦੇ ਸੂਦ ਵਜੋਂ ਜਾ ਬਰਤਾਨੀ ਪੂੰਜੀ ਦੀ ਭਾਰਤ ਵਿਚ ਕੀਤੀ ਕਮਾਈ ਬਦਲੇ ਜਾ ਸੈਨਿਕ ਤੇ ਅਸੈਨਿਕ ਅੰਗ੍ਰੇਜ਼ ਅਧਿਕਾਰੀਆ ਦੀਆ ਤਨਖਾਹਾ ਤੇ ਪੈਨਸਨਾ ਦੇ ਰੂਪ ਵਿਚ ਬਰਤਾਨੀਆ ਜਾ ਰਿਹਾ ਸੀ ਜਿਸ ਦਾ ਭਾਰਤ ਨੂੰ ਕੋਈ ਮੁਨਾਫਾ ਨਹੀਂ ਸੀ ਮਿਲਦਾ। ਇਹ ਨਿਕਾਸ ਵਿਦੇਸੀ ਆਰਥਕ ਲੁੱਟ ਦਾ ਇਕੋ ਇਕ ਦਿਸਦਾ ਰੂਪ ਸੀ । ਇਸ ਨਿਕਾਸ ਵਲ ਇਸਾਰਾ ਕਰਕੇ ਸਾਡੇ ਨੇਤਾਵਾ ਨੇ ਸਾਮਰਾਜੀ ਆਰਥਕਤਾ ਦੇ ਅਸਲ ਸੋਮੇ ਉਤੇ ਹੀ ਧਾਵਾ ਬੋਲ ਦਿੱਤਾ । ਇਸ ਵਿਸ਼ਲੇਸਣ ਦਾ ਸਦਕਾ ਭਾਰਤੀ ਸਾਧਾਰਨ ਮਨੁੱਖ ਨੂੰ ਵੀ ਬਸਤੀਵਾਦੀ ਲੁੱਟ ਦਾ ਗਿਆਨ ਹੋਣ ਲਗਿਆ । ਇਹ ਨਿਕਾਸ ਹਰ ਇਕ ਲਈ ਲੁੱਟ ਦਾ ਚਿੰਨ੍ਹ ਬਣ ਗਿਆ ।

ਉਨ੍ਹਾ ਦਿਨਾ ਵਿਚ ਇਕ ਦਾਅਵਾ ਇਹ ਵੀ ਕੀਤਾ ਜਾਦਾ ਸੀ ਕਿ ਬਰਤਾਨਵੀ ਰਾਜ ਨੇ ਭਾਰਤ ਨੂੰ ਜੀਵਨ ਤੇ ਜਾਇਦਾਦ ਦੀ ਸੁਰਖ਼ਸ਼ਾ ਦਾ ਲਾਭ ਪ੍ਰਦਾਨ ਕੀਤਾ ਸੀ । ਇਸ ਦਾਅਵੇ ਦੀ ਨਿਖੇਧੀ ਕਰਦਿਆਂ ਦਾਦਾ ਭਾਈ ਨਾਰੋਜੀ ਨੇ ਕਿਹਾ :

> ਭਾਰਤ ਵਿਚ ਜਾਇਦਾਦ ਤੇ ਜੀਵਨ ਦੀ ਸੁਰਖ਼ਸਾ ਇਕ ਮਿਥਿਹਾਸ ਹੈ। ਅਸਲੀਅਤ ਵਿਚ ਕੁਝ ਵੀ ਨਹੀਂ। ਹਾ ਇਕ ਤਰ੍ਹਾਂ ਨਾਲ ਹੈ ਵੀ। ਉਹ ਇਹ ਕਿ ਲੋਕਾਂ ਨੂੰ ਇਕ ਦੂਜੇ ਤੋਂ ਜਾ ਦੇਸੀ ਹਾਕਮਾ ਕੋਲੋਂ ਕੋਈ ਭੈਅ ਨਹੀਂ। ਪਰ ਇੰਗਲੈਂਡ ਦੇ ਆਪਣੇ ਪੰਜੇ ਤੋਂ ਜਾਇਦਾਦ ਦੀ ਕੋਈ ਸੁਰਖਸਾ ਨਹੀਂ। ਇਸ ਲਈ ਜੀਵਨ ਦੀ ਵੀ ਨਹੀਂ। ਭਾਰਤੀ ਜਾਇਦਾਦ ਸੁਰਖਸਤ ਨਹੀਂ। ਜੋ ਸੁਰਖਸਤ ਤੇ ਭਲੀ ਭਾਤ ਸੁਰਖਸਤ ਹੈ ਉਹ ਇੰਗਲੈਂਡ ਹੀ ਹੈ ਜਿਹੜਾ ਪੂਰਨ ਸੁਰਖਸਾ ਨਾਲ ਭਾਰਤੀ ਜਾਇਦਾਦ ਨੂੰ ਖਾਦਾ ਤੇ ਲੱਦ ਕੇ ਲੈ ਜਾਦਾ ਹੈ, ਸਾਲ ਪ੍ਰਤੀ 30,000,000 ਜਾ 40,000,000 ਪੌਂਡ ਦੀ ਮਾਤ੍ਰਾ ਨਾਲ। ਇਸ ਲਈ ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਭਾਰਤੀ ਜਾਇਦਾਦ ਤੇ ਜੀਵਨ ਉੱਕਾ ਹੀ ਸੁਰਖਸਤ ਨਹੀਂ। ਲੱਖਾ ਭਾਰਤੀਆ ਲਈ ਜੀਵਨ ਦਾ ਭਾਵ ਅਰਧ-ਭੋਜਨ, ਭੁੱਖਮਰੀ, ਕਾਲ, ਤੇ ਰੋਗ ਹੀ ਹੈ।

ਬਰਤਾਨਵੀ ਸਰਕਾਰ ਨੇ ਇਹ ਭਾਵਨਾ ਪੈਦਾ ਕਰਨ ਦਾ ਯਤਨ ਕੀਤਾ ਕਿ ਉਨ੍ਹਾ ਦੇ ਆਉਣ ਨਾਲ ਦੇਸ ਵਿਚ ਅਮਨ ਸਾਤੀ ਵਧ ਗਈ। ਦਾਦਾ ਭਾਈ ਨਾਰੋਜੀ ਨੇ ਇਸ ਦਾ ਵੀ ਘਿਰਣਾ ਤੇ ਵਿਅੰਗ ਨਾਲ ਉੱਤਰ ਦਿਤਾ.

> ਇਕ ਭਾਰਤੀ ਅਖਾਣ ਹੈ ਜਿਸ ਦਾ ਭਾਵ ਹੈ ਕਿ ਪਿੱਠ ਉਤੇ ਵਾਰ ਕਰੋ ਢਿੱਡ ਵਿਚ ਨਹੀਂ। ਦੇਸੀ ਹਾਕਮਾ ਦੇ ਅਧੀਨ ਲੋਕੀਂ ਜੋ ਕਮਾਉਂਦੇ ਹਨ ਉਹ ਖਾਦੇ ਤੇ ਮਾਣਦੇ ਹਨ ਭਾਵੇਂ ਉਨ੍ਹਾ ਨੂੰ ਕਦੀ ਕਦੀ ਪਿੱਠ ਉਤੇ ਧੱਫ ਵੀ ਪੈਂਦੇ ਹਨ। ਪਰ ਬਰਤਾਨਵੀ ਰਾਜ ਦੇ ਅਧੀਨ ਮਨੁੱਖ ਸਾਤ ਰਹਿੰਦਾ ਹੈ, ਕੋਈ ਹਿੰਸਾ ਨਹੀਂ ਹੁੰਦੀ, ਉਸ ਦੇ ਤੱਤ ਮਰਦੇ ਜਾਦੇ ਹਨ ਚੁੱਪ ਚਾਪ ਅਣ ਤੱਕੇ ਸਾਤ ਤੇ ਸਹਿਜ ਸੇਤੀ। ਉਹ ਸਾਤ ਹੀ ਭੁੱਖਾ ਮਰਦਾ ਹੈ ਤੇ ਸਾਤ ਹੀ ਖ਼ਤਮ ਹੋ ਜਾਂਦਾ ਹੈ।

ਇਸ ਪ੍ਰਕਾਰ ਆਰਥਕ ਪੱਧਰ ਉਤੇ ਕੀਤੇ ਵਿਰੋਧ ਦਾ ਨਤੀਜਾ ਇਹ ਨਿਕਲਿਆ ਕਿ ਲੋਕਾ ਨੂੰ ਬਰਤਾਨਵੀ ਲੁੱਟ ਦਾ ਗਿਆਨ ਹੋ ਗਿਆ। ਬਰਤਾਨੀ ਰਾਜ ਵਿਰੁਧ ਸਾਰੇ ਭਾਰਤ ਵਿਚ ਲੋਕ ਰਾਇ ਮਜਬੂਤ ਹੋ ਗਈ, ਜਿਹੜਾ ਭਾਰਤ ਨੂੰ ਗ਼ਰੀਬੀ, ਭੁਖ, ਪਛੜੇਪਨ ਤੇ ਅਰਧ-ਵਿਕਾਸ ਦੇ ਰਾਹ ਤੋਰ ਰਿਹਾ ਸੀ। ਇਹ ਨੁਕਸਾਨ ਏਨੇ ਖ਼ਤਰਨਾਕ ਸਨ ਕਿ ਬਰਤਾਨਵੀ ਰਾਜ ਦੇ ਅਧੀਨ ਆਏ ਥੋੜ੍ਹੇ ਬਹੁਤ

ਲਾਭ ਇਨ੍ਹਾਂ ਦੇ ਟਾਕਰੇ ਉਤੇ ਕੁਝ ਵੀ ਨਹੀਂ ਸਨ ।

## ਪ੍ਰਸ਼ਾਸਨਕ ਸੁਧਾਰ

ਮੁੱਢਲੇ ਰਾਸ਼ਟ੍ਰਵਾਦੀ ਨਿਜੀ ਪ੍ਰਸ਼ਾਸਨਕ ਪ੍ਰਣਾਲੀ ਦੇ ਦੁਸ਼ਮਣ ਸਨ ਜਿਹੜੀ ਜ਼ੁਲਮ, ਵੱਢੀ ਤੇ ਨਿਕਾਰੇਪਨ ਵਿਚ ਗੁੰਦੀ ਹੋਈ ਸੀ । ਉਨ੍ਹਾਂ ਨੇ ਇਸ ਦੇ ਸੁਧਾਰ ਵਲ ਆਪਣੇ ਯਤਨ ਲਗਾਤਾਰ ਜਾਰੀ ਰਖੇ । ਸਭ ਤੋਂ ਪਹਿਲਾ ਉਨ੍ਹਾ ਉੱਚੇ ਰੁਤਬਿਆ ਉਤੇ ਭਾਰਤੀਆ ਨੂੰ ਸਥਾਨ ਦਿਲਵਾਣ ਦੀ ਮੰਗ ਕੀਤੀ । ਇਸ ਦਾ ਕਾਰਨ ਆਰਥਕ, ਰਾਜਨੀਤਕ ਤੇ ਇਖਲਾਕੀ ਦਿੱਤਾ ਗਿਆ । ਆਰਥਕ ਤੌਰ ਤੇ ਅੰਗ੍ਰੇਜ਼ ਮਣਾ ਮੂੰਹੀਂ ਤਨਖਾਹਾ ਰਾਹੀ ਭਾਰਤੀ ਪੂੰਜੀ ਲਈ ਜਾ ਰਹੇ ਸਨ। ਰਾਜਨੀਤਕ ਤੌਰ ਤੇ ਅੰਗ੍ਰੇਜ਼ ਅਧਿਕਾਰੀ ਭਾਰਤੀ ਲੋਕਾਂ ਨੂੰ ਨਜ਼ਰੋਂ ਉਹਲੇ ਕਰਕੇ ਭਾਰਤੀ ਪੂੰਜੀਪਤੀਆ ਦੇ ਟਾਕਰੇ ਉਤੇ ਵਿਦੇਸੀ ਪੂੰਜੀਪਤੀਆ ਦਾ ਪੱਖ ਪੂਰਦੇ ਸਨ । ਇਖਲਾਕੀ ਤੌਰ ਤੇ ਇਹ ਰੁਚੀ ਉੱਚੇ ਤੋਂ ਉੱਚੇ ਭਾਰਤੀ ਨੂੰ ਨੀਵੇਂ ਤੋਂ ਨੀਵੇਂ ਰੁਤਬੇ ਉਤੇ ਰਖ ਕੇ ਉਸ ਦਾ ਨਿਰਾਦਰ ਕਰਦੀ ਸੀ — ਉਸ ਦੇ ਆਪਣੇ ਦੇਸ ਵਿਚ । ਇਸ ਦੇ ਨਾਲ ਹੀ ਮੁੱਢਲੇ ਰਾਸ਼ਟ੍ਰਵਾਦੀਆ ਨੇ ਆਪਣੇ ਛੋਟੇ ਕਰਮਚਾਰੀਆਂ ਲਈ ਵਧੇਰੇ ਤਨਖ਼ਾਹਾ ਦੀ ਵੀ ਮੰਗ ਕੀਤੀ । ਉਨ੍ਹਾ ਦਾ ਵਿਸਵਾਸ ਸੀ ਕਿ ਬਹੁਤ ਸਾਰੀ ਵੱਢੀ ਤੇ ਰਿਸਵਤ ਦਾ ਕਾਰਨ ਹੇਠਲੀ ਸ੍ਰੇਣੀ ਦੇ ਕਰਮਚਾਰੀਆ ਨੂੰ ਦਿਤੀਆਂ ਜਾ ਰਹੀਆ ਬਹੁਤ ਥੋੜ੍ਹੀਆ ਤਨਖ਼ਾਹਾਂ ਹੀ ਸੀ ।

ਪੁਲਸ ਅਤੇ ਸਰਕਾਰ ਦੇ ਹੋਰ ਏਜੰਟਾ ਦਾ ਜਿਹੜੇ ਆਮ ਆਦਮੀ ਨਾਲ ਧੱਕਾ, ਵਧੀਕੀ ਤੇ ਜ਼ੁਲਮ ਕਰਦੇ ਸਨ ਵਿਰੋਧ ਕੀਤਾ ਗਿਆ । ਰਾਸ਼ਟ੍ਰੀ ਪਤ੍ਰਕਾਵਾ ਅਜਿਹੇ ਅਮਲਾ ਨੂੰ ਵਡੇਰੀ ਸੁਰਖੀ ਦੁਆਰਾ ਪੇਸ਼ ਕਰਦੀਆਂ ਸਨ। ਰਾਸ਼ਟ੍ਰਵਾਦੀਆਂ ਨੇ ਨਿਆ ਪ੍ਰਣਾਲੀ ਨੂੰ ਪ੍ਰਸਾਸਨ ਪ੍ਰਣਾਲੀ ਤੋਂ ਵਖਰਿਆਂ ਕਰਨ ਦੀ ਮੰਗ ਕੀਤੀ । ਅਜਿਹਾ ਹੋਣ ਨਾਲ ਲੋਕਾਂ ਨੂੰ ਪੁਲਸ ਤੇ ਅਫ਼ਸਰਸ਼ਾਹੀ ਦੇ ਇਕ ਪਾਸੇ ਧੱਕੇ ਤੋਂ ਕੁਝ ਸੁਰਖਸਾ ਮਿਲ ਸਕਦੀ ਸੀ । ਉਨ੍ਹਾ ਨੇ ਕਾਨੂੰਨ ਦੀ ਦੇਰੀ ਅਤੇ ਨਿਆਂ ਦੀ ਕਾਰਵਾਈ ਉਤੇ ਆ ਰਹੇ ਵਧੇਰੇ ਖ਼ਰਚੇ ਦੀ ਆਲੋਚਨਾ ਕੀਤੀ । ਉਨ੍ਹਾ ਅਜਿਹੀ ਉਲਟੀ ਨਿਆਂ ਪ੍ਰਣਾਲੀ ਦੀ ਨਿਖੇਧੀ ਕੀਤੀ ਜਿਥੇ ਜਦੋਂ ਵੀ ਕਿਸੇ ਭਾਰਤੀ ਦਾ ਯੂਰਪੀ ਨਾਲ ਝਗੜਾ ਹੁੰਦਾ ਉਥੇ ਦੋਸ਼ੀ ਭਾਰਤੀ ਨੂੰ ਹੀ ਠਹਿਰਾਇਆ ਜਾਂਦਾ । ਉਨ੍ਹਾਂ ਨਿਆਂ ਵਿਚ ਸਮਾਨਤਾ ਦੀ ਮੰਗ ਕੀਤੀ । ਉਨ੍ਹਾਂ ਲੋਕਾਂ ਕੋਲੋਂ ਹਥਿਆਰ ਖੋਹਣ ਦੀ ਨਿਖੇਧੀ ਕਰਕੇ ਉਨ੍ਹਾਂ ਨੂੰ ਹਥਿਆਰ ਰਖ ਸਕਣ ਦੀ ਮੰਗ ਕੀਤੀ । ਉਨ੍ਹਾਂ ਭਾਰਤ ਦੇ

ਗੁਵਾਂਢੀ ਮੁਲਕਾ ਵਿਰੁਧ ਬਰਤਾਨੀਆਂ ਦੀ ਧਾੜਵੀ ਵਿਦੇਸ਼ ਨੀਤੀ ਦਾ ਵੀ ਨਿਖੇਧ ਕੀਤਾ। ਉਨ੍ਹਾਂ ਅੰਗ੍ਰੇਜ਼ਾ ਦੇ ਬਰਮਾ ਉਤੇ ਕਬਜ਼ੇ, ਅਫ਼ਗਾਨਿਸਤਾਨ ਉਤੇ ਧਾਵੇ ਅਤੇ ਉੱਤਰ ਪੱਛਮੀ ਭਾਰਤ ਦੇ ਕਬੀਲਿਆਂ ਉਤੇ ਵਧੀਕੀਆਂ ਦਾ ਖੰਡਨ ਕੀਤਾ।

ਸਰਕਾਰ ਦੀਆਂ ਨੀਵੀਂ ਪੱਧਰ ਦੀਆਂ ਸੁਧਾਰਕ ਨੀਤੀਆ ਦਾ ਖੰਡਨ ਹੋਇਆ। ਸਰਕਾਰ ਨੂੰ ਇਸ ਪਾਸੇ ਵਧੇਰੇ ਧਿਆਨ ਦੇਣ ਦੀ ਮੰਗ ਕੀਤੀ ਗਈ। ਖ਼ਾਸ ਕਰਕੇ ਲੋਕਾਂ ਵਿਚ ਵਿੱਦਿਆ ਫੈਲਾਉਣ ਦੀ ਮੰਗ ਹੋਈ। ਉਨ੍ਹਾ ਤਕਨੀਕੀ ਤੇ ਉਚੇਰੀ ਵਿੱਦਿਆ ਦਾ ਪਸਾਰ ਮੰਗਿਆ ਅਤੇ ਇਸ ਦੇ ਨਾਲ ਹੀ ਅਰੋਗਤਾ ਕਾਇਮ ਰਖਣ ਵਾਲੇ ਚਿਕਤਸਾ ਸਾਧਨਾਂ ਦਾ। ਜਿਵੇਂ ਕਿ ਅਸੀਂ ਪਹਿਲਾ ਵੇਖ ਚੁੱਕੇ ਹਾ, ਸਭ ਤੋਂ ਵਧ ਕੇ ਉਨ੍ਹਾਂ ਨੇ ਭਾਰਤੀ ਉਦਯੋਗ ਤੇ ਖੇਤੀ ਬਾੜੀ ਨੂੰ ਉੱਨਤ ਕਰਨ ਵਾਲੇ ਕਦਮ ਚੁੱਕਣ ਦੀ ਮੰਗ ਕੀਤੀ।

ਇਨ੍ਹਾਂ ਨੇਤਾਵਾ ਨੇ ਦੱਖਣੀ ਅਫ਼ਰੀਕਾ, ਮਲਾਇਆ, ਮੋਰੀਸੀਅਸ, ਫੀਜੀ, ਵੈਸਟ ਇੰਡੀਜ਼ ਤੇ ਬਰਤਾਨਵੀ ਗਿਨੀ ਆਦਿ ਬਰਤਾਨਵੀ ਬਸਤੀਆ ਵਿਚ ਜਾ ਕੇ ਕੰਮ ਕਰਨ ਵਾਲੇ ਕਿਰਤੀਆਂ ਦੀਆਂ ਮੰਗਾਂ ਤੇ ਲੋੜਾ ਵਲ ਵੀ ਧਿਆਨ ਦਿੱਤਾ। ਇਨ੍ਹਾ ਨਾਲ ਹਰ ਥਾ ਘਟੀਆ ਕਿਸਮ ਦਾ ਨਸਲੀ ਵਿਤਕਰਾ ਕਰਕੇ ਇਨ੍ਹਾ ਉਤੇ ਭਾਤ ਭਾਤ ਦੇ ਜ਼ੁਲਮ ਢਾਏ ਜਾਦੇ ਸਨ। ਕਈ ਥਾਵਾਂ ਉਤੇ ਇੰਨ੍ਹਾ ਦੀ ਹਾਲਤ ਗ਼ੁਲਾਮਾ ਨਾਲੋਂ ਭੀ ਭੈੜੀ ਸੀ। ਮੋਹਨ ਦਾਸ ਕਰਮ ਚੰਦ ਗਾਧੀ ਨੇ 1893 ਤੋਂ ਪਿਛੋਂ ਜਿਹੜਾ ਦੱਖਣੀ ਅਫ਼ਰੀਕਾ ਵਿਚ ਮਨੁੱਖੀ ਹੱਕਾ ਲਈ ਹਰਮਨ ਪਿਆਰਾ ਸੰਗ੍ਰਾਮ ਸੁਰੂ ਕੀਤਾ ਹੋਇਆ ਸੀ, ਉਸ ਦੀ ਰਾਸ਼ਟ੍ਰਵਾਦੀਆਂ ਨੇ ਖੁਲ੍ਹਮ ਖੁਲ੍ਹਾ ਮਦਦ ਕੀਤੀ।

ਵਿਦੇਸ਼ੀ ਬਾਗ਼-ਮਾਲਕ ਆਪਣੇ ਕਰਮਚਾਰੀਆਂ ਨੂੰ ਜਿਸ ਗ਼ੁਲਾਮੀ ਦੀ ਅਵਸਥਾ ਵਿਚ ਰਖਦੇ ਸਨ, ਇਨ੍ਹਾਂ ਨੇਤਾਵਾ ਨੇ ਉਸ ਵਿਰੁਧ ਵੀ ਆਵਾਜ਼ ਉਠਾਈ। ਪਰ ਇਹ ਗੱਲ ਵੇਖਣ ਵਾਲੀ ਹੈ ਕਿ ਇਨ੍ਹਾਂ ਲੀਡਰਾਂ ਨੇ ਭਾਰਤ ਵਿਚ ਕੰਮ ਕਰਨ ਵਾਲੇ ਕਾਰਖ਼ਾਨਾ ਤੇ ਖਾਣ ਮਜਦੂਰਾ ਦੀਆਂ ਮੰਗਾਂ ਪੂਰੀਆ ਕਰਨ ਦਾ ਕੋਈ ਯਤਨ ਨਹੀਂ ਕੀਤਾ ਜਿਹੜੇ ਲਗ ਪਗ ਉਸੇ ਪ੍ਰਕਾਰ ਦੀ ਗ਼ੁਲਾਮੀ ਦਾ ਜੀਵਨ ਜੀਉ ਰਹੇ ਸਨ, ਜਿਨ੍ਹਾ ਨਾਲ ਕੋਈ ਘਟ ਧੱਕਾ ਨਹੀਂ ਸੀ ਹੋ ਰਿਹਾ। ਏਥੇ ਭਾਰਤੀ ਨੇਤਾ ਭਾਰਤੀ ਪੂੰਜੀਪਤੀਆ ਵਲ ਵਧੇਰੇ ਧਿਆਨ ਦੇ ਰਹੇ ਸਨ।

## ਸ਼ਹਿਰੀ ਹੱਕਾਂ ਦੀ ਰਖਸ਼ਾ

ਸੁਰੂ ਤੋਂ ਹੀ ਰਾਜਨੀਤਕ ਤੌਰ ਤੇ ਜਾਗ੍ਰਤ ਭਾਰਤੀ ਬੋਲਣ, ਛਾਪਣ, ਵਿਚਾਰਨ ਤੇ ਮੇਲ ਜੋਲ ਦੇ ਮੁੱਢਲੇ ਤੇ ਅਧਾਰਤ ਹੱਕਾਂ ਵਲ ਪੂਰੇ ਤਾਣ ਨਾਲ ਖਿਚੇ ਗਏ ਸਨ।

ਇਹੋ ਕਾਰਨ ਸੀ ਕਿ ਜਦੋਂ ਕਦੀ ਵੀ ਸਰਕਾਰ ਇਨ੍ਹਾਂ ਹੱਕਾਂ ਨੂੰ ਖੋਹਣ ਦਾ ਯਤਨ ਕਰਦੀ ਤਾਂ ਉਹ ਇਸ ਦਾ ਰੱਜ ਕੇ ਖੰਡਨ ਤੇ ਵਿਰੋਧ ਕਰਦੇ ਸਨ । 1870 ਵਿਚ ਜਿਹੜਾ ਭਾਰਤੀ ਜ਼ਬਾਨਾਂ ਦੇ ਛਾਪੇ ਖ਼ਾਨੇ ਉਤੇ ਐਕਟ ਲਾਗੂ ਕੀਤਾ ਗਿਆ ਉਸ ਦਾ ਸਾਡੇ ਨੇਤਾਵਾਂ ਨੇ ਏਨਾ ਵਿਰੋਧ ਜਾਰੀ ਰਖਿਆ ਕਿ 1880 ਵਿਚ ਸਰਕਾਰ ਨੂੰ ਇਹ ਐਕਟ ਵਾਪਸ ਲੈਣਾ ਪਿਆ । ਏਸੇ ਤਰ੍ਹਾ 19ਵੀਂ ਸਦੀ ਦੇ ਅੰਤ ਵਿਚ ਪ੍ਰਤਕਾਰੀ ਦੀ ਅਜਿਹੀ ਪੜਚੋਲ ਨੂੰ ਰੋਕਣ ਦੇ ਯਤਨ ਦਾ ਵਿਰੋਧ ਹੋਇਆ ਜਿਸ ਉਤੇ ਸਰਕਾਰ ਸਰਕਾਰੀ ਭੇਦ ਖੋਲ੍ਹਣ ਦਾ ਦੂਸ਼ਨ ਲਾਉਣ ਦਾ ਬਹਾਨਾ ਬਣਾ ਰਹੀ ਸੀ ।

ਇਸ ਸਬੰਧ ਵਿਚ ਸਭ ਤੋਂ ਵੱਡੀ ਘਟਨਾ 1897 ਵਿਚ ਬੀ. ਜੀ. ਤਿਲਕ ਤੇ ਕਈ ਹੋਰ ਨੇਤਾਵਾ ਤੇ ਸੰਪਾਦਕਾਂ ਦੀ ਗ੍ਰਿਫ਼ਤਾਰੀ ਸੀ। ਇਨ੍ਹਾ ਉਤੇ ਬਰਤਾਨਵੀ ਭਾਰਤੀ ਸਰਕਾਰ ਨਾਲ ਜਨਤਾ ਦੀ ਨਫ਼ਰਤ ਪੈਦਾ ਕਰਨ ਦਾ ਦੋਸ ਲਾਇਆ ਗਿਆ ਸੀ । ਤਿਲਕ ਨੂੰ ਜਿਹੜਾ ਕਿ ਏਸ ਵੇਲੇ ਤਕ ਪ੍ਰਸਿਧ ਰਾਸ਼ਟ੍ਰੀ ਨੇਤਾ ਬਣ ਚੁਕਿਆ ਸੀ, 18 ਮਹੀਨਿਆ ਦੀ ਘਾਲਣਾ ਭਰੀ ਕੈਦ ਕਰ ਦਿੱਤੀ ਗਈ । ਪੂਨਾ ਦੇ ਦੋ ਨੇਤਾ, ਨਾਤੂ ਭਰਾ, ਬਿਨਾਂ ਮੁਕੱਦਮਾ ਚਲਾਏ ਜਲਾਵਤਨ ਕਰ ਦਿੱਤੇ ਗਏ। ਕਈ ਹੋਰ ਸੰਪਾਦਕਾ ਨੂੰ ਵੀ ਇਸੇ ਤਰ੍ਹਾਂ ਦੀ ਸਜ਼ਾ ਹੋਈ । ਰਾਸਟ੍ਰੀ ਪਤ੍ਰਕਾਵਾਂ ਤੇ ਰਾਜਨੀਤਕ ਜਥੇਬੰਦੀਆ ਮੁੱਢਲੇ ਹੱਕਾਂ ਉਤੇ ਏਸ ਛਾਪੇ ਵਿਰੁਧ ਇਕ ਆਵਾਜ਼ ਬਣ ਕੇ ਉਭਰ ਆਈਆ । ਦੇਸ਼ ਭਰ ਵਿਚ ਸਸਤ੍ਰ-ਬੱਧ ਲਹਿਰ ਪੈਦਾ ਹੋ ਗਈ । ਤਿਲਕ ਰਾਤੋ ਰਾਤ ਸਰਬ-ਭਾਰਤੀ ਨੇਤਾ ਬਣ ਗਿਆ ਅਤੇ ਲੋਕਾਂ ਨੇ ਉਸ ਦਾ ਨਾ ਲੋਕ ਮਾਨੀਆ ਰਖ ਦਿੱਤਾ ।

ਸਰਕਾਰ ਨੇ ਹੁਣ ਨਵੇਂ ਕਾਨੂੰਨਾ ਦੁਆਰਾ ਬੋਲਣ ਤੇ ਛਾਪਣ ਦੀ ਆਜਾਦੀ ਨੂੰ ਕੁਚਲਣ ਤੇ ਪੁਲਸ ਦੀ ਸੱਤਾ ਵਿਚ ਵਾਧਾ ਕਰਨ ਦਾ ਯਤਨ ਕੀਤਾ । ਰਾਸਟ੍ਰੀ ਨੇਤਾਵਾ ਨਾਲ ਗੁੰਡਿਆਂ ਤੇ ਦੱਸ-ਨੰਬਰੀਆ ਵਾਲਾ ਸਲੂਕ ਹੋਣ ਲਗਿਆ । ਇਸ ਘਟਨਾ ਤੋਂ ਪਿਛੋਂ ਮੁੱਢਲੇ ਹੱਕਾਂ ਲਈ ਸੰਗ੍ਰਾਮ ਸੁਤੰਤ੍ਰਤਾ ਸੰਗ੍ਰਾਮ ਦਾ ਇਕ ਅਨਿਖੜਵਾ ਅੰਗ ਬਣ ਗਿਆ ।

## ਸੰਵਿਧਾਨਕ ਸੁਧਾਰ ਤੇ ਸ੍ਵੈ-ਰਾਜ ਦੀ ਮੰਗ

ਮੁੱਢ ਤੋਂ ਹੀ ਮੁੱਢਲੇ ਰਾਸਟ੍ਰਵਾਦੀਆਂ ਦਾ ਵਿਚਾਰ ਸੀ ਕਿ ਭਾਰਤ ਨੂੰ ਲੋਕ-ਰਾਜੀ ਸ੍ਵ-ਰਾਜ ਸਥਾਪਤ ਕਰਨ ਵਲ ਧਿਆਨ ਦੇਣਾ ਚਾਹੀਦਾ ਹੈ । ਪਰ ਉਹ ਏਸ ਆਸ਼ੇ ਦੀ ਤੁਰੰਤ ਪੂਰਤੀ ਦਾ ਯਤਨ ਨਹੀਂ ਸਨ ਕਰ ਰਹੇ । ਇਸ ਦੇ ਉਲਟ ਉਨ੍ਹਾ ਸੁਤੰਤ੍ਰਤਾ ਪ੍ਰਤੀ ਸਹਿਜ ਗਤੀ ਦਾ ਪ੍ਰਚਾਰ ਕੀਤਾ । ਉਨ੍ਹਾਂ ਦੀਆ ਤੁਰੰਤ ਤੇ ਫੋਰੀ ਰਾਜਨੀਤਕ

ਮੰਗਾਂ ਬਹੁਤ ਥੋੜ੍ਹੀਆਂ ਸਨ। ਸਭ ਤੋਂ ਪਹਿਲਾਂ ਉਨ੍ਹਾਂ ਸੰਵਿਧਾਨਕ ਸਭਾਵਾਂ ਨੂੰ ਵਡੇਰਾ ਕਰਨ ਦੀ ਮੰਗ ਕਰਕੇ ਉਨ੍ਹਾਂ ਵਿਚ ਭਾਰਤੀਆਂ ਲਈ ਸਥਾਨ ਦੀ ਇੱਛਾ ਪ੍ਰਗਟ ਕੀਤੀ। 1861 ਦੇ ਇੰਡੀਆ ਕੌਂਸਲ ਐਕਟ ਦੇ ਅਧੀਨ ਇਨ੍ਹਾਂ ਸਭਾਵਾਂ ਵਿਚ ਕੁਝ ਗ਼ੈਰ-ਸਰਕਾਰੀ ਅਹੁਦੇਦਾਰ ਨਾਮਜ਼ੱਦ ਕਰਨ ਲਈ ਥਾਂ ਸੀ। ਪਰ ਇਹ ਨਾਮਜ਼ੱਦ ਕੀਤੇ ਜਾਣ ਵਾਲੇ ਪ੍ਰਤੀਨਿਧ ਆਮ ਤੌਰ ਤੇ ਜ਼ਿਮੀਂਦਾਰ ਤੇ ਵੱਡੇ ਵਪਾਰੀ ਹੁੰਦੇ ਜਿਹੜੇ ਸਰਕਾਰ ਦਾ ਹੀ ਪੱਖ ਪੂਰਦੇ ਸਨ। ਪ੍ਰਮਾਣ ਵਜੋਂ 1888 ਵਿਚ ਇਨ੍ਹਾਂ ਲੂਣ ਕਰ ਵਿਚ ਵਾਧੇ ਦੀ ਬੇ-ਝਿਜਕ ਸਹਾਇਤਾ ਕੀਤੀ। ਕਾਂਗਰਸ ਮੰਚ ਉਤੇ ਇਨ੍ਹਾਂ ਨੂੰ ਖੁਲ੍ਹਮ ਖੁਲ੍ਹਾ "ਮੱਕਾਰ", "ਦੰਭੀ" ਤੇ "ਮਹਾਂ ਹੇਚ" ਕਿਹਾ ਜਾਣ ਲਗਿਆ। ਰਾਸ਼ਟ੍ਰਵਾਦੀਆ ਨੇ ਸਭਾਵਾਂ ਨੂੰ ਹੋਰ ਮਜਬੂਤ ਕਰਨ ਅਤੇ ਇਨ੍ਹਾ ਦੇ ਮੈਂਬਰਾਂ ਨੂੰ ਹੋਰ ਸਕਤੀ ਦੇਣ ਦੀ ਮੰਗ ਕੀਤੀ ਤਾ ਕਿ ਉਹ ਬਜਟ ਉਤੇ ਵਿਚਾਰ ਕਰ ਸਕਦੇ ਅਤੇ ਨਿਤਾਪ੍ਰਤੀ ਪ੍ਰਸਾਸਨਕ ਅਮਲਾ ਵਿਚ ਦਖ਼ਲ ਦੇ ਸਕਦੇ। ਸਭ ਤੋ ਵਡੇਰੀ ਮੰਗ ਤਾ ਇਹ ਹੋਈ ਕਿ ਸਭਾਵਾ ਵਿਚ ਲਏ ਜਾਣ ਵਾਲੇ ਮੈਂਬਰ ਲੋਕਾਂ ਦੇ ਪ੍ਰਤੀਨਿਧ ਹੋਣੇ ਚਾਹੀਦੇ ਹਨ।

ਲੋਕ ਮੰਗ ਨੂੰ ਮੁੱਖ ਰਖਦਿਆਂ ਪੁਰਾਤਨ ਐਕਟ ਵਿਚ ਸੁਧਾਰ ਕਰਕੇ 1892 ਵਿਚ ਨਵਾਂ ਇੰਡੀਅਨ ਕੌਂਸਲ ਐਕਟ ਪਾਸ ਕੀਤਾ। ਇਸ ਐਕਟ ਦੇ ਅਧੀਨ ਬਾਹਰੋਂ ਲਏ ਜਾਣ ਵਾਲੇ ਮੈਂਬਰਾ ਦੀ ਗਿਣਤੀ ਵੀ ਵਧਾ ਦਿੱਤੀ ਗਈ ਅਤੇ ਇਨ੍ਹਾਂ ਵਿਚੋਂ ਕੁਝ ਅਸਿਧੇ ਰੂਪ ਵਿਚ ਚੁਣੇ ਵੀ ਜਾਣ ਲੱਗੇ। ਮੈਂਬਰਾ ਨੂੰ ਬਜਟ ਬਾਰੇ ਬੋਲਣ ਦਾ ਹੱਕ ਦਿੱਤਾ ਗਿਆ ਭਾਵੇਂ ਉਨ੍ਹਾਂ ਕੋਲ ਵੋਟ ਦਾ ਹੱਕ ਨਹੀਂ ਸੀ। ਪਰ ਏਨੇ ਕੁ ਸੁਧਾਰ ਨਾਲ ਭਾਰਤੀਆਂ ਦੀ ਸੰਤੁਸ਼ਟੀ ਨਾ ਹੋਈ। ਇਹ ਉਨ੍ਹਾ ਦੀਆ ਮੰਗਾ ਦਾ ਮਜ਼ਾਕ ਉਡਾਇਆ ਗਿਆ ਸੀ। ਹੁਣ ਉਨ੍ਹਾ ਗ਼ੈਰ ਸਰਕਾਰੀ ਚੁਣੇ ਹੋਏ ਮੈਂਬਰਾ ਦੀ ਬਹੁ-ਗਿਣਤੀ ਦੀ ਮੰਗ ਕੀਤੀ ਅਤੇ ਇਸ ਦੇ ਨਾਲ ਹੀ ਸਰਕਾਰੀ ਖ਼ਜ਼ਾਨੇ ਉਤੇ ਗ਼ੈਰ-ਸਰਕਾਰੀ ਭਾਰਤੀ ਕੰਟਰੋਲ ਦੀ ਮੰਗ ਕੀਤੀ ਗਈ। ਉਨ੍ਹਾ ਨਾਅਰਾ ਲਾਇਆ ਕਿ ਪ੍ਰਤੀਨਿਧਾ ਬਿਨਾਂ ਕੋਈ ਟੈਕਸ ਨਾ ਲੱਗੇ। ਪਰ ਦੂਜੇ ਪਾਸੇ ਉਹ ਆਪਣੀਆਂ ਲੋਕ-ਰਾਜੀ ਮੰਗਾਂ ਦਾ ਆਧਾਰ ਵੱਡਾ ਕਰਨ ਵਿਚ ਅਸਫਲ ਰਹੇ। ਉਨ੍ਹਾਂ ਜਨਤਾ ਅਤੇ ਇਸਤ੍ਰੀਆ ਲਈ ਵੋਟ ਦਾ ਹੱਕ ਨਾ ਮੰਗਿਆ। ਪ੍ਰਤੱਖ ਸੀ ਕਿ ਉਨ੍ਹਾ ਦੀਆ ਮੰਗਾ ਦਾ ਲਾਭ ਮਧ ਜਾ ਉਚੇਰੀ ਸ਼੍ਰੇਣੀ ਨੂੰ ਹੀ ਹੋਣਾ ਸੀ।

ਪਰ ਸਦੀ ਦੇ ਅੰਤ ਸਮੇਂ ਰਾਸ਼ਟ੍ਰੀ ਨੇਤਾਵਾ ਨੇ ਆਪਣੇ ਰਾਜਨੀਤਕ ਮਨੋਰਥਾਂ ਵਿਚ ਕਾਫ਼ੀ ਸਫਲਤਾ ਪ੍ਰਾਪਤ ਕੀਤੀ। ਹੁਣ ਉਹ ਮਾਮੂਲੀ ਸੁਧਾਰਾਂ ਦੀ ਮੰਗ ਨਹੀਂ ਸਨ ਕਰਦੇ। ਹੁਣ ਉਨ੍ਹਾਂ ਪੂਰਨ ਸ੍ਵੈ-ਰਾਜ ਦੀ ਮਗ ਕੀਤੀ ਜਿਸ ਦੇ ਅਧੀਨ ਸਾਰੇ ਕਾਨੂੰਨ ਅਤੇ ਪੂੰਜੀ ਉਤੇ ਪੂਰਨ ਭਾਰਤੀ ਨਿਅੰਤ੍ਰਣ ਹੁੰਦਾ। ਇਹ ਮੰਗ ਕੈਨੇਡਾ ਤੇ ਆਸਟ੍ਰੇਲੀਆ ਦੀਆ ਸ੍ਵੈ-ਰਾਜ਼ੀ ਬਸਤੀਆਂ ਨੂੰ ਆਧਾਰ ਬਣਾ ਕੇ ਕੀਤੀ ਗਈ। ਹੁਣ

ਉਨ੍ਹਾਂ ਸਾਰੇ ਢਾਂਚੇ ਨੂੰ ਹੀ ਤਬਦੀਲ ਕਰਨ ਦੀ ਮੰਗ ਮੰਗੀ। ਪ੍ਰਮਾਣ ਵਜੋਂ 1904 ਵਿਚ ਇਹ ਮੰਗ ਦਾਦਾ ਭਾਈ ਨਾਰੋਜੀ ਨੇ ਪੇਸ ਕੀਤੀ ਸੀ ਤੇ ਗੋਪਾਲ ਕ੍ਰਿਸ਼ਨ ਗੋਖਲੇ ਨੇ 1905 ਵਿਚ ਕਾਂਗਰਸ ਦਾ ਪ੍ਰਧਾਨਗੀ ਭਾਸਨ ਦਿੰਦਿਆਂ। ਦਾਦਾ ਭਾਈ ਨਾਰੋਜੀ ਪਹਿਲੀ ਭਾਰਤੀ ਸੀ ਜਿਸ ਨੇ 1906 ਵਿਚ ਕਲਕੱਤੇ ਵਾਲੇ ਕਾਂਗਰਸ ਸਮਾਗਮ ਵਿਚ ਬੋਲਦਿਆਂ ਇਸ ਮੰਗ ਨੂੰ ਸਵਰਾਜ ਦਾ ਨਾ ਦਿੱਤਾ। ਇਸ ਤੋਂ ਜ਼ਾਹਰ ਹੈ ਕਿ ਮੁੱਢਲੇ ਰਾਸਟ੍ਰਵਾਦੀਆ ਤੇ ਪਿਛਲੇ ਰਾਸਟ੍ਰਵਾਦੀਆਂ ਦੀਆਂ ਮੂਲ ਮੰਗਾਂ ਵਿਚ ਕੋਈ ਬਹੁਤਾ ਅੰਤਰ ਨਹੀਂ ਸੀ। ਉਨ੍ਹਾ ਦੀ ਰਾਸਟ੍ਰੀ ਰਾਜਨੀਤਕ ਆਸਿਆਂ ਦੀ ਪੂਰਤੀ ਲਈ ਵਰਤੀ ਜਾਣ ਵਾਲੀ ਪ੍ਰੀਭਾਸਾ ਵੀ ਇਕੋ ਸੀ। ਫ਼ਰਕ ਤਾ ਇਨ੍ਹਾਂ ਆਸਿਆ ਦੀ ਪੂਰਤੀ ਲਈ ਵਰਤੇ ਜਾਣ ਵਾਲੇ ਸਾਧਨਾਂ ਵਿਚ ਸੀ ਜਾ ਉਨ੍ਹਾਂ ਸਮਾਜਕ ਸ੍ਰੇਣੀਆ ਵਿਚ ਜਿਨ੍ਹਾ ਨੂੰ ਨਵੇਂ ਤੇ ਪੁਰਾਣੇ ਨੇਤਾਵਾ ਨੇ ਆਪਣਾ ਆਧਾਰ ਬਣਾਉਣਾ ਸੀ। ਦੂਜੇ ਸ਼ਬਦਾਂ ਵਿਚ ਅੰਤਰ ਨਿਸਾਨਿਆ ਵਿਚ ਨਹੀ ਸਗੋਂ ਇਨ੍ਹਾਂ ਨਿਸਾਨਿਆ ਨੂੰ ਪ੍ਰਾਪਤ ਕਰਨ ਦੇ ਅਮਲੀ ਢੰਗਾ ਵਿਚ ਸੀ।

## ਰਾਜਨੀਤਕ ਕਾਰਜ ਵਿਧੀਆਂ

ਮੁੱਢਲੇ ਰਾਸ਼ਟ੍ਰਵਾਦੀਆ ਦੀਆ ਰਾਜਨੀਤਕ ਕਾਰਜ ਵਿਧੀਆ ਅਜਿਹੀਆਂ ਸਨ ਕਿ ਉਨ੍ਹਾ ਨੂੰ ਸਹਿਜ ਵਾਦੀਆਂ ਦਾ ਖਿਤਾਬ ਮਿਲ ਗਿਆ। ਇਨ੍ਹਾਂ ਢੰਗਾਂ ਨੂੰ ਸੰਵਿਧਾਨਕ ਵਿਰੋਧ ਕਿਹਾ ਜਾ ਸਕਦਾ ਹੈ। ਇਹ ਨੀਵੀਂ, ਧੀਮੀ ਸਾਂਤਮਈ ਰਾਜਨੀਤਕ ਉੱਨਤੀ ਦੇ ਚੌਖਟੇ ਵਿਚ ਆਉਂਦੇ ਸਨ। ਉਨ੍ਹਾ ਦਾ ਮੂਲ ਮਨੋਰਥ ਹੀ ਨਵੀਨ ਰਾਜਨੀਤਕ ਸ਼ਿਖਸ਼ਾ ਦੇਣਾ, ਰਾਸਟ੍ਰੀ ਰਾਜਨੀਤਕ ਸੂਝ ਪੈਦਾ ਕਰਨਾ ਅਤੇ ਰਾਜਨੀਤਕ ਮਸਲਿਆਂ ਸਬੰਧੀ ਇਕਤ੍ਰਤ ਤੇ ਬਝਵੀ ਲੋਕ ਰਾਇ ਪੈਦਾ ਕਰਨਾ ਸੀ। ਇਸ ਮਨਸੇ ਦੀ ਪੂਰਤੀ ਲਈ ਉਨ੍ਹਾ ਕਈ ਢੰਗ ਵਰਤੇ। ਉਹ ਸਮਾਗਮ ਕਰਦੇ ਜਿਨ੍ਹਾਂ ਵਿਚ ਰਾਜਨੀਤਕ ਤੇ ਬੌਧਕ ਪਧਰ ਦੇ ਭਾਸਨ ਹੁੰਦੇ ਅਤੇ ਲੋਕ ਮੰਗਾ ਬਾਰੇ ਮਤੇ ਪਾਸ ਕੀਤੇ ਜਾਦੇ। ਸਰਕਾਰ ਦੀ ਨਿਤਾਪ੍ਰਤੀ ਪੜਚੋਲ ਲਈ ਉਹ ਦੈਨਿਕ ਪਤ੍ਰਕਾਵਾ ਤੋਂ ਕੰਮ ਲੈਂਦੇ। ਉੱਚੇ ਸਰਕਾਰੀ ਅਧਿਕਾਰੀਆ ਅਤੇ ਬਰਤਾਨਵੀ ਪਾਰਲੀਮੈਂਟ ਨੂੰ ਸ਼ਿਕਾਇਤਾਂ ਤੇ ਮੈਮੋਰੈਂਡਮ ਵੀ ਭੇਜਦੇ ਸਨ। ਅਜਿਹੇ ਕਾਗ਼ਜ ਬੜੇ ਧਿਆਨ ਨਾਲ ਤਿਆਰ ਕੀਤੇ ਜਾਦੇ ਸਨ ਜਿਨ੍ਹਾ ਵਿਚ ਵਧ ਤੋਂ ਵਧ ਦਲੀਲਾ ਤੇ ਅੰਕੜੇ ਵਿਚਾਰ ਨਾਲ ਦਿਤੇ ਜਾਂਦੇ ਸਨ। ਭਾਵੇਂ ਵੇਖਣ ਨੂੰ ਇਹ ਪਰਵਾਨੇ ਸਰਕਾਰ ਨੂੰ ਸੰਬੋਧਤ ਹੁੰਦੇ ਸਨ ਪਰ ਇਨ੍ਹਾ ਦਾ ਅਸਲ ਮਨੋਰਥ ਲੋਕਾ ਨੂੰ ਸੂਚਨਾ ਦੇਣਾ ਤੇ ਵਿੱਦਿਅਤ ਕਰਨਾ ਸੀ। ਪ੍ਰਮਾਣ ਵਜੋ ਜਦੋਂ

1891 ਵਿਚ ਪੂਨਾ ਸਰਬਜਨਕ ਸਭਾ ਵਲੋਂ ਧਿਆਨ ਤੇ ਮਿਹਨਤ ਨਾਲ ਤਿਆਰ ਕੀਤੇ ਖਰੜੇ ਦਾ ਸਰਕਾਰ ਵਲੋਂ ਦੋ ਸਤਰਾ ਉਤਰ ਆਉਣ ਉਤੇ ਗੋਖਲੇ ਨੇ ਅਸੰਤੁਸਟੀ ਪਗਟ ਕੀਤੀ ਤਾਂ ਜਸਟਸ ਰਾਨਾਡੇ ਨੇ ਹੇਠ ਲਿਖਿਆ ਉੱਤਰ ਦਿੱਤਾ ਸੀ :

> ਤੁਹਾਨੂੰ ਆਪਣੇ ਦੇਸ ਦੇ ਇਤਿਹਾਸ ਵਿਚ ਸਾਡੇ ਸਥਾਨ ਦਾ ਗਿਆਨ ਨਹੀਂ । ਇਹ ਮਤੇ ਸਰਕਾਰ ਨੂੰ ਤਾਂ ਐਵੇਂ ਹੀ ਸੰਬੋਧਤ ਹੁਦੇ ਹਨ । ਇਨ੍ਹਾਂ ਦਾ ਅਸਲ ਮਨੋਰਥ ਤਾ ਲੋਕਾ ਨੂੰ ਅਸਲੀਅਤ ਤੋਂ ਜਾਣੂੰ ਕਰਵਾਉਣਾ ਹੈ । ਅਜਿਹਾ ਕੰਮ ਸਾਨੂੰ ਕਈ ਵਰ੍ਹੇ ਬਿਨਾ ਕਿਸੇ ਨਤੀਜੇ ਦੀ ਆਸ ਤੋਂ ਜਾਰੀ ਰਖਣਾ ਪਵੇਗਾ ਕਿਉਂਕਿ ਏਸ ਦੇਸ਼ ਦੀ ਰਾਜਨੀਤਕ ਸਥਿਤੀ ਵਿਚ ਇਨਕਲਾਬ ਲਿਆਉਣ ਦਾ ਹੋਰ ਕੋਈ ਸਾਧਨ ਹੀ ਨਹੀਂ ਹੋ ਸਕਦਾ।

ਮੁੱਢਲੇ ਰਾਜਨੀਤਕ ਅਮਲਾ ਦਾ ਦੂਜਾ ਮਨੋਰਥ ਬਰਤਾਨਵੀ ਸਰਕਾਰ ਅਤੇ ਬਰਤਾਨਵੀ ਲੋਕ ਰਾਇ ਨੂੰ ਲੋੜੀਂਦੀ ਤਬਦੀਲੀ ਲਈ ਤਿਆਰ ਕਰਨਾ ਵੀ ਸੀ । ਮੁੱਢਲੇ ਰਾਜਨੀਤਕਾ ਦਾ ਇਹ ਵੀ ਵਿਸਵਾਸ ਸੀ ਕਿ ਅੰਗਰੇਜ਼ਾਂ ਨੂੰ ਭਾਰਤ ਦੀਆਂ ਅਸਲੀ ਸਥਿਤੀਆ ਦਾ ਸਾਇਦ ਗਿਆਨ ਹੀ ਨਹੀਂ ਸੀ । ਇਸ ਲਈ ਉਹ ਅਜਿਹੇ ਪ੍ਰਮਾਣ ਪੱਤਰਾਂ ਤੇ ਮਤਿਆਂ ਦੁਆਰਾ ਜਾ ਬਰਤਾਨੀਆ ਵਿਚ ਇਨ੍ਹਾਂ ਦੇ ਪ੍ਰਚਾਰ ਦੁਆਰਾ ਬਰਤਾਨਵੀ ਜਨਤਾ ਨੂੰ ਸੂਚਤ ਕਰਨਾ ਚਾਹੁੰਦੇ ਸਨ । ਬਰਤਾਨੀਆ ਵਿਚ ਮੁਖੀ ਭਾਰਤੀ ਨੇਤਾਵਾ ਦੇ ਜਥੇ ਭੇਜੇ ਗਏ । 1889 ਵਿਚ ਨੈਸਨਲ ਕਾਂਗਰਸ ਦੀ ਬਰਤਾਨਵੀ ਕਮੇਟੀ ਸਥਾਪਤ ਹੋਈ । 1890 ਵਿਚ ਇਸ ਕਮੇਟੀ ਨੇ 'ਇੰਡੀਆ' ਨਾ ਦਾ ਇਕ ਰਸਾਲਾ ਕਢਿਆ । ਦਾਦਾ ਭਾਈ ਨਾਰੋਜੀ ਨੇ ਆਪਣੇ ਜੀਵਨ ਤੇ ਆਮਦਨ ਦਾ ਵਡਾ ਭਾਗ ਬ਼ਰਤਾਨੀਆਂ ਵਿਚ ਲੋਕਾ ਤੇ ਰਾਜਨੀਤਕਾਂ ਵਿਚਕਾਰ ਪਰਚਾਰ ਦਾ ਕੰਮ ਕਰਨ ਵਿਚ ਲਾਇਆ ।

ਭਾਵੇਂ ਮੁੱਢਲੇ ਰਾਜਨੀਤਕ ਸੰਵਿਧਾਨਕ ਵਿਰੋਧ ਵਿਚ ਹੀ ਵਿਸ਼ਵਾਸ ਰਖਦੇ ਸਨ ਪਰ ਏਨੇ ਸੂਖਮ ਪੈਮਾਨੇ ਉਤੇ ਵੀ ਉਹ ਸਰਬ-ਭਾਰਤੀ ਭਾਵਨਾ ਉਜਾਗਰ ਨਾ ਕਰ ਸਕੇ । ਜਿਹੜੀ ਥੋੜ੍ਹੀ ਬਹੁਤ ਕੀਤੀ ਵੀ ਉਹ ਪਤ੍ਰਕਾਵਾ ਦੇ ਰਾਹੀਂ ਹੋਈ । ਇਸ ਦਾ ਇਕ ਕਾਰਨ ਪੈਸੇ ਦੀ ਬੇਅੰਤ ਘਾਟ ਵੀ ਸੀ । ਉਹ ਪੈਸੇ ਵਲੋਂ ਸਦਾ ਟੁਟੇ ਹੀ ਰਹਿੰਦੇ ਸਨ । ਵਪਾਰੀ, ਉਦਯੋਗਕ ਤੇ ਜ਼ਿਮੀਂਦਾਰ ਆਦਿ ਅਮੀਰ ਭਾਰਤੀ ਏਸ ਰਾਸ਼ਟ੍ਰੀ ਲਹਿਰ ਲਈ ਹਾਲੀਂ ਪੈਸੇ ਦੀ ਸਹਾਇਤਾ ਦੇਣ ਲਈ ਤਿਆਰ ਨਹੀਂ ਸਨ । ਕਈ ਰਾਜਨੀਤਕ ਨੇਤਾ ਤਾਂ ਆਪਣੀ ਕਮਾਈ ਉਤੇ ਹੀ ਗੁਜ਼ਾਰਾ ਕਰਦੇ ਸਨ ਜਿਹੜੀ

ਬਹੁਤ ਹੀ ਥੋੜ੍ਹੀ ਹੁੰਦੀ ਸੀ। ਪ੍ਰਮਾਣ ਵਜੋਂ ਸੁਰੇਂਦ੍ਰਨਾਥ ਬੈਨਰਜੀ ਤੇ ਗੋਪਾਲ ਕ੍ਰਿਸ਼ਨ ਗੋਖਲੇ ਆਪਣੀ ਅਧਿਆਪਕ ਦੀ ਤਨਖ਼ਾਹ ਉਤੇ ਸਨ ਅਤੇ ਤਿਲਕ ਵਕਾਲਤ ਦੇ ਵਿਦਿਆਰਥੀਆਂ ਲਈ ਪ੍ਰਾਈਵੇਟ ਕਲਾਸਾਂ ਲਾਉਂਦਾ ਸੀ। ਪੈਸੇ ਦੀ ਇਹ ਘਾਟ ਹੀ ਮੁੱਢਲੇ ਰਾਜਨੀਤਕਾਂ ਵਿਚ ਵਕੀਲਾਂ ਤੇ ਪੱਤਰਕਾਰਾਂ ਦੀ ਬਹੁਲਤਾ ਦੀ ਵਿਆਖਿਆ ਕਰਦੀ ਹੈ ਕਿਉਂਕਿ ਇਹੀਓ ਦੋ ਸ਼੍ਰੇਣੀਆਂ ਸਨ ਜਿਹੜੀਆਂ ਆਪਣੇ ਪੈਰਾਂ ਉਤੇ ਖਲੋ ਕੇ ਰਾਜਨੀਤਕ ਕੰਮ ਕਰ ਸਕਦੀਆਂ ਸਨ।

## ਸਮੂਹ ਦਾ ਭਾਗ

ਮੁੱਢਲੀ ਰਾਸ਼ਟ੍ਰੀ ਲਹਿਰ ਦਾ ਮੂਲ ਨੁਕਸ ਇਸ ਦਾ ਤੰਗ ਸਮਾਜਕ ਆਧਾਰ ਸੀ। ਇਸ ਲਹਿਰ ਵਿਚ ਸਰਬ ਪਿਆਰੀ ਹੋਣ ਵਾਲਾ ਕੋਈ ਗੁਣ ਨਹੀ ਸੀ। ਇਸ ਦਾ ਖੇਤ੍ਰ ਤੇ ਪ੍ਰਭਾਵ ਸ਼ਹਿਰੀ ਪੜ੍ਹਿਆ ਲਿਖਿਆ ਤਬਕਾ ਹੀ ਸੀ। ਇਸ ਦੇ ਨੇਤਾ ਵੀ ਵਕੀਲ, ਡਾਕਟਰ, ਪਤਰਕਾਰ, ਅਧਿਆਪਕ ਤੇ ਕਝ ਵਪਾਰੀ ਤੇ ਭੋਂ-ਮਾਲਕ ਸੈਨ।

ਇਨ੍ਹਾਂ ਨੇਤਾਵਾਂ ਦਾ ਲੋਕਾਂ ਵਿਚ ਰਾਜਨੀਤਕ ਵਿਸ਼ਵਾਸ ਨਹੀ ਸੀ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਭਾਰਤ ਨਿਵਾਸੀਆਂ ਕੋਲ ਅਜਿਹਾ ਆਚਾਰ ਤੇ ਯੋਗਤਾ ਨਹੀਂ ਸੀ ਜਿਸ ਨਾਲ ਉਹ ਏਨੀ ਵੱਡੀ ਸਾਮਰਾਜੀ ਸ਼ਕਤੀ ਵਿਰੁਧ ਟੱਕਰ ਲੈ ਸਕਦੇ। ਗੋਖਲੇ ਨੇ ਇਸ ਨੂੰ ਇਨ੍ਹਾਂ ਸ਼ਬਦਾਂ ਵਿਚ ਲਿਖਿਆ ਹੈ: "ਦੇਸ ਦੀਆ ਵੱਡੀਆਂ ਛੋਟੀਆਂ ਵੰਡਾਂ ਅਨਗਿਣਤ ਹਨ ਤੇ ਵਸੋਂ ਦਾ ਵੱਡਾ ਭਾਗ ਅਨਪੜ੍ਹ ਤੇ ਅਣਜਾਣ ਹੋਣ ਕਾਰਨ ਪੁਰਾਤਨ ਵਿਚਾਰਾਂ ਤੇ ਜੀਵਨ ਅਧਾਰਾਂ ਨੂੰ ਛਡਣ ਲਈ ਤਿਆਰ ਨਹੀਂ। ਤਬਦੀਲੀ ਨਾਂ ਦੇ ਸ਼ਬਦ ਨੂੰ ਸਮਝਣ ਲਈ ਤਿਆਰ ਨਹੀਂ।" ਏਥੇ ਇਨ੍ਹਾ ਸਹਿਜ ਵਾਦੀਆਂ ਤੋਂ ਭੁਲ ਹੋਈ। ਉਨ੍ਹਾਂ ਸਮੂਹ ਦੇ ਕੇਵਲ ਸਮਾਜਕ, ਸਭਿਆਚਾਰਕ ਤੇ ਰਾਜਨੀਤਕ ਪਿਛਾਂਹ-ਖਿਚੂਪਨ ਵਲ ਹੀ ਧਿਆਨ ਦਿੱਤਾ। ਉਨ੍ਹਾਂ ਇਹ ਨਹੀਂ ਸੋਚਿਆ ਕਿ ਜਿੰਨੀ ਮਜ਼ਬੂਤੀ ਨਾਲ ਸਾਮਰਾਜ ਸਾਡੇ ਦੇਸ ਵਿਚ ਜੜ੍ਹਾ ਫੜ ਚੁਕਿਆ ਸੀ ਇਸ ਨਾਲ ਲੋੜੀਂਦੀ ਟੱਕਰ ਲੈਣ ਦੀ ਦ੍ਰਿੜ੍ਹਤਾ ਤੇ ਹੌਸਲਾ ਕੇਵਲ ਲੋਕ ਸਮੂਹਾਂ ਕੋਲ ਹੀ ਸੀ। ਉਹ ਨਹੀਂ ਸੋਚ ਸਕੇ ਕਿ ਉਨ੍ਹਾਂ ਦੀਆਂ ਰਾਜਨੀਤਕ ਮੰਗਾਂ ਨੂੰ ਅਸਲ ਸਹਾਰਾ ਕੇਵਲ ਲੋਕ ਹੀ ਦੇ ਸਕਦੇ ਸਨ ਤੇ ਏਸ ਅਮਲ ਵਿਚ ਉਨ੍ਹਾ ਦੀ ਸਭਿਆਚਾਰਕ ਰਾਜਨੀਤਕ ਅਣਗਹਿਲੀ ਵੀ ਦੂਰ ਹੋ ਜਾਣੀ ਸੀ। ਉਨ੍ਹਾਂ ਦਾ ਵਿਚਾਰ ਸੀ ਕਿ ਜਥੇਬੰਦ ਸਮੂਹਕ ਸੰਗ੍ਰਾਮ ਜਾਰੀ ਕਰਨ ਤੋਂ ਪਹਿਲਾ ਭਾਂਤ ਭਾਂਤ ਦੇ ਵਿਚਾਰਾਂ ਤੇ ਪੱਧਰਾਂ

ਦੇ ਭਾਰਤੀਆਂ ਨੂੰ ਇਕ ਮੁੱਠ ਕਰਨਾ ਲਾਜ਼ਮੀ ਸੀ। ਜਦੋਂ ਤੱਕ ਨਿੱਕੇ ਮੋਟੇ ਟੁਕੜੇ, ਧੜੇ ਤੇ ਪ੍ਰਾਂਤ ਇਕ ਰਾਸ਼ਟ੍ਰ ਨਹੀਂ ਸਨ ਬਣ ਜਾਂਦੇ ਸਮੂਹ ਦੀ ਸਹਾਇਤਾ ਵਿਅਰਥ ਸੀ। ਪਰ ਇਸ ਮਨੋਰਥ ਲਈ ਵੀ ਸੰਗ੍ਰਾਮ ਵਿਚ ਕੁਦਣਾ ਸਭ ਤੋਂ ਜਰੂਰੀ ਸੀ। ਸਮੂਹ ਪ੍ਰਤੀ ਉਨ੍ਹਾ ਦਾ ਇਹ ਵਿਚਾਰ ਉਨ੍ਹਾਂ ਦੀ ਸਮੂਹ ਨਾਲ ਸਾਝ ਨਾ ਹੋਣ ਤੋਂ ਪੈਦਾ ਹੋਇਆ ਸੀ। ਉਨ੍ਹਾ ਸਮੂਹ ਨੂੰ ਸੰਗ੍ਰਾਮ ਵਿਚ ਕੁਦਵਾਣ ਦੀ ਥਾ ਕੰਢੇ ਉਤੇ ਖਲ੍ਹਿਆਰ ਰਖਿਆ। ਇਸ ਨਾਲ ਉਨ੍ਹਾ ਦੇ ਆਪਣੇ ਰਾਜਨੀਤਕ ਮਨੋਰਥ ਵੀ ਢਿਲੇ ਹੀ ਰਹੇ। ਸਮੂਹ ਦੀ ਸਹਾਇਤਾ ਬਿਨਾਂ ਉਹ ਵੀ ਜਾਣਦੇ ਸਨ ਕਿ ਵਿਦੇਸ਼ੀ ਹਾਕਮਾਂ ਨੂੰ ਵੰਗਾਰਨਾ ਆਪਣੇ ਪੈਰ ਆਪ ਕੁਲਹਾੜਾ ਮਾਰਨ ਵਾਲੀ ਗੱਲ ਸੀ। ਗੋਖਲੇ ਨੇ ਕਿਹਾ ਸੀ, "ਤੁਹਾਨੂੰ ਸਰਕਾਰ ਦੀ ਪਿੱਠ ਪੂਰਨ ਵਾਲੀ ਅਥਾਹ ਸਕਤੀ ਦਾ ਗਿਆਨ ਨਹੀਂ। ਕਾਗਰਸ ਜੋ ਕੁਝ ਕਰਨਾ ਚਾਹੁੰਦੀ ਹੈ ਵੇਲੇ ਦੀ ਅਵਸਥਾ ਵਿਚ ਸਰਕਾਰ ਵਾਸਤੇ ਇਸ ਨੂੰ ਕੁਚਲਣਾ ਪੰਜ ਮਿੰਟ ਦਾ ਕੰਮ ਹੈ।" ਪਰ ਇਸ ਤੋਂ ਪਿਛੋਂ ਆਏ ਨੇਤਾ ਪਹਿਲੇ ਸਹਿਜ ਵਾਦੀਆ ਦੇ ਇਸ ਵਿਚਾਰ ਨਾਲ ਉੱਕਾ ਹੀ ਸਹਿਮਤ ਨਹੀਂ ਸਨ। ਉਨ੍ਹਾ ਨੂੰ ਲੋਕ-ਸੰਗ੍ਰਾਮ ਵਿਚ ਪੂਰਨ ਵਿਸਵਾਸ ਸੀ। ਉਹ ਭਾਰਤੀ ਜਨਤਾ ਦੀ ਯੋਗਤਾ ਤੋਂ ਜਾਣੂ ਸਨ ਤੇ ਉਨ੍ਹਾਂ ਸਾਮਰਾਜ ਵਿਰੁਧ ਸਮੂਹਕ ਜਥੇਬੰਦੀ ਦੀ ਯੋਜਨਾ ਦਾ ਪ੍ਰਚਾਰ ਕੀਤਾ। ਉਨ੍ਹਾਂ ਦਾ ਵਿਸਵਾਸ ਸੀ ਕਿ ਸਹਕਾਰੀ ਵਿਰੋਧ ਕਿਸੇ ਵੀ ਲਹਿਰ ਨੂੰ ਨਸ਼ਟ ਨਹੀਂ ਕਰ ਸਕਦਾ ਸਗੋਂ ਇਸ ਤੋਂ ਚੇਤੰਨ ਹੋ ਕੇ ਲੋਕ ਹੋਰ ਦ੍ਰਿੜ੍ਹਤਾ ਨਾਲ ਟਾਕਰਾ ਕਰਨ ਦਾ ਫ਼ੈਸਲਾ ਕਰ ਸਕਦੇ ਹਨ।

ਪਰ ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਭਾਵੇਂ ਮੁੱਢਲੇ ਯਤਨਾਂ ਦਾ ਧੁਰਾ ਤੰਗ ਸਮਾਜਕ ਆਧਾਰ ਹੀ ਸੀ ਪਰ ਇਹ ਸੰਗ੍ਰਾਮ ਵਿਚ ਸ਼ਾਮਲ ਹੋਣ ਵਾਲੇ ਮੁੱਠੀ ਭਰ ਲੋਕਾ ਦੇ ਹਿੱਤਾਂ ਲਈ ਹੀ ਨਹੀਂ ਸਨ। ਇਨ੍ਹਾਂ ਦੇ ਆਸ਼ੇ ਤੇ ਨੀਤੀਆਂ ਭਾਰਤੀ ਵਸੋਂ ਦੇ ਸਾਰੇ ਭਾਗਾ ਨੂੰ ਆਪਣੀ ਲਪੇਟ ਵਿਚ ਲੈਂਦੇ ਸਨ। ਇਹ ਬਸਤੀਵਾਦੀ ਲੁੱਟ ਦੇ ਵਿਰੁਧ ਸਰਬ-ਭਾਰਤੀ ਹਿੱਤਾਂ ਦੀ ਪ੍ਰਤੀਨਿਧਤਾ ਕਰਦੇ ਸਨ। ਨੁਕਸ ਤਾਂ ਕੇਵਲ ਇਹੀਓ ਸੀ ਕਿ ਮੁਢਲੇ ਰਾਜਨੀਤਕ ਸਾਮਰਾਜ-ਵਿਰੋਧੀ ਸੰਗ੍ਰਾਮ ਵਿਚ ਸਾਰੀ ਦੀ ਸਾਰੀ ਵਸੋਂ ਨੂੰ ਸਾਮਲ ਕਰਨ ਵਿਚ ਅਸਫਲ ਰਹੇ ਸਨ। ਇਹੋ ਕਾਰਨ ਸੀ ਕਿ ਅਕਸਰ ਮੁੱਢਲੇ ਨੇਤਾਵਾ ਨੂੰ ਸਾਮਰਾਜ ਨਾਲ ਸਮਝੌਤਾ ਕਰਨਾ ਪੈਂਦਾ ਸੀ ਤੇ ਇਥੋਂ ਤੱਕ ਕਿ ਰਾਜ ਨਾਲ ਵਫ਼ਾਦਾਰੀ ਦੀਆਂ ਗੱਲਾਂ ਕਰਨੀਆਂ ਪੈਂਦੀਆਂ ਸਨ।

## ਸਰਕਾਰੀ ਵਤੀਰਾ

ਸ਼ੁਰੂ ਤੋਂ ਹੀ ਸਰਕਾਰ ਰਾਸ਼ਟ੍ਰੀ ਸ਼ਕਤੀਆਂ ਦੇ ਵਿਕਾਸ ਦੇ ਵਿਰੁਧ ਸੀ। ਇਸ ਨੇ 1878 ਵਿਚ ਭਾਰਤੀ ਛਾਪੇਖ਼ਾਨੇ ਉਤੇ ਆਪਣਾ ਗ਼ੁੱਸਾ ਕਢਿਆ ਸੀ, ਜਿਹੜਾ ਬਸਤੀਵਾਦੀ ਨੀਤੀਆਂ ਦੀ ਪੜਚੋਲ ਦੁਆਰਾ ਰਾਸ਼ਟ੍ਰੀ ਭਾਵਨਾ ਪੈਦਾ ਕਰਨ ਦੇ ਯਤਨ ਕਰ ਰਿਹਾ ਸੀ। ਇੰਡੀਅਨ ਨੈਸ਼ਨਲ ਕਾਂਗਰਸ ਦੀ ਸਥਾਪਨਾ ਨੂੰ ਡਫਰਨ ਨੇ ਘੋਖਵੀਂ ਨਜ਼ਰ ਨਾਲ ਤੱਕਿਆ ਸੀ। ਉਸ ਨੂੰ ਇਸ ਗੱਲ ਦਾ ਗਿਆਨ ਸੀ ਕਿ ਅਜਿਹੀ ਜਥੇਬੰਦੀ ਦਾ ਮੂਲ ਮਨੋਰਥ ਸਰਕਾਰ ਦੇ ਕੰਮਾਂ ਦੀ ਪੜਚੋਲ ਹੀ ਹੋ ਸਕਦਾ ਹੈ ਜਿਸ ਨੂੰ ਪ੍ਰਵਾਨ ਕਰਨਾ ਸਰਕਾਰ ਲਈ ਅਸੰਭਵ ਸੀ। ਉਸ ਨੇ ਇਸ ਲਹਿਰ ਦਾ ਪ੍ਰਭਾਵ ਰੋਕਣ ਲਈ ਹਯੂਮ ਨੂੰ ਇਹ ਸੁਝਾਉ ਦਿੱਤਾ ਸੀ ਕਿ ਕਾਂਗਰਸ ਨੂੰ ਰਾਜਨੀਤਕ ਕੰਮਾਂ ਵਿਚ ਸਮਾਂ ਨਸ਼ਟ ਕਰਨ ਦੀ ਥਾਂ ਸਮਾਜਕ ਕੰਮਾਂ ਵਲ ਧਿਆਨ ਦੇਣਾ ਚਾਹੀਦਾ ਹੈ *ਪਰ ਕਾਂਗਰਸ ਨੇਤਾ ਇਹ ਸੁਝਾਉ ਮੰਨਣ ਵਾਲੇ ਨਹੀਂ ਸਨ। ਫੇਰ ਵੀ ਬਰਤਾਨਵੀ ਸਰਕਾਰ ਨੇ ਕਾਂਗਰਸ ਦੇ ਮਨੋਰਥਾਂ ਦਾ ਖੁਲ੍ਹਮ ਖੁਲ੍ਹਾ ਵਿਰੋਧ ਨਹੀਂ ਕੀਤਾ। ਉਨ੍ਹਾਂ ਦਾ ਖ਼ਿਆਲ ਸੀ ਕਿ ਕਾਂਗਰਸ ਰਾਜਨੀਤਕ ਸੂਝ ਵਾਲੇ ਮੁੱਠੀ ਭਰ ਭਾਰਤੀਆਂ ਨੂੰ ਵਿਚਾਰ ਵਟਾਂਦਰੇ ਦਾ ਮੰਚ ਦੇਣ ਤੋਂ ਵਧ ਹੋਰ ਕੁਝ ਨਹੀਂ ਕਰੇਗੀ। ਸਰਕਾਰ ਹੁਣ ਵਧੇਰੇ ਸਿਆਣੇ ਰਾਸ਼ਟ੍ਰੀ ਨੇਤਾਵਾਂ ਨੂੰ ਵਿਧਾਨ ਸਭਾ ਦੀ ਮੈਂਬਰੀ ਅਤੇ ਨਿਆਂ-ਪ੍ਰਣਾਲੀ ਤੇ ਹੋਰ ਖੇਤ੍ਰਾਂ ਵਿਚ ਵਧੇਰੇ ਤਨਖ਼ਾਹ ਵਾਲੀਆਂ ਨੌਕਰੀਆਂ ਦੇਣ ਲਈ ਵੀ ਤਿਆਰ ਸੀ।

ਪਰ ਇਸ ਗੱਲ ਦਾ ਸਰਕਾਰ ਨੂੰ ਛੇਤੀ ਹੀ ਗਿਆਨ ਹੋ ਗਿਆ ਕਿ ਨੈਸ਼ਨਲ ਕਾਂਗਰਸ, ਰਾਸਟ੍ਰੀ ਜਥੇਬੰਦੀਆ, ਸ਼ਖਸੀਅਤਾਂ ਅਤੇ ਪਤ੍ਰਕਾਵਾਂ ਆਪਣੇ ਅਮਲ ਥੋੜ੍ਹੀ ਜਿਹੀ ਪ੍ਰਾਪਤੀ ਤੱਕ ਹੀ ਸੀਮਤ ਨਹੀਂ ਰਖਣ ਲੱਗੀਆਂ। ਜਦੋਂ ਪਤ੍ਰਕਾਵਾਂ ਲੋਕਾਂ ਤੱਕ ਪਹੁੰਚ ਗਈਆਂ ਤਾਂ ਕਾਗਰਸ ਨੇ ਸਾਧਾਰਨ ਪਰਚੇ ਤੇ ਰਸਾਲੇ ਕਢਣੇ ਸ਼ੁਰੂ ਕਰ ਦਿਤੇ। ਰਾਸ਼ਟ੍ਰੀ ਸੰਦੇਸ਼ ਲੋਕਾਂ ਤੱਕ ਪਹੁੰਚਾਣ ਲਈ ਇਕੱਠ ਕੀਤੇ ਜਾਣ ਲੱਗੇ।

---

* ਇਕ ਆਮ ਪ੍ਰਚਲਤ, ਪਰ ਗ਼ਲਤ ਵਿਚਾਰ ਕਿ ਡਫ਼ਰਿਨ ਨੇ ਕਾਂਗਰਸ ਦਾ ਧਿਆਨ ਸਮਾਜਕ ਕਾਰਜਾਂ ਵਲੋਂ ਹਟਾ ਕੇ ਰਾਜਨੀਤਕ ਕਾਰਜਾਂ ਵਲ ਲਾਇਆ। ਸਭ ਤੋਂ ਪਹਿਲਾਂ ਡਬਲਯੂ. ਸੀ. ਬੈਨਰਜੀ ਨੇ ਕਿਸੇ ਪੁਸਤਕ ਦੇ ਮੁਖਬੰਦ ਵਿਚ ਦਿੱਤਾ ਸੀ ਜਿਸ ਨੂੰ ਬਾਕੀ ਲੇਖਕ ਵੀ ਹੁਣ ਤਕ ਦੁਹਰਾਉਂਦੇ ਆਏ ਹਨ। ਡਫ਼ਰਿਨ ਦੇ ਨਿੱਜੀ ਕਾਗ਼ਜ਼ਾਂ ਦਾ ਅਧਿਐਨ ਦਸਦਾ ਹੈ ਕਿ ਆਮ ਸੱਚਾਈ ਬੈਨਰਜੀ ਦੀ ਇਸ ਕਮਜ਼ੋਰ ਯਾਦਾਸ਼ਤ ਤੋਂ ਬਿਲਕੁਲ ਉਲਟ ਸੀ।

ਬਰਤਾਨਵੀ ਸਰਕਾਰ ਲੋਕਾਂ ਵਿਚ ਆ ਰਹੀ ਰਾਜਨੀਤਕ ਜਾਗ੍ਰਤੀ ਨੂੰ ਰੋਕਣ ਤੋਂ ਅਸਮ੍ਰਥ ਹੋ ਗਈ। ਇਹ ਕਿਸੇ ਬਗ਼ਾਵਤ ਤੋਂ ਘਟ ਨਹੀਂ ਸ਼ੀ। ਰਾਸਟ੍ਰੀ ਆਰਥਕ ਵਿਸ਼ਲੇਸ਼ਣ ਨੇ ਸਾਮਰਾਜ ਦੇ ਮੂੰਹ ਉਤੋਂ ਮੁਖੌਟਾ ਚੁੱਕ ਦਿੱਤਾ ਸੀ। ਇਹ ਗੱਲ ਭਾਰਤੀ ਸਟੇਟ ਸੈਕਟਰੀ ਜਾਰਜ ਹੈਮਿਲਟਨ ਵਲੋਂ 1900 ਵਿਚ ਦਾਦਾ ਭਾਈ ਨਾਰੋਜੀ ਨੂੰ ਪ੍ਰਗਟ ਕੀਤੇ ਰੋਸ ਤੋਂ ਪ੍ਰਤੱਖ ਹੈ: "ਤੁਸੀਂ ਆਪਣੇ ਆਪ ਨੂੰ ਬਰਤਾਨਵੀ ਸਰਕਾਰ ਦੇ ਵਫ਼ਾਦਾਰ ਕਹਿੰਦੇ ਹੋ; ਪਰ ਤੁਸੀਂ ਉਨ੍ਹਾਂ ਸਥਿਤੀਆਂ ਤੇ ਸਿੱਟਿਆਂ ਦਾ ਖੰਡਨ ਕਰ ਰਹੇ ਹੋ ਜਿਹੜੇ ਸਰਕਾਰ ਲਈ ਅਤਿ ਜਰੂਰੀ ਹਨ।" ਇਸ ਤੋਂ ਪਹਿਲੋਂ 1886 ਵਿਚ ਡਫ਼ਰਨ ਨੇ ਭਾਰਤੀ ਛਾਪੇਖ਼ਾਨੇ ਬਾਰੇ ਕੁਝ ਏਸੇ ਤਰ੍ਹਾਂ ਲਿਖਿਆ ਸੀ: "ਇਸ ਵਿਚ ਕੋਈ ਸ਼ੱਕ ਨਹੀ ਕਿ ਪਤ੍ਰਕਾਵਾਂ ਲੋਕਾਂ ਦੇ ਮਨਾਂ ਵਿਚ ਇਹ ਗੱਲ ਭਰ ਰਹੀਆਂ ਹਨ ਕਿ ਅਸੀਂ ਸਾਰੇ ਸਮੁੱਚੀ ਮਾਨਵਤਾ ਦੇ ਆਮ ਕਰਕੇ ਤੇ ਭਾਰਤ ਦੇ ਖ਼ਾਸ ਕਰਕੇ ਦੁਸ਼ਮਣ ਹਾਂ।"

ਹੁਣ ਬਰਤਾਨਵੀ ਸਰਕਾਰ ਨੇ ਨੈਸ਼ਨਲ ਕਾਂਗਰਸ ਤੇ ਹੋਰ ਰਾਸ਼ਟ੍ਰੀ ਨੇਤਾਵਾਂ ਦਾ ਖੁਲ੍ਹਮ ਖੁਲ੍ਹਾ ਵਿਰੋਧ ਸੁਰੂ ਕਰ ਦਿੱਤਾ। ਰਾਸਟ੍ਰੀ ਨੇਤਾਵਾ ਨੂੰ ਸਰਕਾਰ 'ਬੇਵਫ਼ਾ ਬਾਬੂ', 'ਬਾਗ਼ੀ ਬ੍ਰਾਹਮਣ' ਅਤੇ 'ਹਿੰਸਕ ਗੁੰਡੇ' ਆਖਣ ਲੱਗੀ। ਕਾਗਰਸ ਨੂੰ 'ਬਗ਼ਾਵਤ ਦੀ ਭੱਠੀ' ਦਾ ਨਾਂ ਦਿੱਤਾ ਗਿਆ ਤੇ ਕਾਂਗਰਸੀਆਂ ਨੂੰ 'ਪਦਵੀ-ਹੀਣ ਬੁੜ-ਬੁੜੀਆਂ' ਤੇ 'ਅਸਫਲ ਵਕੀਲਾ' ਦਾ। 1888 ਵਿਚ ਡਫ਼ਰਨ ਨੇ ਕਾਂਗਰਸ ਦਾ ਭਰੇ ਪੰਡਾਲ ਵਿਚ ਖੰਡਨ ਕਰਕੇ ਇਸ ਨੂੰ ਚੰਦ ਇਕ ਹਿੱਤਾਂ ਦੀ ਪ੍ਰਤੀਨਿਧਤਾ ਕਰਨ ਵਾਲੀ ਮੁੱਠੀ ਭਰ ਜਮਾਤ ਦੱਸਿਆ। ਜਾਰਜ ਹੈਮਿਲਟਨ ਨੇ ਕਾਗਰਸ ਨੇਤਾਵਾਂ ਨੂੰ "ਬਾਗੀ ਤੇ ਦੋਗਲੇ" ਕਿਹਾ। ਦਾਦਾ ਭਾਈ ਨਾਰੋਜੀ ਵਲੋਂ ਬਰਤਾਨਰੀ ਰਾਜ ਦੀ ਪੜਚੋਲ ਤੋਂ ਉਹ ਏਨਾ ਦੁਖੀ ਸੀ ਕਿ ਉਹ ਇਸ ਮਹਾਨ ਨੇਤਾ ਨੂੰ ਗਾਲੀਆਂ ਕੱਢਣ ਉਤੇ ਉਤਰ ਆਇਆ। "ਇੰਗਲੈਂਡ ਵਿਚ ਰਿਹਾਇਸ ਅਤੇ ਸਮਾਜਵਾਦੀ ਤੇ ਅਗਾਹਵਧੂ ਬਰਤਾਨਵੀ ਨੇਤਾਵਾਂ ਨਾਲ ਮੇਲ ਜੋਲ ਦੁਆਰਾ ਇਸਦੀ ਉਸ ਅਕਲ ਤੇ ਸਮਝ ਉਤੇ ਵੀ ਪਰਦਾ ਪੈ ਗਿਆ ਹੈ ਜਿਹੜੀ ਥੋੜ੍ਹੀ ਬਹੁਤ ਉਸ ਕੋਲ ਮੂਲ ਰੂਪ ਵਿਚ ਹੈ ਸੀ।" 1900 ਵਿਚ ਕਰਜਨ ਨੇ ਕਿਹਾ ਕਿ ਕਾਂਗਰਸ ਆਪਣੇ ਨਿਘਾਰ ਵਲ ਜਾ ਰਹੀ ਹੈ ਅਤੇ ਭਾਰਤ ਵਿਚ ਹੁੰਦਿਆਂ ਮੇਰਾ ਇਕ ਵੱਡਾ ਮਨੋਰਥ ਇਸ ਦੀ ਸ਼ਾਂਤਮਈ ਮੌਤ ਵਿਚ ਇਸ ਦੀ ਸਹਾਇਤਾ ਕਰਨਾ ਵੀ ਹੈ। ਉਸ ਨੇ ਕਾਂਗਰਸ ਨੂੰ 'ਗੰਦੀ ਵਸਤ' ਦਾ ਨਾਂ ਦਿੱਤਾ। ਕਈ ਬਰਤਾਨਵੀ ਪਰਚਾਰਕਾਂ ਨੇ ਕਾਗਰਸ ਉਤੇ ਰੂਸੀ ਸੋਨਾ ਲੈਣ ਦਾ ਦੋਸ਼ ਵੀ ਲਾਇਆ।

ਵਧ ਰਹੀ ਰਾਸਟ੍ਰੀ ਲਹਿਰ ਦਾ ਟਾਕਰਾ ਕਰਨ ਲਈ ਅਧਿਕਾਰੀਆਂ ਨੇ "ਪਾੜੋ ਤੇ ਰਾਜ ਕਰੋ" ਦੀ ਨੀਤੀ ਨੂੰ ਹੋਰ ਅੱਗੇ ਧਕਿਆ। ਉਨ੍ਹਾ ਨੂੰ ਪਤਾ ਲਗ ਚੁੱਕਾ ਸੀ ਕਿ ਭਾਰਤ ਨਿਵਾਸੀਆਂ ਦਾ ਵਧ ਰਿਹਾ ਏਕਾ ਉਨ੍ਹਾਂ ਦੇ ਰਾਜ ਲਈ ਇਕ ਵੱਡਾ

ਖ਼ਤਰਾ ਸੀ । ਜਾਰਜ ਹੈਮਿਲਟਨ ਨੇ 1897 ਵਿਚ ਵਇਸਰਾਏ ਐਲਗਿਨ ਨੂੰ ਲਿਖਿਆ : "ਦੇਸੀ ਨਸਲਾਂ, ਧਰਮਾਂ ਤੇ ਵਿਚਾਰਾ ਵਿਚ ਸਾਡੀ ਸਰਕਾਰ ਦੇ ਵਿਰੁਧ ਵਧ ਰਹੀ ਜਥੇਬੰਦੀ ਮੈਨੂੰ ਭਾਰਤ ਵਿਚ ਆਪਣੇ ਭਵਿੱਖ ਬਾਰੇ ਚਿੰਤਾਤੁਰ ਕਰ ਰਹੀ ਹੈ । ਹੁਣ ਬਰਤਾਨਵੀ ਅਧਿਕਾਰੀਆਂ ਨੇ ਬਰਤਾਨੀਆਂ ਪੱਖੀ ਸਈਅਦ ਅਹਿਮਦ ਖਾਂ, ਰਾਜਾ ਸ਼ਿਵ ਪ੍ਰਸ਼ਾਦ, ਅਤੇ ਹੋਰ ਅਜਿਹੇ ਨੇਤਾਵਾਂ ਨੂੰ ਕਾਂਗਰਸ ਵਿਰੋਧੀ ਲਹਿਰ ਪੈਦਾ ਕਰਨ ਲਈ ਪ੍ਰੇਰਿਆ । ਉਨ੍ਹਾਂ ਹਿੰਦੂਆਂ ਤੇ ਮੁਸਲਮਾਨਾਂ ਵਿਚ ਪਾੜਾ ਪਾਉਣ ਦਾ ਵੀ ਯਤਨ ਕੀਤਾ । ਉਨ੍ਹਾਂ ਸਰਕਾਰੀ ਨੌਕਰੀਆ ਦੇ ਸਬੰਧ ਵਿਚ ਲੋਕਾ ਵਿਚਕਾਰ ਪੈਦਾ ਹੋਈ ਧਾਰਮਕ ਈਰਖਾ ਨੂੰ ਹਵਾ ਦੇਣੀ ਸ਼ੁਰੂ ਕੀਤੀ । ਜਿਥੇ 1857 ਵਿਚ ਉਨ੍ਹਾ ਹਿੰਦੂ ਮਧ ਤੇ ਉੱਚੀ ਸ਼੍ਰੇਣੀ ਦੇ ਟਾਕਰੇ ਉਤੇ ਮੁਸਲਮ ਉੱਚੀ ਸ਼੍ਰੇਣੀ ਨੂੰ ਦਬਾਇਆ ਸੀ ਉਥੇ 1870 ਵਿਚ ਇਨ੍ਹਾਂ ਹੀ ਮੁਸਲਮਾਨਾਂ ਨੂੰ ਉਨ੍ਹਾ ਰਾਸਟ੍ਰੀ ਲਹਿਰ ਦੇ ਵਿਰੁਧ ਭੜਕਾਇਆ । ਉਨ੍ਹਾਂ ਉਰਦੂ ਹਿੰਦੀ ਮੱਤ ਭੇਦ ਦਾ ਬੜੀ ਚਲਾਕੀ ਨਾਲ ਲਾਭ ਉਠਾਇਆ ਤੇ ਇਸਦੀ ਓਟ ਵਿਚ ਫ਼ਿਰਕਾ-ਪ੍ਰਸਤੀ ਦਾ ਪ੍ਰਚਾਰ ਕੀਤਾ । ਹਿੰਦੂਆਂ ਵਲੋਂ ਜਾਰੀ ਕੀਤੀ ਗਊ ਰਖਸ਼ਾ ਲਹਿਰ ਦੀ ਵੀ ਇਹੋ ਵਰਤੋਂ ਕੀਤੀ । ਭਾਰਤੀ ਸਟੇਟ ਸੈਕਟਰੀ ਕਿੰਬਰਲੇ ਨੇ 25 ਅਗਸਤ 1893 ਨੂੰ ਵਾਇਸਰਾਏ ਲੈਂਸਡਾਊਨ ਨੂੰ ਲਿਖਿਆ ਸੀ ਕਿ ਇਸ ਲਹਿਰ ਦਾ ਸਦਕਾ ਹਿੰਦੂਆਂ ਤੇ ਮੁਸਲਮਾਨਾਂ ਵਿਚ ਕਿਸੇ ਪ੍ਰਕਾਰ ਦੇ ਸਮਝੌਤੇ ਦੀ ਉੱਕੀ ਹੀ ਸੰਭਾਵਨਾ ਨਹੀਂ ਤੇ ਭਾਰਤ ਨਿਵਾਸੀਆਂ ਦੇ ਇਕ ਝੰਡੇ ਥੱਲੇ ਇਕਤ੍ਰਤ ਹੋਣ ਦੀਆਂ ਸਭ ਸੰਭਾਵਨਾਂ ਸਮਾਪਤ ਹੋ ਗਈਆਂ ਹਨ । 'ਵੰਡੋ ਤੇ ਰਾਜ ਕਰੋ' ਦੀ ਨੀਤੀ ਕੇਵਲ ਹਿੰਦੂ ਮੁਸਲਮ ਅੰਤਰਾਂ ਉਤੇ ਹੀ ਅਧਾਰਤ ਨਹੀਂ ਸੀ । ਪ੍ਰੰਪਰਾਵਾਦੀ ਭੂਪਵਾਦੀ ਸ਼੍ਰੇਣੀਆਂ ਤੇ ਬੁਧੀਜੀਵੀ ਸ਼੍ਰੇਣੀ ਵਿਚਕਾਰ, ਪ੍ਰਾਂਤ-ਪ੍ਰਾਂਤ ਵਿਚਕਾਰ, ਜਾਤ-ਜਾਤ ਵਿਚਕਾਰ ਤੇ ਧੜੇ ਧੜੇ ਵਿਚਕਾਰ ਫੁੱਟ ਪਾਈ ਜਾ ਰਹੀ ਸੀ । ਰਾਸ਼ਟ੍ਰੀ ਨੇਤਾਵਾਂ ਵਿਚੋਂ ਜ਼ਰਾ ਧੀਰੇ ਚਲਣ ਵਾਲਿਆਂ ਨਾਲ ਦੋਸਤੀ ਪਾ ਕੇ ਉਨ੍ਹਾਂ ਵਿਚਕਾਰ ਵੀ ਫੁੱਟ ਪਾਉਣ ਦਾ ਯਤਨ ਕੀਤਾ ਗਿਆ । 1870-90 ਦੇ ਸਮੇਂ ਪੁਰਾਣੀ ਬ੍ਰਿਟਸ਼ ਇੰਡੀਅਨ ਐਸੋਸੀਏਸਨ ਦੇ ਨੇਤਾਵਾਂ ਨੂੰ ਖ਼ੁਸ ਕਰਕੇ 'ਅਗਾਂਹ ਵਧੂ' ਕਾਂਗਰਸ ਨੇਤਾਵਾਂ ਵਿਰੁਧ ਭੜਕਾਉਣ ਦੇ ਯਤਨ ਵੀ ਹੋਏ । 19ਵੀਂ ਸਦੀ ਦੇ ਅੰਤ ਵਿਚ ਕਲ ਦੇ ਅਗਾਹ ਵਧੂਆਂ ਡਬਲਯੂ. ਸੀ. ਬੈਨਰਜੀ, ਜਸਟਸ ਰਾਨਾਡੇ, ਗੋਖਲੇ ਆਦਿ ਨੂੰ ਦਾਦਾ ਭਾਈ ਨਾਰੋਜੀ ਤੇ ਸੁਰੇਂਦ੍ਰ ਨਾਥ ਬੈਨਰਜੀ ਜਿਹੇ ਅਗਰਗਾਮੀਆਂ ਨਾਲੋਂ ਤੋੜਨ ਦਾ ਯਤਨ ਕੀਤਾ ਗਿਆ । 1905 ਤੋਂ ਪਿਛੋਂ ਜਦੋਂ ਸਹਿਜਵਾਦੀਆਂ ਤੇ ਅਗਰਗਾਮੀਆਂ ਵਿਚ ਮਤ ਭੇਦ ਪੈਦਾ ਹੋਇਆ ਤਾਂ ਬਰਤਾਨਵੀ ਸਰਕਾਰ ਨੇ ਦੋਹਾਂ ਨੂੰ ਫਾੜਨ ਲਈ ਪੂਰਾ ਟਿੱਲ ਲਾਇਆ ।

ਰਾਸ਼ਟ੍ਰਵਾਦ ਦਾ ਵਿਕਾਸ ਰੋਕਣ ਲਈ ਬਰਤਾਨਵੀ ਸਰਕਾਰ ਨੇ ਉਲਾਰ ਨੀਤੀ

ਵੀ ਅਪਣਾਈ — ਇਕ ਪਾਸੇ ਬੇ-ਹਿਸਾਬ ਜ਼ੁਲਮ ਕਰਨੇ ਤੇ ਦੂਜੇ ਪਾਸੇ ਬੇਅੰਤ ਰਿਆਇਤਾ ਦੇਣੀਆਂ। ਸਹਿਜਵਾਦੀਆਂ ਨੂੰ ਖ਼ੁਸ਼ ਕਰਨ ਲਈ ਇੰਡੀਅਨ ਸਿਵਲ ਸਰਵਸ ਲਈ ਉਪਰਲੀ ਉਮਰ ਵਧਾਈ ਗਈ, ਭਾਰਤੀਆਂ ਨੂੰ ਦੂਜੀਆਂ ਸਰਕਾਰੀ ਨੌਕਰੀਆਂ ਵਿਚ ਮੌਕੇ ਦਿਤੇ ਗਏ, ਸਥਾਨਕ ਨਾਗਰਿਕ ਸਰਕਾਰਾ ਦਾ ਪਸਾਰ ਕੀਤਾ ਗਿਆ ਤੇ 1892 ਵਾਲਾ ਇੰਡੀਅਨ ਕੌਂਸਲ ਐਕਟ ਪਾਸ ਕੀਤਾ ਗਿਆ। ਥੋੜ੍ਹ-ਦਿਲਿਆਂ ਨੂੰ ਡਰਾਉਣ ਲਈ ਜ਼ੁਲਮ ਦੀ ਵਰਤੋਂ ਕੀਤੀ ਗਈ। ਐਲਗਿਨ ਵਾਇਸਰਾਏ ਨੇ 1898 ਵਿਚ ਖੁਲ੍ਹਾ ਐਲਾਨ ਕੀਤਾ, "ਭਾਰਤ ਉਤੇ ਕਬਜ਼ਾ ਵੀ ਤਲਵਾਰ ਨਾਲ ਕੀਤਾ ਗਿਆ ਸੀ ਤੇ ਇਸ ਨੂੰ ਸੰਭਲਣ ਲਈ ਵੀ ਤਲਵਾਰ ਹੀ ਚਲੇਗੀ।" ਪੱਛਮੀ ਭਾਰਤ ਵਿਚ ਤਿਲਕ ਤੇ ਹੋਰ ਸੰਪਾਦਕਾਂ ਨੂੰ ਫੜ ਕੇ ਰਾਸ਼ਟ੍ਰਵਾਦੀਆਂ ਉਤੇ ਭਾਰੀ ਹਮਲਾ ਕੀਤਾ ਜਾ ਚੁਕਿਆ ਸੀ। 1898 ਵਿਚ ਛਾਪੇ ਖ਼ਾਨੇ ਤੇ ਬੋਲਣ ਦੀ ਆਜ਼ਾਦੀ ਰੋਕਣ ਲਈ ਅਤੇ ਪੁਲਸ ਤੇ ਮੈਜਿਸਟ੍ਰੇਟਾ ਦੇ ਹੱਥ ਮਜਬੂਤ ਕਰਨ ਲਈ ਕਾਨੂੰਨ ਪਾਸ ਕੀਤੇ ਗਏ।

ਬਰਤਾਨਵੀ ਸਰਕਾਰ ਦਾ ਵਿਸਵਾਸ ਸੀ ਕਿ ਵਿੱਦਿਆ ਦੇ ਵਸੀਲੇ ਮਿਲਣ ਨਾਲ ਹੀ ਰਾਸ਼ਟ੍ਰੀ ਭਾਵਨਾ ਨੂੰ ਉਤਸਾਹ ਮਿਲਿਆ ਹੈ। ਵਿੱਦਿਆ ਨੂੰ ਸਰਕਾਰ ਦੇ ਅਧੀਨ ਕਰਕੇ ਇਸ ਦਾ ਪ੍ਰਚਲਤ ਅਗਰਗਾਮੀ ਗੁਣ ਖੋਹਣ ਦੇ ਯਤਨ ਕੀਤੇ ਜਾਣ ਲੱਗੇ। 1899 ਵਿਚ ਜਾਰਜ ਹੈਮਿਲਟਨ ਨੇ ਵਾਇਸਰਾਏ ਨੂੰ ਇਹ ਕੰਮ ਤਿੰਨ ਪੜਾਵਾਂ ਵਿਚ ਨੇਪੇਰੇ ਚਾੜ੍ਹਨ ਦਾ ਸੁਝਾਅ ਦਿੱਤਾ। ਪਹਿਲਾ ਇਹ ਕਿ ਸਰਕਾਰ ਨੂੰ ਵਿੱਦਿਆ, ਵਿੱਦਿਅਕ ਢਾਂਚੇ ਅਤੇ ਵਿੱਦਿਅਕ ਪੁਸਤਕਾ ਉਤੇ ਨਿਅੰਤ੍ਰਣ ਕਰਨਾ ਚਾਹੀਦਾ ਹੈ — ਇਸ ਲਈ ਇਕ ਤਾ 1903 ਦਾ ਵਿੱਦਿਅਕ ਐਕਟ ਪਾਸ ਕੀਤਾ ਗਿਆ ਤੇ ਦੂਜੇ ਅਧਿਆਪਕਾਂ ਉਤੇ ਨਿਗਰਾਨੀ ਰਖਣ ਲਈ ਸਕੂਲਾਂ ਕਾਲਜਾਂ ਦੀ ਸਮੇਂ ਸਮੇਂ ਪ੍ਰੀਖਿਆ ਕਰਨ ਦੀ ਪ੍ਰਥਾ ਪਾਈ ਗਈ। ਦੂਜੇ ਸਰਕਾਰ ਵਲੋਂ ਧਾਰਮਕ ਸੰਸਥਾਵਾਂ ਦੁਆਰਾ ਚਾਲੂ ਕੀਤੀਆਂ ਗਈਆ ਪਾਠਸਾਲਾ ਦੀ ਮਦਦ ਹੋਣ ਲਗੀ — ਅਜਿਹਾ ਕਰਨ ਨਾਲ ਵਰਤਮਾਨ ਜਾਗ੍ਰਤੀ ਵਾਲੀ ਵਿੱਦਿਆ ਦੀ ਥਾਂ ਧਾਰਮਕ ਤੇ ਰੂਹਾਨੀ ਸ਼ਿਖਸ਼ਾ ਵਾਲੀ ਵਿੱਦਿਆ ਨੇ ਲੈ ਲੈਣੀ ਸੀ। ਪੁਰਾਣੀ ਵਿੱਦਿਆ ਸੁਭਾਅ ਵਿਚ ਭਾਰਤੀ ਤੇ ਧਾਰਮਕ ਤਾ ਜ਼ਰੂਰ ਸੀ ਪਰ ਇਹ ਨੌਜਵਾਨਾਂ ਵਿਚਕਾਰ ਅਗਾਂਹ ਵਧੂ ਤੇ ਵਰਤਮਾਨ ਰੁਚੀਆਂ ਨਹੀਂ ਸੀ ਪੈਦਾ ਹੋਣ ਦਿੰਦੀ। ਇਸ ਨੀਤੀ ਤੋਂ ਇਕ ਗੱਲ ਸਪੱਸ਼ਟ ਹੋ ਗਈ ਕਿ 19ਵੀਂ ਸਦੀ ਦੇ ਅੰਤ ਤੱਕ ਬਰਤਾਨਵੀ ਸਾਮਰਾਜ ਨੇ ਸਮਾਜਕ ਤੇ ਰਾਜਨੀਤਕ ਤੌਰ ਤੇ ਪ੍ਰਤੀਗਾਮੀ ਸਕਤੀਆਂ ਦਾ ਸਾਥ ਦੇਣਾ ਸੁਰੂ ਕਰ ਦਿੱਤਾ ਸੀ। ਹੁਣ ਇਸ ਨੂੰ ਪੁਰਾਤਨਤਾ ਵਲ ਤੱਕਣ ਵਾਲਿਆਂ ਉਤੇ ਕੋਈ ਰੋਸ ਨਹੀਂ ਸੀ। ਇਹ ਪੁਰਾਤਨਵਾਦੀ ਸਮਾਜਕ ਤੇ ਸਭਿਆਚਾਰਕ ਸ਼ਕਤੀਆਂ ਸਾਮਰਾਜੀ ਢਾਂਚੇ ਵਿਚ ਫਿੱਟ ਕੀਤੀਆਂ ਜਾ ਸਕਦੀਆ ਸਨ। ਪਰ ਨਵੇਂ ਵਿਚਾਰ! ਇਨ੍ਹਾਂ ਤੋਂ ਤਾਂ ਸਰਕਾਰ ਨੂੰ ਹੁਣ ਭੈਅ ਆ ਰਿਹਾ ਸੀ।

## ਆਲੋਚਨਾਤਮਕ ਮੂਲ-ਅੰਕਣ

ਬਾਅਦ ਵਿਚ ਆਲੋਚਕਾਂ ਨੇ ਦੱਸਿਆ ਕਿ ਮੁੱਢਲੇ ਰਾਸ਼ਟ੍ਰਵਾਦੀਆਂ ਨੇ ਕੋਈ ਵਿਸ਼ੇਸ਼ ਅਮਲੀ ਪ੍ਰਾਪਤੀ ਨਹੀਂ ਕੀਤੀ। ਜਿਨ੍ਹਾਂ ਸੁਧਾਰਾ ਲਈ ਉਹ ਜਥੇਬੰਦ ਹੋਏ ਸਨ ਉਨ੍ਹਾਂ ਵਿਚੋਂ ਬਹੁਤ ਥੋੜ੍ਹੇ ਨੇਪਰੇ ਚੜ੍ਹੇ। ਵਿਦੇਸ਼ੀ ਹਾਕਮ ਉਨ੍ਹਾਂ ਨੂੰ ਤੇ ਉਨ੍ਹਾਂ ਦੀ ਰਾਜਨੀਤੀ ਨੂੰ ਘਿਰਣਾ ਕਰਦੇ ਸਨ। ਲਾਲਾ ਲਾਜਪਤ ਰਾਏ ਨੇ ਬਾਅਦ ਵਿਚ ਲਿਖਿਆ : "ਕੋਈ ਵੀਹ ਵਰ੍ਹੇ ਮੰਗਾਂ ਤੇ ਰਿਆਇਤਾਂ ਲਈ ਨਿਪੁੰਸਕ ਲੜਾਈ ਲੜਨ ਤੋਂ ਪਿਛੋਂ ਉਨ੍ਹਾਂ ਨੂੰ ਸਰਕਾਰ ਵਲੋਂ ਰੋਟੀ ਦੀ ਥਾਂ ਪੱਥਰ ਪਏ।" ਅਸਲ ਵਿਚ ਸਰਕਾਰ ਵਧੇਰੇ ਅਗਰਗਾਮੀ ਹੋਣ ਦੀ ਥਾਂ ਵਧੇਰੇ ਪ੍ਰਤਿਗਾਮੀ ਤੇ ਦਬਾਊ ਹੋ ਗਈ ਸੀ। ਉਂਜ ਵੀ ਇਸ ਲਹਿਰ ਦੀਆਂ ਜੜ੍ਹਾਂ ਲੋਕਾਂ ਵਿਚ ਨਾ ਫੈਲ ਸਕੀਆਂ ਅਤੇ ਜਿਨ੍ਹਾ ਮੁੱਠੀ ਭਰ ਲੋਕਾਂ ਨੇ ਇਸ ਵਿਚ ਭਾਗ ਵੀ ਲਿਆ ਉਹ ਇਸ ਤੋਂ ਅਸੰਤੁਸਟ ਹੋਣ ਲਗ ਪਏ। ਆਲੋਚਕ ਇਸ ਰਾਜਨੀਤੀ ਨੂੰ ਅਰਧ-ਚਿੱਤ ਤੇ ਦੋ-ਚਿੱਤੀ ਵਾਲੀ ਕਹਿਣ ਲਗੇ ਤੇ ਇਸ ਦੇ ਸਾਧਨਾਂ ਨੂੰ ਪ੍ਰਾਰਥਨਾਵਾਂ ਤੇ ਸ਼ਿਕਵਿਆਂ ਦੀ ਭੀਖ ਮੰਗਣ ਦਾ ਨਾਂ ਦਿੱਤਾ ਗਿਆ। ਉਨ੍ਹਾਂ ਦਸਿਆ ਕਿ ਕੁਝ ਕੁ ਨੇਤਾਵਾਂ ਨੂੰ ਛਡ ਕੇ ਬਹੁਤ ਸਾਰੇ ਨੇਤਾਵਾਂ ਵਿਚੋਂ ਕਿਸੇ ਨੇ ਨਿੱਜੀ ਕੁਰਬਾਨੀ ਨਹੀਂ ਦਿੱਤੀ ਤੇ ਨਾ ਹੀ ਆਪਣੇ ਤਨ ਨੂੰ ਕਸ਼ਟ ਦਿੱਤਾ ਹੈ। ਉਂਜ ਵੀ ਉਨ੍ਹਾਂ ਦਾ ਪ੍ਰੋਗ੍ਰਾਮ ਪੂੰਜੀਵਾਦੀ ਸੀਮਾਵਾਂ ਵਿਚ ਬੱਧਾ ਹੋਇਆ ਸੀ। ਉਹ ਪੂੰਜੀਵਾਦੀ ਲੀਹਾਂ ਉਤੇ ਤੋਰੇ ਬਿਨਾਂ ਭਾਰਤ ਦਾ ਵਿਕਾਸ ਚਿਤਵਣ ਦੇ ਅਸਮ੍ਰਥ ਸਨ। ਕੁਦਰਤੀ ਸੀ ਕਿ ਉਨ੍ਹਾਂ ਦੇ ਮਨੋਰਥ ਲੋਕ-ਦਿਲ਼ਾਂ ਵਿਚ ਨਾ ਬੈਠ ਸਕੇ ਤੇ ਨਾ ਹੀ ਉਹ ਲੋਕਾਂ ਨੂੰ ਕਿਸੇ ਰਾਜਨੀਤਕ ਅਮਲ ਲਈ ਪ੍ਰੇਰਨ ਦੀ ਯੋਗਤਾ ਰਖਦੇ ਸਨ।

ਪਰ ਮੁੱਢਲੀ ਰਾਸਟ੍ਰੀ ਲਹਿਰ ਨੂੰ ਬਿਲਕੁਲ ਅਸਫਲ ਕਹਿਣ ਵਿਚ ਵੀ ਆਲੋਚਕਾਂ ਨੇ ਭੁੱਲ ਹੀ ਕੀਤੀ ਹੈ। ਹਾਂ, ਇਸ ਵਿਚ ਕੋਈ ਸਕ ਨਹੀਂ ਕਿ ਉਨ੍ਹਾ ਦੀਆਂ ਰਾਜਨੀਤਕ ਪ੍ਰਾਪਤੀਆਂ ਬਹੁਤ ਘਟ ਸਨ ਅਤੇ ਵੀਹਵੀਂ ਸਦੀ ਦੇ ਅਰੰਭ ਸਮੇਂ ਬਰਤਾਨਵੀ ਰਾਜ ਦੇ ਸੁਭਾਅ ਵਿਚ ਤਬਦੀਲੀ ਆ ਜਾਣ ਕਾਰਨ ਉਨ੍ਹਾਂ ਦਾ ਰਾਜਨੀਤਕ ਵਿਸਲੇਸਣ ਪੁਰਾਣਾ ਪੈ ਗਿਆ ਸੀ। ਉਹ ਤਾਂ ਸਰਬ-ਭਾਰਤੀ ਸੰਵਿਧਾਨਕ ਮੰਗਾਂ ਮੰਗਣ ਵਿਚ ਵੀ ਸਫਲ ਨਹੀਂ ਸਨ ਹੋਏ। ਨੌਜਵਾਨ ਉਨ੍ਹਾਂ ਤੋਂ ਪ੍ਰਭਾਵਤ ਨਹੀਂ ਸਨ ਹੋਏ ਤੇ ਸਮੂਹ ਉਨ੍ਹਾਂ ਦੇ ਮੇਲ ਵਿਚ ਨਹੀਂ ਸਨ ਆਏ। ਅਤੇ 1905 ਤਕ ਉਹ ਉਂਜ ਵੀ ਆਪਣੇ ਰਾਜਨੀਤਕ ਵਿਕਾਸ ਦੀ ਸਿਖਰ ਤਕ ਪਹੁੰਚ ਚੁਕੇ ਸਨ।

ਪਰ ਜੇ ਇਨ੍ਹਾਂ ਮੁੱਢਲੇ ਰਾਜਨੀਤਕ ਯਤਨਾ ਨੂੰ ਇਤਿਹਾਸ ਦੇ ਸੀਸੇ ਵਿਚੋਂ ਤੱਕੀਏ

ਤਾਂ ਹਾਲਤ ਏਨੀ ਭੈੜੀ ਨਹੀਂ ਸੀ। ਸਗੋਂ ਉਨ੍ਹਾਂ ਦੇ ਸਾਹਮਣੇ ਆਈਆਂ ਅਨੇਕ ਰੋਕਾਂ ਨੂੰ ਮੁਖ ਰਖ ਕੇ ਸੋਚੀਏ ਤਾਂ ਇਹ ਯਤਨ ਸਚਮੁੱਚ ਹੀ ਸ਼ਲਾਘਾਯੋਗ ਸਨ। ਅਸਲ ਵਿਚ ਇਨ੍ਹਾਂ ਪ੍ਰਾਪਤੀਆਂ ਉਤੇ ਹੀ ਆਉਣ ਵਾਲੇ ਰਾਜਨੀਤਕ ਵਡੇਰੀ ਰਾਸ਼ਟ੍ਰੀ ਲਹਿਰ ਦੀ ਨੀਂਹ ਰਖ ਸਕੇ ਸਨ। ਇਸ ਪ੍ਰਕਾਰ ਮੁੱਢਲੇ ਰਾਜਨੀਤਕ ਵੀ ਆਪਣੇ ਸਮੇਂ ਦੀ ਅਗਾਂਹ-ਵਧੂ ਸਕਤੀ ਦੀ ਪ੍ਰਤੀਨਿਧਤਾ ਕਰਦੇ ਸਨ। ਉਨ੍ਹਾਂ ਦੇ ਯਤਨਾਂ ਦਾ ਸਦਕਾ ਹੀ ਭਾਰਤੀ ਰਾਜਨੀਤੀ ਨੇ ਏਨਾ ਵੱਡਾ ਮੋੜ ਮੁੜਿਆ।

ਉਨ੍ਹਾ ਨੇ ਵਡੇਰੀ ਰਾਜਨੀਤਕ ਜਾਗ੍ਰਤੀ ਨੂੰ ਜਨਮ ਦਿੱਤਾ ਅਤੇ ਮਧ ਤੇ ਹੇਠਲੀ ਮਧ ਸ੍ਰੇਣੀ ਦੇ ਲੋਕਾਂ ਤੇ ਬੁਧੀਜੀਵੀਆਂ ਨੂੰ ਇਸ ਗੱਲ ਦਾ ਅਹਿਸਾਸ ਕਰਵਾਇਆ ਕਿ ਉਹ ਇਕ ਮਹਾਨ ਰਾਸ਼ਟ੍ਰ ਦੇ ਵਸੀਨਕ ਹਨ, ਭਾਰਤ ਦੇ। ਉਨ੍ਹਾਂ ਭਾਰਤੀ ਲੋਕਾ ਨੂੰ ਸਾਝੇ ਰਾਜਨੀਤਕ, ਆਰਥਕ ਤੇ ਸਭਿਆਚਾਰਕ ਸਬੰਧਾ ਤੋਂ ਜਾਣੂੰ ਕਰਵਾ ਕੇ ਸਾਮਰਾਜ ਵਿਚ ਸਾਝੇ ਦੁਸ਼ਮਣ ਦੀ ਹੋਂਦ ਦਾ ਅਹਿਸਾਸ ਕਰਵਾਇਆ ਤੇ ਉਨ੍ਹਾਂ ਨੂੰ ਇਕ ਰਾਸਟ੍ਰ ਵਿਚ ਜੁੜਨ ਦੀ ਪ੍ਰੇਰਨਾ ਦਿੱਤੀ। ਉਨ੍ਹਾ ਨੇ ਲੋਕਾਂ ਵਿਚ ਲੋਕ-ਰਾਜ ਤੇ ਸ਼ਹਿਰੀ ਆਜਾਦੀ ਦਾ ਸਿਧਾਤ ਪ੍ਰਚਾਰਿਆ। ਨੈਸਨਲ ਕਾਗਰਸ ਤੇ ਹੋਰ ਜਥੇਬੰਦੀਆਂ ਦੀ ਸਥਾਪਨਾ ਦੁਆਰਾ ਹੀ ਲੋਕਾਂ ਨੂੰ ਲੋਕ-ਰਾਜ ਦੇ ਠੀਕ ਅਰਥਾ ਦਾ ਪਤਾ ਲਗਿਆ ਨਹੀਂ ਤਾਂ ਬਰਤਾਨਵੀ ਸਾਮਰਾਜ ਤਾ ਇਹੀਓ ਕਹਿੰਦਾ ਆ ਰਿਹਾ ਸੀ ਕਿ ਭਾਰਤੀ ਮਿਹਰਬਾਨ ਏਕ ਰਾਜ ਦੇ ਹੀ ਯੋਗ ਸਨ। ਉਂਜ ਵੀ ਬਹੁਤ ਸਾਰੇ ਰਾਜਨੀਤਕਾ ਨੂੰ ਨਵੀਨ ਰਾਜਨੀਤੀ ਬਾਰੇ ਸਿਖਲਾਈ ਮਿਲੀ ਅਤੇ ਇਨ੍ਹਾ ਰਾਹੀਂ ਹੀ ਲੋਕਾ ਨੂੰ ਨਵੀਨ ਰਾਜਨੀਤੀ ਦੇ ਵਿਚਾਰਾਂ ਤੇ ਸਿਧਾਂਤਾਂ ਨਾਲ ਜਾਣ-ਪਛਾਣ ਹੋਈ।

ਸਭ ਤੋਂ ਵੱਡੀ ਗੱਲ ਇਹ ਹੈ ਕਿ ਉਨ੍ਹਾ ਨੇ ਭਾਰਤ ਵਿਚ ਬਰਤਾਨਵੀ ਸਾਮਰਾਜ ਦੀ ਅਸਲੀਅਤ ਦੀ ਬੇ-ਰਹਿਮੀ ਨਾਲ ਚੀਰ ਫਾੜ ਕੀਤੀ। ਉਨ੍ਹਾਂ ਨੇ ਲਗ ਪਗ ਹਰ ਆਰਥਕ ਮਸਲੇ ਦੀ ਜੜ੍ਹ ਭਾਰਤ ਦੀ ਰਾਜਨੀਤਕ ਅਧੀਨਤਾ ਸਿੱਧ ਕੀਤੀ। ਉਹ ਭਾਵੇਂ ਕਿੰਨੇ ਵੀ ਸਹਿਜਵਾਦੀ ਸਨ, ਪਰ ਉਨ੍ਹਾ ਨੇ ਭਾਰਤੀ ਸੱਚ ਦੇ ਸਭ ਤੋਂ ਮਹੱਤਵਪੂਰਨ ਰਾਜਨੀਤਕ ਤੇ ਆਰਥਕ ਪੱਖ ਨੂੰ ਨਿਤਾਰ ਕੇ ਲੋਕਾ ਦੇ ਸਾਹਮਣੇ ਰਖਿਆ — ਕਿ ਭਾਰਤ ਉਤੇ ਵਿਦੇਸ਼ੀ ਰਾਜ ਦਾ ਮੂਲ ਮਨੋਰਥ ਭਾਰਤ ਦੀ ਆਰਥਕਤਾ ਨੂੰ ਲੁੱਟਣਾ ਸੀ। ਕੋਈ ਵੀ ਸਰਕਾਰ ਉਦੋਂ ਤਕ ਹੀ ਰਾਜਨੀਤਕ ਤੌਰ ਤੇ ਸੁਰੱਖਸ਼ਤ ਰਹਿ ਸਕਦੀ ਹੈ ਜਦ ਤਕ ਇਸ ਦੀ ਪਰਜਾ ਨੂੰ ਇਸ ਦੇ ਮਿਹਰਬਾਨ ਵਤੀਰੇ ਵਿਚ ਵਿਸਵਾਸ ਹੋਵੇ ਜਾ ਘਟੋ ਘਟ ਇਸ ਦੇ ਚਲਦੇ ਰਹਿਣ ਉਤੇ ਕੋਈ ਰੋਸ ਨਾ ਹੋਵੇ। ਇਹੋ ਸੱਚ ਸਰਕਾਰ ਨੂੰ ਕਾਨੂੰਨੀ ਬਣਾਉਂਦਾ ਹੈ ਤੇ ਇਹੋ ਇਸ ਦੀ ਇਖ਼ਲਾਕੀ ਨੀਂਹ ਹੁਦਾ ਹੈ। ਮੁੱਢਲੇ ਰਾਜਨੀਤਕਾ ਦੇ ਆਰਥਕ ਵਿਸਲੇਸ਼ਣਾਂ ਤੇ ਵਿਰੋਧਾਂ ਨੇ ਬਰਤਾਨਵੀ ਰਾਜ ਦੀ ਇਸ ਇਖ਼ਲਾਕੀ ਨੀਂਹ ਨੂੰ ਧੁਰ ਤੋਂ ਹਿਲਾ ਦਿੱਤ

ਸ਼ੰਕਾ ਉਨ੍ਹਾਂ ਲੋਕਾਂ ਦੇ ਇਸ ਸਰਕਾਰ ਵਿਚ ਵਿਸ਼ਵਾਸ ਨੂੰ ਮੂਲੋਂ ਹੀ ਧੋ ਛਡਿਆ, ਇਸ ਦੀ ਨੀਤੀ ਨੂੰ ਵੀ ਤੇ ਇਸ ਦੇ ਪ੍ਰਭਾਵਾਂ ਨੂੰ ਵੀ। ਇਸ ਬੁਧੀਜੀਵੀ ਅਸੰਤੁਸ਼ਟੀ ਦੇ ਦਿਨਾਂ ਵਿਚ ਇਕ ਵਾਰੀ ਅਵਿਸ਼ਵਾਸ ਦੀ ਨੀਂਹ ਰਖਣ ਨਾਲ ਬਰਤਾਨਵੀ ਸਾਮਰਾਜ ਦੇ ਨੁਕਸਾਂ ਤੇ ਨੀਤੀਆਂ ਦਾ ਰਾਜਨੀਤਕ ਖੇਤ੍ਰ ਵਿਚ ਫੈਲਣਾ ਲਾਜ਼ਮੀ ਹੋ ਗਿਆ। ਸਮਾਜਕ, ਆਰਥਕ ਤੇ ਰਾਜਨੀਤਕ ਆਸ਼ਿਆਂ ਦੇ ਸੰਗਠਨ, ਸਮੂਹਕ ਮਿਲਵਰਤਣ ਅਤੇ ਜਥੇਬੰਦੀਆਂ ਨੇ ਤਾਂ ਬਾਅਦ ਵਿਚ ਹੀ ਆਉਣਾ ਸੀ। ਇਕ ਵਾਰੀ ਮੁੱਢਲੇ ਮਸਲਿਆ ਦੇ ਸਾਫ਼ ਹੋ ਜਾਣ ਤੋਂ ਪਿਛੋਂ ਰਾਜਨੀਤਕ ਸਾਧਨਾਂ ਆਦਿ ਨੂੰ ਸੋਧਣਾ ਤਾਂ ਕੋਈ ਔਖੀ ਗੱਲ ਨਹੀਂ ਸੀ। ਆਪਣੇ ਇਨ੍ਹਾਂ ਮੁੱਢਲੇ ਰਾਜਨੀਤਕ ਯਤਨਾਂ ਦਾ ਮੁੱਲਅੰਕਣ ਕਰਦਿਆਂ ਇਨ੍ਹਾਂ ਯਤਨਾਂ ਦੇ ਪਾਤਰਾਂ ਨੇ ਵੀ ਇਸ ਨਾਲ ਸੰਤੁਸ਼ਟੀ ਪ੍ਰਗਟ ਕੀਤੀ। ਪ੍ਰਮਾਣ ਵਜੋਂ 12 ਜਨਵਰੀ, 1905 ਨੂੰ ਦਾਦਾ ਭਾਈ ਨਾਰੋਜੀ ਨੇ ਡੀ. ਈ. ਵਾਚਾ ਨੂੰ ਇਕ ਖ਼ਤ ਵਿਚ ਲਿਖਿਆ ਸੀ :

> ਨੌਜਵਾਨਾਂ ਤੇ ਨਵੀਂ ਪੀੜ੍ਹੀ ਵਲੋਂ ਕਾਂਗਰਸ ਨਾਲ ਅਸੰਤੁਸ਼ਟੀ ਅਤੇ ਇਸ ਦੀ ਸੁਸਤ ਰਫ਼ਤਾਰ ਦਾ ਖੰਡਨ ਆਪਣੇ ਆਪ ਵਿਚ ਕਾਂਗਰਸ ਦੇ ਪ੍ਰਭਾਵ ਦੀ ਪੁਸ਼ਟੀ ਕਰਦਾ ਹੈ। ਇਹੋ ਕਾਂਗਰਸ ਦੀ ਸਭ ਤੋਂ ਵੱਡੀ ਦੇਣ ਹੈ। ਇਸ ਦੇ ਵਿਕਾਸ ਤੇ ਉੱਨਤੀ ਵਿਚ ਹੀ ਕ੍ਰਾਂਤੀ ਦੇ ਬੀਜ ਹਨ, ਭਾਵੇਂ ਇਹ ਕ੍ਰਾਂਤੀ ਅਮਨ ਨਾਲ ਆਵੇ ਜਾਂ ਹਿੰਸਾ ਨਾਲ। ਕ੍ਰਾਂਤੀ ਦਾ ਹਿੰਸਕ ਜਾਂ ਅਹਿਸਕ ਹੋਣਾ ਬਰਤਾਨਵੀ ਸਰਕਾਰ ਦੀ ਸਮਝ ਤੇ ਬੇਸਮਝੀ ਜਾਂ ਬਰਤਾਨਵੀ ਲੋਕਾਂ ਦੇ ਅਮਲਾਂ ਉਤੇ ਨਿਰਭਰ ਕਰੇਗਾ।

1858 ਤੋਂ 1905 ਤਕ ਦਾ ਸਮਾਂ ਭਾਰਤੀ ਰਾਸ਼ਟ੍ਰਵਾਦ ਦਾ ਬੀਜ-ਕਾਲ ਸੀ ਅਤੇ ਮੁੱਢਲੇ ਰਾਜਨੀਤਕਾਂ ਨੇ ਇਹ ਬੀਜ ਵੇਲੇ ਸਿਰ ਤੇ ਡੂੰਘਾ ਬੀਜਿਆ ਸੀ। ਇਸ ਬੀਜ ਨੂੰ ਥੋੜ੍ਹ-ਚਿਰੀਆਂ ਭਾਵਨਾਵਾਂ ਜਾਂ ਆਜ਼ਾਦੀ ਦੇ ਅਣ-ਵਿਆਖੇ ਹੱਕਾਂ ਜਾਂ ਪੁਰਾਤਨਤਾ ਨੂੰ ਮਾਰੀਆਂ ਜਾ ਰਹੀਆਂ ਅਰਥ-ਹੀਣ ਆਵਾਜ਼ਾਂ ਵਿਚ ਓਪਰਾ ਬੀਜਣ ਨਾਲੋਂ ਵਰਤਮਾਨ ਸਾਮਰਾਜਕ ਢਾਂਚੇ ਦੇ ਗੁੰਝਲਦਾਰ ਸੁਭਾਅ ਦੇ ਸਹੀ ਵਿਸ਼ਲੇਸ਼ਣ ਅਤੇ ਭਾਰਤੀ ਲੋਕਾਂ ਤੇ ਬਰਤਾਨਵੀ ਹਾਕਮਾਂ ਦੇ ਹਿੱਤਾਂ ਵਿਚਲੇ ਮਤ-ਭੇਦਾਂ ਦੀ ਸਖ਼ਤ ਭੋਂ ਵਿਚ ਡੂੰਘਾ ਰਖ ਕੇ ਬੀਜਿਆ ਗਿਆ ਸੀ। ਇਸ ਦੇ ਸਿੱਟੇ ਵਜੋਂ ਹੀ ਉਸ ਸਾਝੇ ਰਾਜਨੀਤਕ ਤੇ ਆਰਥਕ ਪ੍ਰੋਗ੍ਰਾਮ ਦਾ ਨਿਰਮਾਣ ਹੋਇਆ ਜਿਹੜਾ ਨਿਖੇੜਨ ਦੀ ਥਾਂ ਲੋਕਾਂ ਦੇ ਵੱਖ ਵੱਖ ਧੜਿਆਂ ਨੂੰ ਜੋੜਨ ਵਿਚ ਸਹਾਈ ਹੋਇਆ। ਬਾਅਦ ਵਿਚ ਭਾਰਤੀ ਲੋਕ ਇਸ ਪ੍ਰੋਗ੍ਰਾਮ ਦੁਆਲੇ ਇਕਤ੍ਰਤ ਹੋ ਕੇ ਇਕ ਸ਼ਕਤੀਸ਼ਾਲੀ ਸੰਗ੍ਰਾਮ

ਜਾਰੀ ਕਰ ਸਕਦੇ ਸਨ ।

ਇਹ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਆਪਣੀਆਂ ਅਨੇਕ ਅਸਫਲਤਾਵਾਂ ਦੇ ਬਾਵਜੂਦ ਮੁੱਢਲੇ ਰਾਸ਼ਟ੍ਰਵਾਦੀਆਂ ਨੇ ਰਾਸਟ੍ਰੀ ਲਹਿਰ ਦੀ ਸਕਤੀਸ਼ਾਲੀ ਨੀਂਹ ਰਖੀ ਤੇ ਉਨ੍ਹਾਂ ਦਾ ਸਥਾਨ ਵਰਤਮਾਨ ਭਾਰਤ ਦੇ ਸਿਰਜਕਾਂ ਵਿਚ ਮਹੱਤਵਪੂਰਨ ਹੈ । ਸਹਿਜਵਾਦੀਆਂ ਦੇ ਅੰਤਲੇ ਆਗੂ ਗੋਪਾਲ ਕ੍ਰਿਸਨ ਗੋਖਲੇ ਨੇ ਭਾਰਤੀ ਰਾਸ਼ਟ੍ਰਵਾਦ ਦੇ ਉਸਰੱਈਆਂ ਦਾ ਮੁੱਲ-ਅੰਕਣ ਕਰਦਿਆਂ ਲਿਖਿਆ ਹੈ :

> ਸਾਨੂੰ ਇਹ ਗੱਲ ਕਦੀ ਵੀ ਨਹੀਂ ਭੁੱਲਣੀ ਚਾਹੀਦੀ ਕਿ ਅਸੀਂ ਦੇਸ਼ ਦੀ ਉੱਨਤੀ ਦੇ ਉਸ ਪੜਾਅ ਵਿਚੋਂ ਲੰਘ ਰਹੇ ਹਾ ਜਦੋਂ ਸਾਡੀਆਂ ਪ੍ਰਾਪਤੀਆਂ ਬਹੁਤ ਨਿਗੂਣੀਆ ਵਿਖਾਈ ਦੇਣਗੀਆਂ ਅਤੇ ਸਾਡੀਆਂ ਨਿਰਾਸਤਾਵਾਂ ਵਧੇਰੇ ਤੇ ਵੰਗਾਰੂ ਹੋਣਗੀਆਂ । ਪ੍ਰਮਾਤਮਾ ਨੂੰ ਇਹੋ ਮਨਜ਼ੂਰ ਸੀ ਕਿ ਇਸ ਸੰਗ੍ਰਾਮ ਵਿਚ ਸਾਨੂੰ ਇਹੀਓ ਸਥਾਨ ਮਿਲਦਾ । ਸਾਡੀ ਜਿਮੇਵਾਰੀ ਵੀ ਏਨੀ ਹੀ ਹੈ ਕਿ ਅਸੀਂ ਆਪਣੀ ਥਾ ਉਤੇ ਆਪਣੇ ਸਿਰ ਪਿਆ ਇਹ ਕੰਮ ਨੇਪਰੇ ਚਾੜ੍ਹੀਏ । ਇਸ ਵਿਚ ਕੋਈ ਸ਼ੱਕ ਨਹੀ ਕਿ ਆਉਣ ਵਾਲੀਆਂ ਨਸਲਾਂ ਆਪਣੀ ਮਾਤ-ਭੂਮੀ ਦੀ ਜਿੱਤਾਂ ਦੁਆਰਾ ਸੇਵਾ ਕਰਨਗੀਆਂ, ਪਰ ਸਾਨੂੰ, ਏਸ ਪੀੜ੍ਹੀ ਵਾਲਿਆਂ ਨੂੰ, ਆਪਣੀਆ ਹਾਰਾ ਉਤੇ ਹੀ ਸੰਤੁਸਟ ਹੋਣਾ ਚਾਹੀਦਾ ਹੈ । ਇਹ ਗੱਲ ਸੌਖੀ ਤਾਂ ਨਹੀ, ਪਰ ਇਨ੍ਹਾਂ ਹਾਰਾਂ ਵਿਚੋਂ ਹੀ ਉਸ ਸਕਤੀ ਦਾ ਜਨਮ ਹੋਣਾ ਹੈ ਜਿਸ ਨੇ ਅੰਤ ਵਿਚ ਮਹਾਨ ਪੂਰਨੇ ਪਾਉਣੇ ਹਨ ।

# 3. ਰਣਬੀਰ ਰਾਸ਼ਟ੍ਰਵਾਦ ਦਾ ਯੁੱਗ

ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿਚ ਲੋਕਾਂ ਦੀ ਰਾਜਨੀਤਕ ਚੇਤਨਤਾ ਦਿਨੋ ਦਿਨ ਵਧ ਰਹੀ ਸੀ। ਪਰ ਨੇਤਾ ਲੋਕ ਅੰਗ੍ਰੇਜ਼ਾਂ ਕੋਲੋਂ ਕਿਸੇ ਪ੍ਰਕਾਰ ਦੀਆਂ ਰਿਆਇਤਾਂ ਲੈਣ ਵਿਚ ਹਾਲੀਂ ਵੀ ਅਸਫਲ ਸਨ। ਦੂਜੇ ਪਾਸੇ ਬਸਤੀਵਾਦ ਦੇ ਹੱਥੋਂ ਦੇਸ ਦੀ ਲੁੱਟ ਲਗਾਤਾਰ ਜਾਰੀ ਸੀ।

ਵਣਜ ਵਪਾਰ ਵਿਚ ਯੋਗ ਉੱਨਤੀ ਨਾ ਹੋਣ ਕਾਰਨ ਨਵੀਂ ਪੜ੍ਹੀ ਲਿਖੀ ਮਧ-ਸ਼੍ਰੇਣੀ ਨੌਕਰੀਆਂ ਜਾਂ ਵਕਾਲਤ ਆਦਿ ਵਿਚ ਦਿਲਚਸਪੀ ਲੈਣ ਲਗ ਪਈ। ਇਨ੍ਹਾਂ ਵਿਚੋਂ ਵਧੇਰੇ ਉੱਦਮੀ ਪੱਤ੍ਰਕਾਰੀ ਵਿਚ ਪੈ ਗਏ। ਸਰਕਾਰੀ ਨੌਕਰੀਆ ਵੀ ਬਹੁਤ ਹੀ ਸੀਮਤ ਸਨ। ਮਿਸਾਲ ਦੇ ਤੌਰ ਤੇ 1903 ਤੱਕ ਕੇਵਲ 16 ਹਜ਼ਾਰ ਭਾਰਤੀ ਸਨ ਜਿਹੜੇ 75 ਰੁਪਏ ਮਹੀਨਾ ਤੋਂ ਵਧੇਰੇ ਤਨਖ਼ਾਹ ਲੈ ਰਹੇ ਸਨ। ਵਕਾਲਤ ਵਿਚ ਵੀ ਲੋਕ ਬੜੇ ਅਸਫਲ ਹੁੰਦੇ ਸਨ। ਪੱਤ੍ਰਕਾਰੀ ਦੀ ਹਾਲਤ ਵੀ ਕੋਈ ਚੰਗੀ ਨਹੀਂ ਸੀ। ਪਰ ਅਸਲੀ ਸਮੱਸਿਆ ਪੜ੍ਹੇ ਲਿਖੇ ਬੇਕਾਰਾਂ ਦੀ ਏਨੀ ਨਹੀਂ ਸੀ ਜਿੰਨੀ ਉਨ੍ਹਾਂ ਦੀ ਜਿਹੜੇ ਇਮਤਿਹਾਨਾਂ ਵਿਚ ਫ਼ੇਲ ਹੋ ਕੇ ਨਾ ਏਧਰ ਦੇ ਰਹਿੰਦੇ ਸਨ ਨਾ ਓਧਰ ਦੇ। ਇਨ੍ਹਾਂ ਵਿਚ ਅਤਿਅੰਤ ਅਸੰਤੁਸ਼ਟੀ ਤੇ ਨਿਰਾਸਤਾ ਸੀ।

ਸਦੀ ਦੇ ਅੰਤ ਹੋਣ ਤਕ ਅਸੰਤੁਸਟੀ ਪੇਂਡੂ ਕਿਰਸਾਣਾਂ ਤੇ ਮਜਦੂਰਾਂ ਤਕ ਵੀ ਫੈਲ ਚੁੱਕੀ ਸੀ। ਕੁਦਰਤੀ ਸੀ ਕਿ ਸਹਿਜਵਾਦੀ ਰਾਜਨੀਤਕ ਜਿਹੜੇ ਸਰਕਾਰ ਦੇ ਪਿੱਛੇ ਸੁਧਾਰਾ ਲਈ ਭੱਜੇ ਫਿਰਦੇ ਸਨ, ਹੁਣ ਪਹਿਲਾ ਵਾਗ ਸਤਿਕਾਰੇ ਨਹੀਂ ਸਨ ਜਾ ਰਹੇ। ਜੋ ਹੋਣਾ ਸੀ ਹੋ ਕੇ ਰਿਹਾ। ਅਜਿਹੇ ਨੇਤਾ ਪੈਦਾ ਹੋਣੇ ਸ਼ੁਰੂ ਹੋ ਗਏ ਜਿਹੜੇ ਆਪਣੀਆਂ ਮੰਗਾਂ ਵਿਚ ਵਧੇਰੇ ਤੇਜ ਤੇ

ਅਗਰਗਾਮੀ ਸਨ। ਇਹ ਨੇਤਾ ਰਣਬੀਰ ਰਾਸ਼ਟ੍ਰਵਾਦ ਵਿਚ ਵਿਸ਼ਵਾਸ ਰਖਦੇ ਸਨ। ਇਨ੍ਹਾ ਦਾ ਨਾਂ ਅਤਿਵਾਦੀ ਪੈ ਗਿਆ। ਜਿਥੇ ਸਹਿਜਵਾਦੀ ਨੇਤਾਵਾਂ ਦੀ ਮਦਦ ਕਰਨ ਵਾਲੇ ਬੁੱਧੀਜੀਵੀ ਤੇ ਮਧ-ਸ਼੍ਰੇਣੀ ਦੇ ਲੋਕ ਸਨ, ਇਨ੍ਹਾਂ ਨਵੇਂ ਨੇਤਾਵਾਂ ਨੂੰ ਸਾਥ ਦੇਣ ਵਾਲੇ ਵਿੱਦਿਆਰਥੀ, ਹੇਠਲੀ ਸ਼੍ਰੇਣੀ ਦੇ ਲੋਕ ਤੇ ਕਿਸੇ ਹੱਦ ਤੱਕ ਕਿਰਤੀ ਕਿਰਸਾਣ ਹੀ ਸਨ।

ਮੁੱਢਲੀ ਬੁਧੀਜੀਵੀ ਲੀਡਰੀ ਬੰਗਾਲ ਦੇ ਰਾਜ ਨਰਾਇਣ ਬੋਸ ਤੇ ਬੰਕਮ ਚੰਦਰ ਚੈਟਰਜੀ ਅਤੇ ਮਹਾਰਾਸ਼ਟ੍ਰ ਦੇ ਵਿਸ਼ਨੂੰ ਸ਼ਾਸਤ੍ਰੀ ਚਿਪਲੂੰਕਾਰ ਵਲੋਂ ਆ ਰਹੀ ਸੀ। ਬੰਕਮ ਦਾ ਦੇਸ਼ ਦੀ ਉਸਤਤ ਵਿਚ ਲਿਖਿਆ ਗੀਤ ਵੰਦੇ ਮਾਤ੍ਰਮ ਨਾਲ ਸ਼ੁਰੂ ਹੁੰਦਾ ਸੀ ਜਿਹੜਾ ਪਿਛੋਂ ਜਾ ਕੇ ਦੇਸ਼-ਭਗਤੀ ਤੇ ਕੁਰਬਾਨੀ ਦਾ ਪ੍ਰੇਰਕ ਬਣ ਗਿਆ।

ਇਹ ਗੱਲ ਵੀ ਚੇਤੇ ਰਖਣ ਵਾਲੀ ਹੈ ਕਿ ਰਾਸਟ੍ਰਵਾਦ ਦੇ ਮੁੱਢਲੇ ਯਤਨਾਂ ਨੇ ਪਰਜਾ ਤੇ ਲੀਡਰਾਂ ਨੂੰ ਪਦਵੀ ਤੇ ਸਿਆਣਪ ਬਖਸ਼ ਦਿੱਤੀ ਸੀ। ਉਨ੍ਹਾ ਦਾ ਸ੍ਵੈ-ਵਿਸ਼ਵਾਸ ਤੇ ਸ੍ਵੈ-ਮਾਣ ਵਧ ਗਿਆ ਸੀ। ਉਨ੍ਹਾਂ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਉਹ ਸ੍ਵੈ-ਰਾਜ ਦੇ ਪੂਰੇ ਯੋਗ ਸਨ। ਉਨ੍ਹਾ ਦਾ ਧਿਆਨ ਆਪਣੇ ਦੇਸ ਦੇ ਭਵਿੱਖ ਦੇ ਵਿਕਾਸ ਵਲ ਸੀ। ਸੁਆਮੀ ਵਿਵੇਕਾਨੰਦ ਭਾਵੇਂ ਰਾਜਨੀਤਕ ਨੇਤਾ ਨਹੀਂ ਸੀ, ਉਸ ਨੇ ਵੀ ਲੋਕਾਂ ਨੂੰ ਆਪਣੇ ਆਪ ਵਿਚ ਪੂਰਾ ਵਿਸ਼ਵਾਸ ਪੈਦਾ ਕਰਨ ਦੀ ਖ਼ੂਬ ਸਿਖਿਆ ਦਿੱਤੀ। ਉਸ ਨੇ ਕਿਹਾ, "ਜੇ ਸੰਸਾਰ ਵਿਚ ਪਾਪ ਨਾਉਂ ਦੀ ਕੋਈ ਵਸਤ ਹੈ ਤਾ ਕਮਜੋਰੀ ਹੀ ਹੈ; ਕਮਜ਼ੋਰੀ ਤੱਜ ਦਿਓ, ਕਮਜ਼ੋਰੀ ਪਾਪ ਹੈ, ਕਮਜੋਰੀ ਮੌਤ ਹੈ .... ਸੱਚ ਇਹ ਹੈ ਕਿ ਜਿਹੜੀ ਵੀ ਚੀਜ ਤੁਹਾਨੂੰ ਸ੍ਰੀਰਕ, ਮਾਨਸਕ ਤੇ ਆਤਮਕ ਤੌਰ ਤੇ ਕਮਜ਼ੋਰ ਕਰਦੀ ਹੈ ਉਸ ਨੂੰ ਜ਼ਹਿਰ ਸਮਝ ਕੇ ਤਿਆਗ ਦਿਓ; ਕਮਜ਼ੋਰੀ ਜੀਵਨ ਨਹੀਂ, ਕਦੀ ਹੋ ਹੀ ਨਹੀਂ ਸਕਦੀ।"

ਵਿਵੇਕਾਨੰਦ ਪਹਿਲਾ ਧਾਰਮਕ ਨੇਤਾ ਸੀ ਜਿਸ ਨੇ ਸੁਪਨਿਆ ਦੀ ਦੁਨੀਆਂ ਵਿਚ ਜੀਊਣ ਅਤੇ ਭੂਤ-ਕਾਲ ਨੂੰ ਆਵਾਜਾ ਮਾਰਨ ਦੇ ਵਿਰੁਧ ਪ੍ਰਚਾਰ ਕੀਤਾ। ਉਸ ਨੇ ਇਸ ਗੱਲ ਉਤੇ ਜੋਰ ਦਿੱਤਾ ਕਿ ਭਾਰਤ ਨੂੰ ਆਪਣਾ ਭਵਿੱਖ ਦ੍ਰਿੜ੍ਹਤਾ ਤੇ ਦੂਰ ਦ੍ਰਿਸ਼ਟੀ ਨਾਲ ਉਸਾਰਨਾ ਚਾਹੀਦਾ ਹੈ। "ਹੇ, ਪ੍ਰਮਾਤਮਾ!" ਉਸ ਪ੍ਰਸ਼ਨ ਕੀਤਾ, "ਸਾਡੀ ਧਰਤੀ ਭੂਤ ਦੇ ਸਦੀਵੀ ਗੁਣਾ ਦੇ ਗੀਤ ਗਾਉਣ ਤੋਂ ਕਦੋਂ ਛੁਟਕਾਰਾ ਪਾਵੇਗੀ।" ਧਾਰਮਕ ਨੇਤਾ ਹੋਣ ਦੇ ਬਾਵਜੂਦ ਉਸ ਨੇ ਭੂਖੇ ਭਗਤ ਨਾ ਕੀਜੇ ਦਾ ਨਾਅਰਾ ਲਾਇਆ ਤੇ ਧਰਮ ਕੋਲੋਂ ਸਮਾਜਕ ਭਲਾਈ ਦੀ ਮੰਗ ਕੀਤੀ।

ਇਸ ਸਮੇਂ ਵਿਚ ਬਾਹਰਲੇ ਦੇਸਾਂ ਵਿਚ ਵੀ ਕਈ ਅਜਿਹੀਆਂ ਘਟਨਾਵਾ ਹੋਈਆ ਜਿਨ੍ਹਾ ਨੇ ਭਾਰਤੀਆਂ ਨੂੰ ਰਣਬੀਰ ਰਾਸ਼ਟ੍ਰਵਾਦ ਵਲ ਪ੍ਰੇਰਿਆ। ਵਿਸ਼ੇਸ਼ ਕਰਕੇ 1868 ਤੋਂ ਪਿਛੋਂ ਜਾਪਾਨ ਦੇ ਇਕ ਨਵੀਨ ਤੇ ਸਕਤੀਸਾਲੀ ਦੇਸ਼ ਬਣ ਜਾਣ ਨੇ

ਭਾਰਤੀਆਂ ਦੀ ਆਸ ਦੀ ਚਿਣਗ ਮਘਾ ਦਿੱਤੀ। ਜਪਾਨ ਨੇ ਸਿਧ ਕਰ ਦਿੱਤਾ ਸੀ ਕਿ ਇੱਕ ਪਿਛਾਂਹ ਖਿਚੂ ਏਸ਼ੀਆਈ ਦੇਸ਼ ਵੀ ਪੱਛਮ ਦੀ ਸਹਾਇਤਾ ਤੋਂ ਬਿਨਾਂ ਆਪਣੇ ਯਤਨਾਂ ਨਾਲ ਵਿਕਾਸ ਕਰ ਸਕਦਾ ਹੈ। ਕੇਵਲ 40 ਸਾਲਾਂ ਤੋਂ ਵੀ ਘੱਟ ਸਮੇਂ ਵਿਚ ਜਾਪਾਨ ਉਦਯੋਗ ਵਿਚ ਅਤੇ ਸੈਨਿਕ ਸ਼ਕਤੀ ਦੇ ਹਿਸਾਬ ਨਾਲ ਸੰਸਾਰ ਦੀ ਮੰਨੀ ਹੋਈ ਤਾਕਤ ਬਣ ਗਿਆ ਸੀ। ਇਸ ਨੇ ਮੁੱਢਲੀ ਵਿੱਦਿਆ ਲਾਜ਼ਮੀ ਕਰ ਦਿੱਤੀ ਸੀ ਅਤੇ ਪ੍ਰਸ਼ਾਸਨ ਵਿਚ ਵੀ ਨਵੀਨਤਾ ਤੇ ਯੋਗਤਾ ਲਿਆ ਵਿਖਾਈ ਸੀ। ਭਾਰਤ ਵਾਸਤੇ ਇਹ ਬਹੁਤ ਵਧੀਆ ਮਿਸਾਲ ਸੀ। ਇਸੇ ਤਰ੍ਹਾਂ ਇਟਲੀ ਦੀ ਇਥੋਪੀਆ ਦੇ ਹੱਥੋਂ ਅਤੇ ਰੂਸ ਦੀ 1905 ਵਿਚ ਜਪਾਨ ਦੇ ਹੱਥੋਂ ਹਾਰ ਨੇ ਇਹ ਸਿਧ ਕਰ ਦਿੱਤਾ ਸੀ ਕਿ ਗੋਰਿਆਂ ਕੋਲ ਕੋਈ ਅਜਿਹੀ ਸ਼ਕਤੀ ਨਹੀਂ ਸੀ ਜਿਸ ਨਾਲ ਉਹ ਸਦਾ ਹੀ ਬਾਕੀ ਲੋਕਾ ਨੂੰ ਦਬਾਈ ਰਖਣ।

ਆਇਰਲੈਂਡ, ਰੂਸ, ਮਿਸਰ, ਤੁਰਕੀ ਤੇ ਚੀਨ ਦੇ ਸੁਤੰਤ੍ਰਤਾ ਯੁੱਧਾ ਨੇ ਭਾਰਤ ਲਈ ਸਿੱਧ ਕਰ ਦਿੱਤਾ ਸੀ ਕਿ ਹਰ ਉਹ ਦੇਸ ਜਿਹੜਾ ਆਪਣੇ ਅਸੂਲਾਂ ਲਈ ਇਕ ਮੁੱਠ ਹੋ ਕੇ ਲੜੇ ਵੱਡੀ ਤੋਂ ਵੱਡੀ ਸ਼ਕਤੀ ਜਾਂ ਸਰਕਾਰ ਨਾਲ ਟੱਕਰ ਲੈ ਸਕਦਾ ਹੈ।

ਅਤਿਵਾਦੀਆਂ ਦਾ ਸਭ ਤੋਂ ਸਿਰਕਢ ਨੇਤਾ ਬਾਲ ਗੰਗਾਧਰ ਤਿਲਕ ਸੀ। ਹੌਲੀ ਹੌਲੀ ਇਸ ਦਾ ਨਾਂ ਲੋਕਮਾਨੀਆ ਤਿਲਕ ਪੈ ਗਿਆ। ਤਿਲਕ ਦਾ ਜਨਮ 1866 ਵਿਚ ਹੋਇਆ। ਉਸ ਨੇ ਬੰਬਈ ਯੂਨੀਵਰਸਿਟੀ ਤੋਂ ਬੀ. ਏ. ਪਾਸ ਕਰਕੇ ਸਾਰਾ ਜੀਵਨ ਦੇਸ਼ ਦੀ ਸੇਵਾ ਵਿਚ ਲਾ ਦਿੱਤਾ। ਉਸ ਕੋਲ ਪਤ੍ਰਕਾਰੀ ਦਾ ਬਹੁਤ ਵੱਡਾ ਗੁਣ ਸੀ ਜਿਸ ਦੀ ਸਹਾਇਤਾ ਨਾਲ ਉਸ ਨੇ ਲੋਕ ਰਾਇ ਨੂੰ ਆਪਣੇ ਰਾਜਨੀਤਕ ਮਨੋਰਥਾਂ ਵਲ ਪ੍ਰੇਰਨ ਦੇ ਸਫਲ ਯਤਨ ਕੀਤੇ ਸੀ। ਸੀ. ਜੀ. ਅਗਰਕਰ ਨਾਲ ਰਲ ਕੇ ਉਸ ਨੇ ਦੋ ਪੱਤਰ ਕਢੇ, ਇਕ ਅੰਗ੍ਰੇਜ਼ੀ ਵਿਚ 'ਮਾਰਾਥਾ' ਅਤੇ ਦੂਜਾ ਮਰਾਠੀ ਵਿਚ 'ਕੇਸਰੀ'।

1889 ਤੋਂ ਪਿਛੋਂ 'ਕੇਸਰੀ' ਦੀ ਸੰਪਾਦਕੀ ਵੀ ਆਪ ਹੀ ਕਰਨ ਲਗ ਪਿਆ। ਇਸ ਤੋਂ ਪਿਛੋਂ ਇਹ ਪੱਤਰ ਰਾਸ਼ਟ੍ਰਵਾਦ ਦੇ ਹਿੱਤਾ ਲਈ ਲੜਨ ਵਿਚ ਸਰਬ ਉੱਤਮ ਹੋ ਗਿਆ। ਉਸ ਨੇ ਲਿਖ ਕੇ ਤੇ ਬੋਲ ਕੇ ਲੋਕਾ ਨੂੰ ਅ-ਸ੍ਵਾਰਥੀ, ਨਿਡੱਰ, ਖ਼ੁਦਦਾਰ ਤੇ ਸ੍ਵੈ-ਵਿਸ਼ਵਾਸ ਵਾਲੇ ਬਣਨ ਲਈ ਪ੍ਰੇਰਿਆ। ਉਸ ਨੇ ਲੋਕਾਂ ਵਿਚ ਰਾਸ਼ਟ੍ਰਵਾਦ ਦਾ ਪ੍ਰਚਾਰ ਕਰਨ ਲਈ ਸੰਪਰਦਾਈ ਗਣੇਸ਼ ਪੂਜਾ ਲਿਆ ਕੇ ਤੇ ਸ਼ਿਵ ਜੀ ਪੂਜਾ ਆਦਿ ਨੂੰ ਜਥੇਬੰਦ ਕਰਕੇ ਇਨ੍ਹਾ ਨੂੰ ਆਪਣਾ ਮੰਚ ਬਣਾਇਆ। ਇਸ ਪ੍ਰਕਾਰ ਉਹ ਸਿੱਧਾ ਆਮ ਜਨਤਾ ਤੱਕ ਅਸਰ ਕਰਦਾ ਸੀ।

ਤਿਲਕ ਪਹਿਲਾ ਵਿਅਕਤੀ ਸੀ ਜਿਸ ਨੇ ਮਹਾਰਾਸ਼ਟ੍ਰ ਦੇ ਕਿਰਸਾਣਾਂ ਨੂੰ ਕਾਲ, ਫ਼ਸਲ ਮਰੀ ਤੇ ਰੋਗਾਂ ਦੇ ਹਮਲੇ ਦੀ ਸੂਰਤ ਵਿਚ ਮਾਮਲੇ ਤੋਂ ਮੁਨਕਰ ਹੋਣ

ਲਈ ਪ੍ਰੇਰਿਆ । ਜਦੋਂ ਵਾਇਸਰਾਇ ਐਲਗਿਨ ਨੇ ਭਾਰਤੀ ਮਿੱਲਾਂ ਦੇ ਬਣੇ ਕਪੜੇ ਉੱਤੇ ਕਰ ਲਾਏ ਤਾਂ ਤਿਲਕ ਨੇ ਸੁਦੇਸ਼ੀ ਤੇ ਵਿਦੇਸ਼ੀ ਵਸਤਾਂ ਦੇ ਬਾਈਕਾਟ ਦਾ ਸੱਦਾ ਦਿੱਤਾ ।

ਕੁਦਰਤੀ ਸੀ ਕਿ ਅੰਗ੍ਰੇਜ਼ ਅਧਿਕਾਰੀ ਚਿੰਤਾ ਕਰਨ ਲੱਗੇ । ਉਨ੍ਹਾਂ ਨੇ 1897 ਵਿਚ ਉਸ ਦੇ ਵਿਰੁਧ ਲੋਕਾਂ ਵਿਚ ਸਰਕਾਰ ਦੇ ਖ਼ਿਲਾਫ਼ ਨਫ਼ਰਤ ਫੈਲਾਉਣ ਦਾ ਦੋਸ ਲਾ ਕੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ । ਉਹ ਬਿਲਕੁਲ ਨਹੀਂ ਝੁਕਿਆ । ਉਸ ਨੇ ਮੁਆਫ਼ੀ ਮੰਗਣ ਤੋਂ ਇਨਕਾਰ ਕਰਕੇ 18 ਮਹੀਨੇ ਦੀ ਸਖ਼ਤ ਕੈਦ ਪ੍ਰਵਾਨ ਕਰ ਲਈ । ਉਸ ਦੀ ਕੁਰਬਾਨੀ ਨੇ ਕਈ ਮਨਾਂ ਵਿਚ ਜੋਤ ਜਗਾ ਦਿੱਤੀ । ਉਹ ਨਵੇਂ ਰਾਸ਼ਟ੍ਰਵਾਦ ਦਾ ਨਵਾਂ ਚਿੰਨ੍ਹ ਬਣ ਗਿਆ ।

ਲੋਕਮਾਨੀਆ ਤਿਲਕ ਤੋਂ ਇਲਾਵਾ ਬਿਪਨ ਚੰਦਰ ਪਾਲ, ਐਰੋਬਿੰਦੋ ਘੋਸ਼ ਅਤੇ ਲਾਲਾ ਲਾਜਪਤ ਰਾਇ ਵੀ ਇਸ ਰਣਬੀਰ ਰਾਸ਼ਟ੍ਰਵਾਦੀ ਸਕੂਲ ਦੇ ਸਿਰਕਢ ਨੇਤਾ ਸਨ । ਉਹ ਤਿੰਨ ਗੱਲਾਂ ਉਤੇ ਜ਼ੋਰ ਦਿੰਦੇ ਸਨ । ਸਭ ਤੋਂ ਪਹਿਲਾਂ ਤਾ ਇਹ ਕਿ ਭਾਰਤੀਆਂ ਨੂੰ ਗ਼ੁਲਾਮੀ ਦਾ ਜੂਲਾ ਤਿਆਗਣ ਵਾਸਤੇ ਖੁਦ ਲੜਨਾ ਚਾਹੀਦਾ ਹੈ । ਇਸ ਨਿਸ਼ਾਨੇ ਦੀ ਪੂਰਤੀ ਲਈ ਵੱਡੀ ਤੋਂ ਵੱਡੀ ਕੁਰਬਾਨੀ ਤੇ ਦੁਖ ਛੋਟਾ ਹੈ । ਇਸ ਲਈ ਇਨ੍ਹਾਂ ਨੇਤਾਵਾ ਨੇ ਹੌਸਲੇ, ਸ੍ਵੈ-ਵਿਸਵਾਸ ਤੇ ਕੁਰਬਾਨੀ ਦੀ ਪ੍ਰੇਰਨਾ ਦਿੱਤੀ । ਦੂਜੇ ਉਨ੍ਹਾਂ ਇਸ ਭਰਮ ਦਾ ਖੰਡਨ ਕੀਤਾ ਕਿ ਭਾਰਤ ਕਿਸੇ "ਮਿਹਰਬਾਨ ਸਰਕਾਰ" ਜਾ ਵਿਦੇਸ਼ੀ ਸਹਾਇਤਾ ਬਿਨਾਂ ਨਹੀ ਰਹਿ ਸਕਦਾ । ਉਹ ਵਿਦੇਸੀ ਰਾਜ ਨੂੰ ਘਿਰਣਾ ਕਰਦੇ ਸਨ ਅਤੇ ਉਨ੍ਹਾਂ ਨੇ ਪੱਕਾ ਐਲਾਨ ਕੀਤਾ ਕਿ ਸ੍ਵੈ-ਰਾਜ ਤੇ ਸੁਤੰਤ੍ਰਤਾ ਇਕੋ ਇਕ ਅਜਿਹਾ ਨਿਸ਼ਾਨਾ ਹੈ ਜਿਸ ਲਈ ਲੜਨ ਵਿਚ ਇੱਜ਼ਤ ਹੈ । ਤੀਜੀ ਗੱਲ ਇਹ ਕਿ ਉਨ੍ਹਾਂ ਨੂੰ ਸਮੂਹ ਦੀ ਸ਼ਕਤੀ ਵਿਚ ਅਥਾਹ ਵਿਸ਼ਵਾਸ ਸੀ ਤੇ ਇਸੇ ਕਾਰਨ ਉਨ੍ਹਾ ਸਮੂਹਕ ਅਮਲਾਂ ਦੁਆਰਾ ਹੀ ਸੁਤੰਤ੍ਰਤਾ ਪ੍ਰਾਪਤ ਕਰਨ ਦੀ ਤਿਆਰੀ ਕੀਤੀ ।

## ਬੰਗਾਲ ਦੀ ਵੰਡ

ਜਦੋ ਲਾਰਡ ਕਰਜਨ ਆਇਆ ਤਾਂ ਅਤਿਵਾਦ ਦਾ ਜੋਸ ਪਹਿਲਾਂ ਹੀ ਉਬਾਲੇ ਖਾ ਰਿਹਾ ਸੀ । ਉਸ ਦੀਆ ਨੀਤੀਆ ਨੇ ਇਸ ਦੀ ਗਤੀ ਨੂੰ ਹੋਰ ਵੀ ਤੇਜ਼ ਕਰ ਦਿੱਤਾ । ਉਸ ਨੇ ਸਥਾਨਕ ਸ੍ਵੈ-ਸਾਸਨ, ਵਿੱਦਿਅਕ ਸੁਤੰਤ੍ਰਤਾ ਅਤੇ ਛਾਪੇਖ਼ਾਨੇ ਦੀ ਆਜਾਦੀ ਆਦਿ ਹਰਮਨ ਪਿਆਰੇ ਮੰਤਵਾਂ ਉਤੇ ਹੀ ਧਾਵਾ ਬੋਲ ਦਿੱਤਾ । ਉਸ ਨੇ ਕਲਕੱਤਾ ਕਾਰਪੋਰੇਸਨ ਵਿਚ ਕੰਮ ਕਰਨ ਵਾਲੇ ਭਾਰਤੀਆ ਦਾ ਨੰਬਰ ਘਟਾ ਦਿੱਤਾ ।

ਵਿੱਦਿਅਕ ਸੁਧਾਰ ਦੇ ਨਾ ਥੱਲੇ ਉਸ ਨੇ ਭਾਰਤੀ ਯੂਨੀਵਰਸਿਟੀਆਂ ਉਤੇ ਸਰਕਾਰੀ ਕੰਟਰੋਲ ਵਧਾ ਦਿੱਤਾ। ਉਸ ਦੇ ਸਥਾਪਤ ਕੀਤੇ ਯੂਨੀਵਰਸਿਟੀ ਕਮਿਸ਼ਨ ਨੇ ਦੂਜੇ ਦਰਜੇ ਦੇ ਕਾਲਜਾਂ ਅਤੇ ਵਕਾਲਤ ਦੀ ਪੜ੍ਹਾਈ ਹਟਾਉਣ, ਫੀਸਾਂ ਵਧਾਉਣ, ਸੈਨੇਟਰਾਂ ਦੀ ਗਿਣਤੀ ਤੇ ਸਮਾਂ ਘਟਾਉਣ, ਵਿੱਦਿਅਕ ਵਿਭਾਗ ਉਤੇ ਵਧੇਰੇ ਕੰਟਰੋਲ ਨਿਸਚਤ ਕਰਨ ਅਤੇ ਕਾਲਜਾਂ ਨੂੰ ਯੂਨੀਵਰਸਿਟੀ ਨਾਲ ਜੋੜਨ ਦੇ ਹੱਕ ਸਰਕਾਰ ਦੇ ਹੱਥ ਦੇਣ ਦੀਆਂ ਸਿਫ਼ਾਰਸਾਂ ਕੀਤੀਆਂ। ਦੂਜੇ ਦਰਜੇ ਦੇ ਕਾਲਜਾਂ ਤੇ ਵਕਾਲਤ ਦੀ ਪੜ੍ਹਾਈ ਵਿਚ ਰੁਕਾਵਟ ਪੈਣ ਨਾਲ ਇਨ੍ਹਾਂ ਨੂੰ ਚਲਾਉਣ ਤੇ ਇਨ੍ਹਾਂ ਵਿਚ ਪੜ੍ਹਾਉਣ ਵਾਲੇ ਹੀ ਬੇਕਾਰ ਨਹੀਂ ਸਨ ਹੁੰਦੇ ਸਗੋਂ ਭਾਰਤੀਆਂ ਵਾਸਤੇ ਵਿੱਦਿਆ ਦੇ ਵਸੀਲੇ ਘਟ ਜਾਣ ਕਾਰਨ ਆਮ ਨੌਕਰੀਆਂ ਤੇ ਵਕਾਲਤ ਦੇ ਧੰਦੇ ਵਿਚ ਵੀ ਉਨ੍ਹਾਂ ਨੂੰ ਨੁਕਸਾਨ ਹੁੰਦਾ ਸੀ। ਫ਼ੀਸਾਂ ਵਧਣ ਨਾਲ ਗ਼ਰੀਬ ਭਾਰਤੀਆ ਉਤੇ ਵੀ ਅਸਰ ਹੁੰਦਾ ਸੀ ਜਿਸ ਦਾ ਫ਼ਲ-ਸਰੂਪ ਗ਼ਰੀਬਾਂ ਲਈ ਕਲਰਕੀ ਤੇ ਵਿੱਦਿਅਕ ਨੌਕਰੀਆਂ ਵੀ ਬੰਦ ਹੋ ਜਾਂਦੀਆਂ ਸਨ। ਸਹਿਜਵਾਦੀਆਂ ਨੇ ਇਸ ਬਿਲ ਦੀ ਵਿਰੋਧਤਾ ਵੀ ਕੀਤੀ, ਪਰ ਕਰਜ਼ਨ ਨੇ ਕੋਈ ਨਾ ਸੁਣੀ। ਇਸ ਤੋਂ ਪਿਛੋਂ ਭਾਰਤੀਆਂ ਵਾਸਤੇ ਵਿੱਦਿਆ ਦੀ ਮੰਗ ਹੋਰ ਉੱਚੀ ਹੋ ਗਈ।

ਇੰਡੀਅਨ ਅਫਸ਼ੀਅਲ ਸੀਕਰਿਟਸ (ਸਰਕਾਰੀ ਭੇਦ) ਐਕਟ ਪਾਸ ਕਰਨ ਦਾ ਮੁੱਖ ਮਨੋਰਥ ਮੂੰਹਜ਼ੋਰ ਭਾਰਤੀ ਕਰਮਚਾਰੀਆਂ ਨੂੰ ਸਰਕਾਰ ਦੀ ਨੁਕਤਾਚੀਨੀ ਤੋਂ ਰੋਕਣਾ ਸੀ। ਉਸ ਦੀ ਨੀਤੀ ਲਿਟਨ ਦੀ ਨੀਤੀ ਦਾ ਹੀ ਵਿਕਾਸ ਸੀ ਜਿਸ ਕਰਕੇ ਛਾਪੇਖ਼ਾਨਾ ਹੋਰ ਵੀ ਰਾਸ਼ਟ੍ਰੀ ਹੋ ਗਿਆ। ਉਸ ਨੇ ਦਿੱਲੀ ਦਰਬਾਰ, ਤਿਬਤ ਦੀ ਜਿੱਤ ਅਤੇ ਹੋਰ ਵਿਦੇਸ਼ੀ ਕੰਮਾਂ ਵਿਚ ਅੰਨ੍ਹੇਵਾਹ ਭਾਰਤੀ ਪੈਸੇ ਦੀ ਵਰਤੋਂ ਕੀਤੀ। ਉਸ ਨੇ ਮਾਮਲਾ ਘਟਾਉਣ ਤੋਂ ਨਾਂਹ ਕਰ ਦਿੱਤੀ। ਅੰਤ ਵਿਚ ਬੰਗਾਲ ਦੀ ਵੰਡ ਕਰ ਮਾਰੀ। ਵੇਖਣ ਨੂੰ ਇਹ ਵੰਡ ਵੱਡੇ ਪ੍ਰਾਂਤ ਦੇ ਚੰਗੇਰੇ ਰਾਜ ਪ੍ਰਬੰਧ ਲਈ ਕੀਤੀ ਗਈ ਸੀ, ਅਸਲ ਵਿਚ ਇਸ ਦਾ ਮੰਤਵ ਅਗਾਂਹ ਵਧੂ ਬੰਗਾਲੀਆਂ ਨੂੰ ਪਾੜਨਾ ਸੀ। ਰਾਜ ਪ੍ਰਬੰਧ ਦੀ ਸੌਖ ਅਤੇ ਆਸਾਮ ਦਾ ਵਿਕਾਸ ਇਸ ਯੋਜਨਾ ਦੇ ਦੋ ਮਨੋਰਥ ਸਨ। ਪਰ ਇਸ ਵਿਚ ਰਾਜਨੀਤੀ ਆ ਵੜੀ। ਸਰਕਾਰੀ ਪ੍ਰਤਿਨਿਧ "ਪੂਰਬੀ ਜ਼ਿਲਿਆਂ ਨੂੰ ਕਲਕੱਤਾ ਦੇ ਮਾਰੂ ਅਸਰ ਤੋਂ ਬਚਾਉਣ" ਅਤੇ ਦੂਜੇ ਪਾਸੇ "ਮੁਸਲਮਾਨਾਂ ਨੂੰ ਵਧੇਰੇ ਚੰਗਾ ਸਲੂਕ ਦੇਣ" ਦਾ ਨਾਅਰਾ ਲਾ ਰਹੇ ਸਨ। ਉਹ ਬਖ਼ਰ ਗੰਜ ਤੇ ਫ਼ਰੀਦਪੁਰ ਜਿਹੜੇ ਅਤਿ-ਵਦੀਆਂ ਦੇ ਗੜ੍ਹ ਬਣ ਚੁੱਕੇ ਸਨ ਪੂਰਬੀ ਬੰਗਾਲ ਨੂੰ ਦੇ ਦੇਣਾ ਚਾਹੁੰਦੇ ਸਨ।

ਵੰਡ ਦਾ ਹਰ ਪਾਸਿਓਂ ਵਿਰੋਧ ਹੋਇਆ। ਕਾਂਗਰਸ ਨੇ ਇਸ ਨੂੰ ਗ਼ੈਰ-ਕੁਦਰਤੀ ਕਿਹਾ। ਦੋ ਸੁਝਾਓ ਵੀ ਦਿੱਤੇ ਗਏ ਕਿ ਜਾ ਤਾ ਬੰਗਾਲ ਨੂੰ ਇਕ ਗਵਰਨਰ ਦੇ

ਅਧੀਨ ਕਰ ਦਿੱਤਾ ਜਾਵੇ ਤੇ ਜਾਂ ਬੰਗਾਲੀ ਬੋਲਣ ਵਾਲੀ ਵਸੋਂ ਨੂੰ ਵੰਡੇ ਬਿਨਾ ਹਿੰਦੀ ਤੇ ਉੜੀਆ ਬੋਲਣ ਵਾਲੀ ਵੱਸੋਂ ਵੱਖਰੀ ਕਰ ਦਿੱਤੀ ਜਾਵੇ। ਕਰਜ਼ਨ ਨੇ ਇਸ ਸੁਝਾਓ ਨੂੰ ਬੰਗਾਲੀ ਬਾਬੂਆਂ ਦਾ ਅਲੰਕਾਰਕ ਸੁਝਾਓ ਕਹਿ ਕੇ ਸੁੱਟ ਛਡਿਆ। ਹੁਣ ਸਿੱਧ ਹੋ ਗਿਆ ਕਿ ਵੰਡ ਦੀ ਲੋੜ ਰਾਜਨੀਤਕ ਸੀ ਅਤੇ ਇਸ ਹਾਲਤ ਵਿਚ ਜੇ ਸਰਕਾਰ ਝੁਕਦੀ ਸੀ, ਤਾਂ ਭਾਰਤ ਦੇ ਇਸ ਭਾਗ ਵਿਚ ਖ਼ਤਰੇ ਦੀ ਝੰਡੀ ਗੱਡੀ ਜਾਂਦੀ ਸੀ।

ਫ਼ਰਵਰੀ 1904 ਵਿਚ ਉਸ ਨੇ ਆਪਣੀ ਪੂਰਬੀ ਬੰਗਾਲ ਦੀ ਯਾਤ੍ਰਾ ਸਮੇਂ ਪਹਿਲੀ ਯੋਜਨਾ ਨੂੰ ਵਿਸਤੀਰਤ ਕਰ ਲਿਆ। ਬੰਗਾਲ ਦੇ ਕੁਲ 15 ਜਿਲੇ ਕੱਟੇ ਜਾਣੇ ਸਨ ਤੇ ਇਸ ਦੀ ਵਸੋਂ ਪੰਜ ਕਰੋੜ ਚਾਲ੍ਹੀ ਲੱਖ ਰਹਿ ਜਾਣੀ ਸੀ। ਸਿਵਲ ਅਧਿਕਾਰੀ ਰਿਸਲੇ ਨੇ ਲਿਖਿਆ : "ਸੰਯੁਕਤ ਬੰਗਾਲ ਇਕ ਸਕਤੀ ਹੈ। ਵੰਡਿਆ ਹੋਇਆ ਬੰਗਾਲ ਏਧਰ ਓਧਰ ਹੋ ਜਾਵੇਗਾ... ਸਾਡਾ ਇਕ ਮਨੋਰਥ ਇਸ ਦੇ ਟੁਕੜੇ ਕਰਨਾ ਅਤੇ ਇਸ ਤਰ੍ਹਾਂ ਆਪਣੇ ਰਾਜ ਦੇ ਬਝਵੇਂ ਵਿਰੋਧੀਆਂ ਨੂੰ ਘਟ ਕਰਨਾ ਹੈ।" ਇਹ ਗੱਲ ਤਾਂ ਪਿਛੋਂ ਜਾ ਕੇ ਲਾਰਡ ਹਾਰਡਿੰਗ ਨੇ ਵੀ ਮੰਨੀ, "ਬੰਗਾਲੀਆਂ ਨੂੰ ਸਿਧਾ ਕਰਨਾ ਇਸ ਵੰਡ ਦੇ ਦੂਜੇ ਮੰਤਵਾ ਨਾਲੋਂ ਪਹਿਲੀ ਥਾ ਉਤੇ ਸੀ।" ਪਰ ਬੰਗਾਲ ਦੇ ਹਰ ਸ੍ਰੇਣੀ ਦੇ ਲੋਕਾਂ ਦੇ ਵਿਰੋਧ ਦੇ ਟਾਕਰੇ ਉਤੇ ਸਰਕਾਰੀ ਤਦਬੀਰਾ ਹੇਚ ਸਨ। ਜਿਮੀਦਾਰ, ਵਕੀਲ, ਵਪਾਰੀ, ਸਹਿਰੀਏ ਗ਼ਰੀਬ, ਕਿਰਤੀ ਅਤੇ ਸਭ ਤੋਂ ਅੱਗੇ ਵਿਦਿਆਰਥੀ। ਇਕ ਬਹੁਤੰ ਹੀ ਸੂਖਮ-ਭਾਵੀ ਤੇ ਖ਼ੁਦੱਦਾਰ ਵਸੋਂ ਦੀਆ ਭਾਵਨਾਵਾਂ ਨੂੰ ਬੜੀ ਬੇ-ਰਹਿਮੀ ਨਾਲ ਕੁਚਲਿਆ ਗਿਆ ਸੀ।

## ਵੰਡ ਵਿਰੁੱਧ ਲਹਿਰ

ਜੁਲਾਈ 1905 ਵਿਚ ਕਰਜਨ ਨੇ ਸਟੇਟ ਸੈਕਟਰੀ ਦੀ ਪ੍ਰਵਾਣਗੀ ਲੈ ਕੇ ਵੰਡ ਦੀ ਸਾਰੀ ਯੋਜਨਾ ਛਪਵਾ ਦਿੱਤੀ। ਉਸ ਨੇ ਵੇਖਿਆ ਕਿ ਜਿਸ ਏਕੇ ਨੂੰ ਉਹ ਖ਼ਤਮ ਕਰਨ ਦੇ ਯਤਨ ਕਰ ਰਿਹਾ ਸੀ ਉਹ ਹੋਰ ਵੀ ਵਧ ਗਿਆ। ਵੰਡ ਵਿਰੋਧੀ ਲਹਿਰ ਬੰਗਾਲ ਦੀ ਸਾਰੀ ਵਸੋਂ ਅਤੇ ਰਾਸ਼ਟ੍ਰ ਨੇਤਾਵਾਂ ਦਾ ਸਾਂਝਾ ਯਤਨ ਸੀ। ਸੁਰੂ ਸੁਰੂ ਵਿਚ ਸੁਰੇਂਦ੍ਰਨਾਥ ਬੈਨਰਜੀ ਵਰਗੇ ਸਹਿਜਵਾਦੀਆ ਨੇ ਪਹਿਲ ਕੀਤੀ, ਪਰ ਛੇਤੀ ਹੀ ਬਿਪਨ ਚੰਦਰ ਪਾਲ, ਅਸਵਣੀ ਕੁਮਾਰ ਦੱਤਾ ਤੇ ਔਰੋਬਿੰਦੋ ਘੋਸ ਵਰਗੇ ਅਤਿਵਾਦੀਆਂ ਨੇ ਇਸ ਲਹਿਰ ਉਤੇ ਕਬਜ਼ਾ ਕਰ ਲਿਆ। ਇਹ ਮੁੱਖੀ ਤੌਰ ਤੇ ਸ਼ਹਿਰੀ ਲਹਿਰ ਹੀ ਸੀ ਭਾਵੇਂ ਪੇਂਡੂ ਵਸੋਂ ਵੀ ਇਸ ਦੀ ਜਾਗ ਤੋਂ ਬਚ ਨਹੀਂ ਸੀ ਸਕੀ।

ਇਸ ਲਹਿਰ ਦਾ ਆਰੰਭ ਟਾਊਨ ਹਾਲ, ਕਲਕੱਤਾ, ਵਿਚ ਇਕ ਭਾਰੇ ਜਨਤਕ ਸਮਾਗਮ ਦੁਆਰਾ ਹੋਇਆ। 7 ਅਗਸਤ, 1905 ਦਾ ਦਿਨ ਸੀ। ਏਥੋਂ ਬਰਤਾਨਵੀ ਵਸਤਾਂ ਤਿਆਗਣ ਦਾ ਮਤਾ ਪਾਸ ਕੀਤਾ ਗਿਆ। ਇਸ ਤੋਂ ਪਿਛੋਂ 16 ਅਕਤੂਬਰ ਨੂੰ ਜਿਸ ਦਿਨ ਤੋਂ ਵੰਡ ਨੇ ਲਾਗੂ ਹੋਣਾ ਸੀ, ਰਾਸ਼ਟ੍ਰੀ ਮਾਤਮ ਮਨਾਇਆ ਗਿਆ। ਆਮ ਹੜਤਾਲ ਕੀਤੀ ਗਈ। ਲੋਕਾਂ ਨੇ ਵਰਤ ਰਖੇ। ਉਹ ਵੰਦੇਮਾਤ੍ਰਮ ਤੇ ਦੇਸ਼ ਭਗਤੀ ਦੇ ਗੀਤ ਗਾਉਂਦੇ ਨੰਗੇ ਪੈਰੀਂ ਗੰਗਾ ਵਿਚ ਇਸ਼ਨਾਨ ਕਰਨ ਗਏ। ਹਿੰਦੂਆਂ ਮੁਸਲਮਾਨਾਂ ਨੇ ਇਕ ਦੂਜੇ ਦੇ ਹੱਥਾਂ ਨੂੰ ਰਖੜੀਆਂ ਬੰਨ੍ਹ ਕੇ ਰਾਖੀ ਨੂੰ ਬੰਗਾਲੀਆਂ ਦੇ ਭਰੱਪਣ ਦਾ ਚਿੰਨ੍ਹ ਬਣਾਇਆ।

ਰਾਬਿੰਦ੍ਰਨਾਥ ਦੇ ਸੁਦੇਸੀ ਗੀਤਾਂ ਨੇ ਲੋਕਾਂ ਦੀ ਉਤਸਕਤਾ ਤੇ ਗੁੱਸੇ ਨੂੰ ਜਾਗ ਲਾਇਆ। ਗੀਤ ਦੀ ਹਰ ਲੈਅ ਉਸ ਦੇਸ਼ ਤੇ ਉਸ ਦੀ ਵਸੋਂ ਵਾਸਤੇ ਪਿਆਰ ਦੀ ਆਹ ਭਰਦੀ ਸੀ ਜਿਹੜਾ ਕਿ ਵੰਡਿਆ ਜਾ ਰਿਹਾ ਸੀ। ਸਾਰੀ ਬੰਗਾਲੀ ਵਸੋਂ ਇਕ ਹੋ ਕੇ ਵਿਰੋਧ ਕਰਨ ਤੇ ਕੁਰਬਾਨੀ ਦੇਣ ਲਈ ਤਿਆਰ ਸੀ। ਉਹ ਹਰ ਪ੍ਰਕਾਰ ਦਾ ਦੁਖ ਸਹਿਣ ਲਈ ਤਿਆਰ ਸਨ। ਬਰੀਸਾਲ ਤੇ ਮੈਮਨਸਿੰਘ ਦੇ ਜ਼ਿਲਿਆਂ ਵਿਚ ਵੀ ਦੇਸ਼ ਭਗਤੀ ਦੀ ਅੱਗ ਭੜਕ ਉਠੀ। ਬਨਾਰਸ ਕਾਂਗਰਸ ਦੀ ਪ੍ਰਧਾਨਗੀ ਕਰਦਿਆ ਗੋਖਲੇ ਨੇ ਵੰਡ ਬਾਰੇ ਕਿਹਾ, "ਇਸ ਤੋਂ ਵੱਡੀ ਜ਼ਿਆਦਤੀ ਹੋਰ ਕੋਈ ਨਹੀਂ ਹੋ ਸਕਦੀ। ਇਹ ਵਰਤਮਾਨ ਅਫ਼ਸਰ-ਸ਼ਾਹੀ ਦੇ ਕੋਝੇ ਵਤੀਰੇ ਦੀ ਪ੍ਰਤੀਨਿਧਤਾ ਕਰਦੀ ਹੈ — ਅਫ਼ਸਰ-ਸ਼ਾਹੀ ਦੀ ਲੋਕ ਰਾਇ ਨਾਲ ਘਿਰਣਾ ਦੀ, ਆਪਣੀ 'ਉਚੇਰੀ ਸਿਆਣਪ' ਭਾਰਤੀਆਂ ਉਤੇ ਠੱਪਣ ਦੀ, ਲੋਕਾਂ ਦੇ ਸੁਪਨਿਆਂ ਤੇ ਭਾਵਾਂ ਵਲੋਂ ਲਾ-ਪ੍ਰਵਾਹੀ ਦੀ ਅਤੇ ਪਰਜਾ ਨਾਲੋਂ ਹਾਕਮਾ ਦੇ ਹਿੱਤਾਂ ਨੂੰ ਤਰਜੀਹ ਦੇਣ ਦੀ।"

ਸੁਦੇਸੀ ਤੇ ਬਾਈਕਾਟ ਦੀ ਵਰਤੋਂ ਜਿਹੜੀ 1905 ਵਿਚ ਆਮ ਲੋਕਾਂ ਵਲੋਂ ਸ਼ੁਰੂ ਹੋਈ ਕੋਈ ਨਵੀਂ ਨਹੀਂ ਸੀ। ਅਮ੍ਰੀਕਨਾ, ਚੀਨੀਆਂ ਤੇ ਆਇਰਸਾਂ ਇਸ ਦੀ ਵਰਤੋਂ ਪਹਿਲਾਂ ਕੀਤੀ ਹੋਈ ਸੀ। ਪਰ ਸੁਦੇਸ਼ੀ ਨੂੰ ਉਦਯੋਗ ਦੇ ਵਿਕਾਸ ਲਈ ਆਰਥਕ ਹਥਿਆਰ ਦੇ ਤੌਰ ਦੇ ਵਰਤਣਾ ਮਹਾਰਾਸ਼ਟ੍ਰ ਦੇ ਗੋਪਾਲ ਰਾਓ ਦੇਸਮੁੱਖ, ਜੀ. ਵੀ. ਜੋਸ਼ੀ ਅਤੇ ਐਮ. ਜੀ. ਰਾਨਾਡੇ ਅਤੇ ਬੰਗਾਲ ਦੇ ਰਾਜਨਾਰਾਇਣ, ਬੋਸ, ਨਾਬਾ ਗੋਪਾਲ ਮਿਤ੍ਰਾ ਅਤੇ ਟੈਗੋਰ ਪ੍ਰਵਾਰ ਦੀ ਹੀ ਕਾਢ ਸੀ। ਇਸੇ ਤਰ੍ਹਾਂ 1870-80 ਵਿਚ ਭੋਲਾਨਾਥ ਚੰਦਰ ਨੇ ਵੀ ਬਰਤਾਨਵੀ ਜਨਤਾ ਉਤੇ ਆਰਥਕ ਦਬਾਉ ਪਾਉਣ ਲਈ ਹੀ ਬਾਈਕਾਟ ਦੀ ਸਿਫ਼ਾਰਸ਼ ਕੀਤੀ ਸੀ। ਤਿਲਕ ਨੇ 1896 ਵਿਚ ਪੂਰਨ ਬਾਈਕਾਟ ਪ੍ਰੋਗਰਾਮ ਚਲਾਇਆ। ਇਹ ਗੱਲ ਪ੍ਰਤੱਖ ਹੋ ਚੁੱਕੀ ਸੀ ਕਿ ਸੁਦੇਸੀ ਤੇ ਬਾਈਕਾਟ ਇਕ ਦੂਜੇ ਦੇ ਪੂਰਕ ਸਨ। ਇਕਲਾ ਕੋਈ ਵੀ ਸਫਲ ਨਹੀਂ ਸੀ ਹੋ ਸਕਦਾ।

ਵੰਡ ਵਿਰੋਧੀ ਲਹਿਰ ਚੱਲਣ ਨਾਲ ਇਨ੍ਹਾਂ ਹਥਿਆਰਾਂ ਨੂੰ ਨਵੇਂ ਅਰਥ ਮਿਲੇ ਤੇ ਨਵਾਂ ਉਤਸਾਹ। ਪਰ ਇਸ ਨਾਲ ਸਹਿਜਵਾਦੀਆਂ ਤੇ ਅਤਿਵਾਦੀਆਂ ਦਾ ਪਾੜਾ ਵੀ ਚੌੜਾ ਹੋ ਗਿਆ। ਬੰਬਈ ਦੇ ਸਹਿਜਵਾਦੀ ਸੁਦੇਸ਼ੀ ਲਹਿਰ ਲਈ ਤਾਂ ਤਿਆਰ ਸਨ ਪਰ ਬਾਈਕਾਟ ਨੂੰ ਇਕ ਚੰਗਾ ਰਾਜਨੀਤਕ ਹਥਿਆਰ ਨਹੀਂ ਸਨ ਸਮਝਦੇ। ਗੋਖਲੇ ਵੀ ਬਾਈਕਾਟ ਸ਼ਬਦ ਦੀ ਵਰਤੋਂ ਕਰਨ ਲਈ ਤਿਆਰ ਨਹੀਂ ਸੀ ਜਿਹੜਾ "ਬਦਲੇ ਤੇ ਨੁਕਸਾਨ ਪਹੁੰਚਾਣ" ਦੇ ਅਰਥ ਦਿੰਦਾ ਸੀ। ਉਸ ਦੇ ਵਿਚਾਰ ਅਨੁਸਾਰ ਇਹ ਭਾਰਤੀਆਂ ਵਿਰੁਧ ਦੁਰਭਾਵਨਾ ਪੈਦਾ ਕਰਦਾ ਸੀ। ਇਸ ਦੇ ਉਲਟ ਸੁਰੇਂਦ੍ਰਨਾਥ ਬੈਨਰਜੀ ਤੁਰੰਤ ਅੰਗਰੇਜ਼ਾਂ ਨਾਲ ਟੱਕਰ ਲੈਣ ਵਾਸਤੇ ਬਾਈਕਾਟ ਨੂ ਇਕ ਵਿਸ਼ੇਸ਼ ਸਾਧਨ ਸਮਝਦਾ ਸੀ। ਉਸ ਨੂੰ ਆਸ ਸੀ ਕਿ ਵੰਡ ਰੁਕਣ ਤੋਂ ਪਿਛੋਂ ਇਸ ਦੀ ਵਰਤੋਂ ਹੱਟ ਜਾਵੇਗੀ। ਲਾਜਪਤ ਰਾਇ ਉਸ ਤੋਂ ਵੀ ਅੱਗੇ ਸੀ। ਅੰਗ੍ਰੇਜ਼ਾਂ ਨੂੰ ਭਾਰਤੀ ਮੰਗਾ ਤੋਂ ਜਾਣੂ ਕਰਵਾਣ ਦਾ ਇਕੋ ਇਕ ਤਰੀਕਾਂ ਉਨ੍ਹਾਂ ਦੇ ਆਪਣੇ ਬੋਝੇ ਉਤੇ ਹਮਲਾ ਕਰਨਾ ਸੀ। ਤਿਲਕ, ਪਾਲ ਅਤੇ ਔਰੋਬਿੰਦੋ ਦੇ ਵਿਚਾਰ ਅਨੁਸਾਰ ਬਾਈਕਾਟ ਦੇ ਅਨੇਕ ਲਾਭ ਸਨ। ਇਹ ਮਾਨਚੈਸਟਰ ਲਈ ਆਰਥਕ ਦਬਾਓ ਸੀ, ਸਾਮਰਾਜ ਲਈ ਰਾਜਨੀਤਕ ਜਥੇਬੰਦੀ ਦਾ ਹਥਿਆਰ ਅਤੇ ਸ੍ਵੈ-ਰਾਜ ਦੀ ਪ੍ਰਾਪਤ ਲਈ ਸ੍ਵੈ-ਸੰਪੂਰਨਤਾ ਦੀ ਸਿਖਲਾਈ।

ਕੁਝ ਵੀ ਹੋਵੇ ਏਸ ਵੇਲੇ ਇਹ ਅੰਤਰ ਮਿਟੇ ਹੋਏ ਸਨ। ਵੰਡ ਵਿਰੋਧੀ ਲਹਿਰ ਸੁਦੇਸ਼ੀ ਲਹਿਰ ਦਾ ਰੂਪ ਧਾਰਨ ਕਰ ਗਈ ਜਿਸ ਨਾਲ ਏਧਰ ਓਧਰ ਵਿਖਰੀਆਂ ਹੋਈਆ ਤੇ ਕਮਜ਼ੋਰ-ਦਿਲ ਸ਼ਕਤੀਆ ਨੂੰ ਉਤਸਾਹ ਤੇ ਏਕੇ ਦੀ ਭਾਵਨਾ ਮਿਲੀ। ਬੰਗਾਲ ਦੀਆਂ ਘਟਨਾਵਾ ਨੇ ਸਹਿਜਵਾਦੀ ਨੇਤਾਵਾ ਦਾ ਬਰਤਾਨਵੀ ਹਾਕਮਾਂ ਦੇ ਨਿਆ ਅਤੇ ਸੰਵਿਧਾਨਕ ਜਥੇਬੰਦੀ ਰਾਹੀਂ ਮਤਿਆ ਅਤੇ ਸਮਾਗਮਾਂ ਤੇ ਅਖਬਾਰਾਂ ਵਿਚ ਲਿਖਣ-ਦੁਆਰਾ ਸਫਲਤਾ ਪ੍ਰਾਪਤ ਕਰਨ ਦੇ ਤਰੀਕਿਆ ਵਿਚ ਵਿਸਵਾਸ ਚੁੱਕ ਦਿੱਤਾ। ਸੁਦੇਸੀ ਲਹਿਰ ਨੇ ਨਵੇਂ ਲੋਕ ਰਾਜਨੀਤੀ ਵਿਚ ਲੈ ਆਂਦੇ ਜਿਹੜੇ ਧਰਮ ਜਾਂ ਜ਼ਾਤ ਪਾਤ ਦੇ ਭਦ ਤਿਆਗ ਕੇ ਇਸ ਮੈਦਾਨ ਵਿਚ ਕੁੱਦੇ। ਇਸ ਨੇ ਛਾਪੇਖ਼ਾਨੇ ਨੂੰ ਖੁਲ੍ਹਮ ਖੁਲ੍ਹਾ ਬੋਲਣ, ਵਿਦਿਆਰਥੀਆਂ ਨੂੰ ਵਿਰੋਧ ਕਰਨ, ਹਿੰਦੂਆਂ ਮੁਸਲਮਾਨਾਂ ਨੂੰ ਮਿਲ ਕੇ ਲੜਨਾ ਅਤੇ ਇਸ ਪ੍ਰਕਾਰ ਹਰ ਇਕ ਨੂੰ ਆਪਣੀ ਰਾਜਨੀਤਕ ਤੇ ਆਰਥਕ ਸਥਿਤੀ ਸਮਝਣ, ਡਰ ਤਿਆਗਣ, ਹਕੂਮਤ-ਦਾ ਵਿਰੋਧ ਕਰਨ, ਪੁਲਸ ਦਾ ਡੰਡਾ ਸਹਿਣ, ਕੈਦ ਕਟਣ ਤੇ ਫਾਂਸੀ ਚੜ੍ਹਨ ਦਾ ਵਲ ਸਿਖਾਇਆ। ਇਨ੍ਹਾਂ ਦੁਖਾ ਨੂੰ ਦੇਸ਼ ਲਈ ਕੁਰਬਾਨੀ ਦਾ ਨਾਂ ਮਿਲਿਆ।

ਬਨਾਰਸ ਕਾਂਗਰਸ ਵਿਚ ਬੰਗਾਲ ਦੀ ਵੰਡ ਤੇ ਹਕੂਮਤ ਦੀ ਵਧੀਕੀ ਦਾ ਖ਼ੂਬ ਵਿਰੋਧ ਹੋਇਆ। ਕਾਂਗਰਸ ਨੇ ਬੰਗਾਲ ਵਿਚ ਸੁਦੇਸ਼ ਲਹਿਰ ਤੇ ਬਾਈਕਾਟ ਅਪਨਾਣ

ਦਾ ਮਤਾ ਪਾਸ ਕੀਤਾ। ਭਾਵੇਂ ਇਸ ਕਾਂਗਰਸ ਵਿਚ ਭਾਰਤ ਭਰ ਵਿਚ ਬਾਈਕਾਟ ਦੀ ਪ੍ਰਵਾਨਗੀ ਨਾ ਦਿੱਤੀ ਗਈ। ਪਰ ਲਾਜਪਤ ਰਾਇ ਨੇ ਦੂਜੇ ਰਾਜਾ ਨੂੰ ਬੰਗਾਲ ਦੇ ਪੈਰ-ਚਿੰਨ੍ਹਾਂ ਉਤੇ ਚਲਣ ਦੀ ਆਵਾਜ਼ ਦਿੱਤੀ ਅਤੇ ਤਿਲਕ ਨੇ ਇਸ ਗੱਲ ਉਤੇ ਜ਼ੋਰ ਦਿੱਤਾ ਕਿ ਸੁਦੇਸੀ, ਬਾਈਕਾਟ ਤੇ ਰਾਸ਼ਟ੍ਰੀ ਵਿੱਦਿਆ ਦਾ ਮੂਲ ਮਨੋਰਥ ਸ੍ਵੈ-ਰਾਜ ਦੀ ਪ੍ਰਾਪਤੀ ਹੀ ਹੈ। ਬੰਗਾਲ ਦੇ ਹਜ਼ਾਰਾਂ ਜਨਤਕ ਸਮਾਗਮਾਂ ਅਤੇ ਭਾਰਤ ਦੇ ਬਹੁਤ ਸਾਰੇ ਵੱਡੇ ਸਹਿਰਾ ਤੇ ਕਸਬਿਆਂ ਵਿਚ ਬਾਈਕਾਟ ਤੇ ਸੁਦੇਸੀ ਦਾ ਨਾਅਰਾ ਲਾਇਆ ਗਿਆ। ਇਸ ਦੇ ਦੋ ਪੱਖ ਸਨ। ਇਕ ਪਾਸੇ ਤਾ ਬਰਤਾਨਵੀ ਵਸਤਾਂ ਭਰੇ ਬਜ਼ਾਰਾਂ ਵਿਚ ਫੂਕੀਆਂ ਜਾ ਰਹੀਆਂ ਸਨ ਤੇ ਇਨ੍ਹਾਂ ਨੂੰ ਵੇਚਣ ਵਾਲੀਆਂ ਦੁਕਾਨਾਂ ਉਤੇ ਧਰਨੇ ਮਾਰੇ ਜਾਂਦੇ ਸਨ ਅਤੇ ਦੂਜੇ ਪਾਸੇ ਸੁਦੇਸ਼ੀ ਵਸਤਾ ਦੇ ਤਿਆਰ ਕਰਨ ਲਈ ਇਕ ਵੱਡੀ ਲਹਿਰ ਚਲਾਈ ਗਈ। ਬਿਸਕੁਟ-ਖਤਾਈ ਬਣਾਉਣ ਵਾਲਿਆਂ ਨੇ ਵਿਦੇਸ਼ੀ ਚੀਨੀ ਦੀ ਵਰਤੋਂ ਨਾ ਕਰਨ ਦੀ, ਧੋਬੀਆ ਨੇ ਵਿਦੇਸੀ ਕਪੜੇ ਨਾ ਧੋਣ ਦੀ ਅਤੇ ਪੁਜਾਰੀਆਂ ਨੇ ਵਿਦੇਸ਼ੀ ਸਮਿਗਰੀ ਦੁਆਰਾ ਪੂਜਾ ਨਾ ਕਰਨ ਦੀ ਸਹੁੰ ਚੁੱਕੀ।

ਦੱਖਣ ਤੇ ਬੰਗਾਲ ਦੀਆਂ ਇਸਤ੍ਰੀਆਂ ਨੇ ਵਿਦੇਸੀ ਚੂੜੀਆਂ ਅਤੇ ਸ਼ੀਸੇ ਦੇ ਬਰਤਨ ਵਗਾਹ ਮਾਰੇ। ਵਿਦਿਆਰਥੀਆਂ ਨੇ ਵਿਦੇਸੀ ਕਾਗ਼ਜ ਦੀ ਵਰਤੋਂ ਕਰਨ ਤੋਂ ਨਾਂਹ ਕਰ ਦਿੱਤੀ। ਇਥੋਂ ਤੱਕ ਕਿ ਡਾਕਟਰਾਂ ਤੇ ਵਕੀਲਾ ਨੇ ਬਰਤਾਨਵੀ ਫ਼ਰਮਾਂ ਨਾਲ ਸਬੰਧ ਰਖਣ ਵਾਲਿਆ ਦਾ ਬਾਈਕਾਟ ਕਰ ਦਿੱਤਾ। ਧਰਨੇ ਮਾਰਨ ਦੇ ਨਾਲ ਨਾਲ ਹੁੱਕਾ ਪਾਣੀ ਛੇਕਣ ਦੇ ਪ੍ਰੰਪਰਾਵਾਦੀ ਹਥਿਆਰ ਦੀ ਵਰਤੋਂ ਕੀਤੀ ਗਈ। ਬਰੀਸਾਲ ਆਦਿ ਕਈ ਥਾਵਾਂ ਉਤੇ ਵਪਾਰੀਆਂ ਨੇ ਲੂਣ ਤੇ ਕਪੜਾ ਚੁਕਣਾ ਬੰਦ ਕਰ ਦਿੱਤਾ ਜਿਸ ਦੇ ਫਲਸਰੂਪ ਉਨ੍ਹਾ ਉਤੇ ਪੁਲਸ ਦੇ ਡੰਡੇ ਦੀ ਵਰਤੋਂ ਵੀ ਹੋਈ।

ਦੂਜੇ ਪਾਸੇ ਇਸ ਲਹਿਰ ਨੇ ਘਰੇਲੂ ਦਸਤਕਾਰੀ ਦਾ ਉਤਸ਼ਾਹ ਵਧਾਇਆ — ਕਿਸੇ ਹੱਦ ਤੱਕ ਭਾਰਤੀ ਵੱਡੇ ਉਦਯੋਗਾ ਦਾ ਵੀ। ਹਰ ਥਾਂ ਸੁਦੇਸ਼ੀ ਕਪੜੇ ਦੇ ਕਾਰਖ਼ਾਨੇ; ਮਾਚਸ, ਸਾਬਣ, ਬਰਤਣ ਬਣਾਉਣ ਤੇ ਚਮੜਾ ਰੰਗਣ ਦੇ ਕਾਰਖ਼ਾਨੇ ਚਾਲੂ ਹੋ ਗਏ। ਆਚਾਰੀਆ ਪੀ. ਸੀ. ਰਾਇ ਨੇ ਬੰਗਾਲ ਕੈਮੀਕਲ ਫ਼ੈਕਟਰੀ ਖੋਲ੍ਹ ਲਈ ਜਿਹੜੀ ਛੇਤੀ ਹੀ ਮਸ਼ਹੂਰ ਹੋ ਗਈ। ਗੁਰੂ ਦੇਵ ਟੈਗੋਰ ਨੇ ਵੀ ਇਕ ਸੁਦੇਸ਼ੀ ਸਟੋਰ ਦੀ ਸਥਾਪਨਾ ਵਿਚ ਸਹਾਇਤਾ ਕੀਤੀ। ਟਾਟਾ ਆਇਰਨ ਐਂਡ ਸਟੀਲ ਕੰਪਨੀ ਨੇ ਹਰ ਪ੍ਰਕਾਰ ਦੀ ਵਿਦੇਸ਼ੀ ਤੇ ਸਰਕਾਰੀ ਸਹਾਇਤਾ ਤੋਂ ਨਾਂਹ ਕਰ ਦਿਤੀ ਤਾਂ ਭਾਰਤੀਆਂ ਨੇ ਪੂੰਜੀ ਆਦਿ ਦੇ ਪੱਖ ਤੋਂ ਇਸ ਦੀ ਮਦਦ ਕੀਤੀ। ਕਈ ਜ਼ਿਮੀਂਦਾਰਾਂ ਤੇ ਵਪਾਰੀਆਂ ਨੇ ਰਾਜਨੀਤਕ ਨੇਤਾਵਾਂ ਨਾਲ ਮਿਲਕੇ ਦੇਸੀ ਬੈਂਕ ਤੇ

ਬੀਮਾ ਕੰਪਨੀਆ ਖੋਲ੍ਹਣ ਦਾ ਯਤਨ ਕੀਤਾ। ਇਥੋਂ ਤੱਕ ਕਿ ਭਾਫ ਦੇ ਜਹਾਜ਼ ਤਿਆਰ ਕਰਨ ਦਾ ਸਾਹਸ ਕੀਤਾ ਗਿਆ।

ਸੁਦੇਸ਼ੀ ਲਹਿਰ ਨੇ ਸਭਿਆਚਾਰ ਦੇ ਖੇਤ੍ਰ ਵਿਚ ਵੀ ਪ੍ਰਭਾਵ ਪਾਇਆ। ਦੇਸ਼ ਪਿਆਰ ਦੇ ਜਜ਼ਬੇ ਤੇ ਆਦਰਸ਼ਵਾਦ ਨਾਲ ਭਰੀ ਹੋਈ ਇਕ ਨਵੀਂ ਕਿਸਮ ਦੀ ਰਾਸ਼ਟ੍ਰੀ ਕਵਿਤਾ, ਵਾਰਤਕ ਤੇ ਪਤ੍ਰਕਾਰੀ ਨੇ ਜਨਮ ਲਿਆ। ਰਾਬਿੰਦਰਾਨਾਥ ਟੈਗੋਰ, ਰਜਨੀ ਕਾਤ ਸੈਨ, ਮੁਕੰਦਾ ਦਾਸ ਦੇ ਲਿਖੇ ਦੇਸ਼ ਭਗਤੀ ਦੇ ਗੀਤ ਸਮੇਂ ਦੀਆ ਲੋੜਾਂ ਪੂਰੀਆਂ ਕਰਨ ਦੇ ਨਾਲ ਨਾਲ ਸਦੀਵੀ ਸਾਹਿਤਕ ਗੁਣ ਵੀ ਰਖਦੇ ਸਨ। ਇਹ ਬੰਗਾਲ ਵਿਚ ਅੱਜ ਤੱਕ ਗਾਏ ਜਾਦੇ ਹਨ। ਸੁਦੇਸੀ ਤੇ ਰਾਸ਼ਟ੍ਰੀ ਲਹਿਰਾ ਵਿਚੋਂ ਜਿਸ ਰਾਜਨੀਤਕ ਪਤ੍ਰਕਾਰੀ ਨੇਂ ਜਨਮ ਲਿਆ ਉਸ ਨੇਂ ਸੁਤੰਤ੍ਰਤਾ, ਖੁਲ੍ਹ ਤੇ ਸ੍ਵੈ-ਭਰੋਸੇ ਦੇ ਕੁਝ ਬਹੁਤ ਹੀ ਵਧੀਆ ਟੁਕੜੇ ਪੇਸ਼ ਕੀਤੇ।

ਤਿਲਕ ਨੇ ਬਾਈਕਾਟ ਤੇ ਸੁਦੇਸੀ ਲਹਿਰ ਪੱਛਮੀ ਭਾਰਤ ਵਿਚ ਪਹੁੰਚਾਈ। ਉਸ ਨੇ ਪੂਨੇ ਵਿਚ ਵਿਦੇਸ਼ੀ ਕਪੜੇ ਜਲਾਉਣ ਦੀ ਇਕ ਬਹੁਤ ਵੱਡੀ ਲਹਿਰ ਦੀ ਅਗਵਾਈ ਕੀਤੀ। ਸ੍ਵਦੇਸ਼ੀ ਵਸਤੂ ਪ੍ਰਚਾਰਨੀ ਸਭਾ ਦਾ ਕਰਤਾ ਧਰਤਾ ਹੋਣ ਦੇ ਨਾਤੇ ਉਸ ਨੇ ਸਹਿਕਾਰੀ ਸਟੋਰ ਖੋਲ੍ਹੇ। ਉਸ ਨੇ ਬੰਬਈ ਦੇ ਮਿੱਲ-ਮਾਲਕਾ ਨੂੰ ਸਸਤੇ ਭਾਅ ਉਤੇ ਧੋਤੀਆਂ ਵੇਚਣ ਲਈ ਕਿਹਾ। ਪੂਨਾ ਵਿਚ ਇੱਕ ਸੁਦੇਸੀ ਵੀਵਿੰਗ (ਕਪੜਾ ਬੁਣਨ ਦੀ) ਕੰਪਨੀ ਸਥਾਪਤ ਕੀਤੀ।

ਵਿਦੇਸੀ ਚੀਨੀ ਦੀ ਵਰਤੋਂ ਦੇ ਵਿਰੁਧ ਪੰਜਾਬ ਵਿਚ ਵੀ ਜਾਗ੍ਰਤੀ ਪੈਦਾ ਹੋ ਗਈ। ਇਸ ਚੀਨੀ ਦੀ ਵਰਤੋਂ ਨੇ ਪੰਜਾਬ ਦੀ ਘਰੇਲੂ ਉਪਜ ਨੂੰ ਬਹੁਤ ਨੁਕਸਾਨ ਪਹੁੰਚਾਇਆ ਸੀ। ਰਾਵਲਪਿੰਡੀ ਦੇ ਵਪਾਰੀਆ ਨੇ ਇਸ ਦਾ ਵਪਾਰ ਬੰਦ ਕਰ ਦਿੱਤਾ ਅਤੇ ਮੁਲਤਾਨ ਦੇ ਬ੍ਰਾਹਮਣ ਪੁਜਾਰੀਆਂ ਨੇ ਇਸਦੀਆ ਤਿਆਰ ਹੋਈਆਂ ਮਿਠਾਈਆਂ ਜਾ ਹੋਰ ਪਦਾਰਥ ਤਿਆਗ ਦਿੱਤੇ। ਇਹ ਲਹਿਰ ਹਰਦਵਾਰ, ਦਿੱਲੀ, ਕਾਂਗੜਾ ਤੇ ਜੰਮੂ ਵਿਚ ਵੀ ਫੈਲ ਗਈ। ਦਿੱਲੀ ਵਿਚ ਸੁਦੇਸੀ ਲਹਿਰ ਦੀ ਪਿੱਠ ਉਤੇ ਸਈਅਦ ਹੈਦਰ ਰਿਜ਼ਾ ਸੀ। ਚਿਦਾਮਬਰਮ ਪਿੱਲੇ ਨੇ ਮਦਰਾਸ ਦੇ ਸਮੁੰਦਰੀ ਤੱਟ ਉਤੇ ਟਯੂਟੀਕਾਰਨ ਵਿਖੇ ਸਟੀਮ ਨੇਵੀਗੇਸ਼ਨ ਕੰਪਨੀ ਦੀ ਸਥਾਪਨਾ ਕੀਤੀ।

## ਰਣਬੀਰ ਰਾਸ਼ਟ੍ਰੀ ਲਹਿਰ ਦਾ ਵਿਕਾਸ

ਸੁਦੇਸ਼ੀ ਲਹਿਰ ਦਾ ਭਾਵ ਲੋਕਾਂ ਨੂੰ ਰਾਸ਼ਟ੍ਰੀ ਮਾਰਗ ਉਤੇ ਵਿਦੱਤ ਕਰਨਾ ਸੀ। ਰਾਸ਼ਟ੍ਰੀ ਵਿੱਦਿਆ ਦੀ ਯੋਜਨਾ 'ਡਾਨ' ਦੇ ਸੰਪਾਦਕ ਸਤੀਸ਼ ਚੰਦਰ ਮੁਕਰਜੀ ਨੇ

1898 ਵਿਚ ਤਿਆਰ ਕੀਤੀ ਸੀ। ਬਰਤਾਨਵੀ ਵਿੱਦਿਅਕ ਢਾਚਾ ਗ਼ੈਰ-ਰਾਸ਼ਟ੍ਰੀ ਮੰਨਿਆ ਜਾਂਦਾ ਸੀ। ਇਸ ਵਿਚ ਅਜਿਹੇ ਵਿਦੇਸ਼ੀ ਗਿਆਨ ਨੂੰ ਘੋਟਾ ਲਗਵਾਇਆ ਜਾਂਦਾ ਸੀ ਜਿਸ ਦਾ ਰਾਸ਼ਟ੍ਰੀ ਸਥਿਤੀਆਂ ਨਾਲ ਦੂਰ ਦਾ ਵੀ ਸਬੰਧ ਨਹੀਂ ਸੀ ਹੁੰਦਾ। ਅੰਗ੍ਰੇਜ਼ੀ ਮਾਧਿਅਮ ਹੋਣ ਕਾਰਨ ਕਿਸੇ ਨੂੰ ਪੜ੍ਹਨ ਜਾਂ ਗਿਆਨ ਪ੍ਰਾਪਤ ਕਰਨ ਵਿਚ ਦਿਲਚਸਪੀ ਨਹੀਂ ਸੀ। ਇਸ ਨਾਲ ਸਿਰਜਣਾਤਮਕ ਰਚਨਾ ਰੁਕ ਗਈ ਸੀ ਅਤੇ ਇਸ ਦੇ ਨਾਲ ਹੀ ਸੁਤੰਤ੍ਰ ਸੋਚ ਵੀ।

ਰਾਬਿੰਦ੍ਰਨਾਥ ਟੈਗੋਰ ਨੇ ਸਾਤੀਨਿਕੇਤਨ ਦੀ ਸਥਾਪਨਾ ਦੁਆਰਾ ਠੀਕ ਮਾਰਗ ਦਿਖਾਉਣ ਦਾ ਯਤਨ ਕੀਤਾ ਸੀ। ਕਰਜਨ ਦੇ ਇੰਡੀਅਨ ਯੂਨੀਵਰਸਟੀਜ਼ ਐਕਟ ਅਤੇ ਕਾਰਲਾਈਲ ਦੀਆਂ ਵਿਦਿਆਰਥੀਆ ਨੂੰ ਰਾਜਨੀਤਕ ਸਮਾਗਮਾਂ ਵਿਚ ਭਾਗ ਲੈਣ ਤੋਂ ਰੋਕਣ ਲਈ ਜਿਲਾ ਮਜਿਸਟ੍ਰੇਟਾਂ ਨੂੰ ਲਿਖੀਆ ਚਿੱਠੀਆਂ ਨੇ ਨੈਸਨਲ ਕੌਂਸਲ ਆਫ਼ ਐਜੂਕੇਸਨ (ਰਾਸਟ੍ਰੀ ਵਿੱਦਿਅਕ ਪ੍ਰੀਸਦ) ਦੀ ਸਥਾਪਨਾ ਲਈ ਮਜਬੂਰ ਕੀਤਾ। 1906 ਨੂੰ ਔਰੋਬਿੰਦੋ ਘੋਸ਼ ਦੀ ਪ੍ਰਿੰਸੀਪਲੀ ਥੱਲੇ ਬੰਗਾਲ ਨੈਸ਼ਨਲ ਕਾਲਜ ਖੋਲ੍ਹਿਆ ਗਿਆ। ਇਸ ਵਿਚ ਭਾਵੇਂ ਵਿਗਿਆਨ ਉਤੇ ਪੂਰਾ ਜੋਰ ਦਿੱਤਾ ਗਿਆ, ਪਰ ਇਥੇ ਵੀ ਹਰ ਇਕ ਚੀਜ਼ ਰਾਸਟ੍ਰੀ ਦ੍ਰਿਸਟੀ ਤੋਂ ਕੀਤੀ ਗਈ। ਇਸ ਦਾ ਮਨੋਰਥ ਭਾਰਤੀ ਵਿਗਿਆਨੀ, ਇਤਿਹਾਸਕਾਰ, ਤੇ ਉਦਯੋਗਪਤੀ ਪੈਦਾ ਕਰਨਾ ਸੀ। ਪਰ ਵਧੇਰੇ ਧਿਆਨ ਏਸ ਗੱਲ ਵਲ ਦਿੱਤਾ ਜਾਦਾ ਸੀ ਕਿ ਲੋਕਾਂ ਵਿਚ ਦੇਸ਼ ਪਿਆਰ ਦਾ ਜਜ਼ਬਾ ਭਰਿਆ ਜਾਵੇ। ਇਥੇ ਅਜਿਹੀ ਸਭਿਆਚਾਰਕ ਭੂਮੀ ਤਿਆਰ ਹੋਣੀ ਸੀ ਜਿਸ ਵਿਚ ਸੁਤੰਤ੍ਰਤਾ ਵਧ ਫੁਲ ਸਕਦੀ। ਪੜ੍ਹਾਈ ਦਾ ਮਾਧਿਅਮ ਪ੍ਰਾਤਕ ਬੋਲੀ ਹੋਈ ਸੀ। ਬੰਗਾਲ ਟੈਕਨੀਕਲ ਇੰਸਟੀਚਿਊਟ ਨੇ ਤਕਨੀਕੀ ਵਿੱਦਿਆ ਵੱਲ ਧਿਆਨ ਦੇਣਾ ਸੀ। ਵਿੱਦਿਆਰਥੀਆਂ ਨੂੰ ਵਜੀਫ਼ੇ ਦੇ ਕੇ ਉਚੇਰੀ ਪੜ੍ਹਾਈ ਲਈ ਜਾਪਾਨ ਭੇਜਿਆ ਗਿਆ। ਇਸ ਤੋਂ ਪਿਛੋਂ ਦੇਸ ਭਰ ਵਿਚ ਦਰਜਣਾ ਰਾਸ਼ਟ੍ਰੀ ਸਕੂਲ ਖੁਲ੍ਹ ਗਏ।

ਟੈਗੋਰ ਨੇ ਆਤਮਸ਼ਕਤੀ ਦਾ ਪ੍ਰਚਾਰ ਕੀਤਾ ਜਿਸ ਦਾ ਮੂਲ ਮਨੋਰਥ ਪਿੰਡਾਂ ਵਿਚ ਸਮਾਜਕ ਤੇ ਆਰਥਕ ਜਾਗ੍ਰਤੀ ਪੈਦਾ ਕਰਨਾ ਸੀ। ਇਕ ਪਾਸੇ ਅਸ਼ਵਣੀ ਕੁਮਾਰ ਦੱਤਾ ਬਰੀਸਾਲ ਦੇ ਇਲਾਕੇ ਵਿਚ ਨਾਮਸੂਦਰਾਂ ਦੀ ਦੂਜੇ ਵਰਨਾਂ ਵਿਚ ਬਰਾਬਰੀ ਦੇ ਹੱਕ ਵਿਚ ਅਤੇ ਛੋਟੀ ਉਮਰ ਦੇ ਵਿਆਹਾਂ, ਦਾਜ ਅਤੇ ਸ਼ਰਾਬ ਦੇ ਵਿਰੁਧ ਕੰਮ ਕਰ ਰਿਹਾ ਸੀ ਦੂਜੇ ਪਾਸੇ ਅਤਿਵਾਦੀ ਆਪਣਾ ਸਾਰਾ ਜ਼ੋਰ ਰਾਜਨੀਤਕ ਸੁਤੰਤ੍ਰਤਾ ਉਤੇ ਲਾ ਰਹੇ ਸਨ। "ਸਾਡਾ ਦੇਸ ਉਸ ਰੁੱਖ ਵਾਂਗ ਹੈ", 'ਕੇਸਰੀ' ਪਤ੍ਰਕਾ ਵਿਚ ਤਿਲਕ ਨੇ ਲਿਖਿਆ, "ਜਿਸ ਦਾ ਮੂਲ ਤਣਾ ਸ੍ਵੈ-ਰਾਜ ਹੈ ਅਤੇ ਟਹਿਣੀਆਂ ਸੁਦੇਸ਼ੀ ਤੇ ਬਾਈਕਾਟ।" ਅਸਲ ਵਿਚ ਸੁਦੇਸ਼ੀ ਲਹਿਰ ਨੇ ਹੀ ਸ੍ਵੈ-ਰਾਜ ਦੀ ਨੀਂਹ ਰਖੀ।

ਇਸ ਲਈ ਇਸ ਲਹਿਰ ਨੂੰ ਵੰਡ-ਵਿਰੋਧੀ ਲਹਿਰ ਤੋਂ ਵਿਦੇਸ਼ੀ ਰਾਜ ਦੇ ਹਰ ਰੂਪ ਦੀ ਵਿਰੋਧਤਾ ਕਰਨ ਵਾਲੀ ਲਹਿਰ ਬਣਾਉਣ ਦੀ ਲੋੜ ਸੀ। ਇਸ ਦਾ ਮਨੋਰਥ ਬਰਤਾਨਵੀ ਵਸਤਾਂ ਤੇ ਸਕੂਲਾਂ ਦੀ ਵਿਰੋਧਤਾ ਹੀ ਨਹੀਂ ਸਗੋਂ ਕਚਹਿਰੀਆਂ, ਨਗਰ-ਪਾਲਕਾਵਾਂ, ਵਿਧਾਨ ਕੌਂਸਲਾਂ ਦੇ ਨਾਲ ਨਾਲ ਹਰ ਉਸ ਸੰਸਥਾ ਦਾ ਬਾਈਕਾਟ ਕਰਨਾ ਸੀ ਜਿਸ ਦਾ ਸਰਕਾਰ ਨਾਲ ਥੋੜਾ ਬਹੁਤ ਵੀ ਨਾਤਾ ਸੀ। ਭਾਵ ਬਰਤਾਨਵੀ ਇਜ਼ਤ ਉਤੇ ਧਾਵਾ ਕਰਕੇ ਇਸ ਦੀ ਸ਼ਾਨ ਨੂੰ ਨੀਵਾਂ ਕਰਨਾ ਸੀ। ਬਰਤਾਨਵੀ ਵਣਜ ਦੇ ਲੁੱਟਣ ਅਤੇ ਬਰਤਾਨਵੀ ਅਫਸਰਾਂ ਦੇ ਦਬਾਓ ਦਾ ਜਥੇਬੰਦ ਵਿਰੋਧ ਕਰਕੇ ਸਰਕਾਰ ਦੇ ਕੰਮ ਵਿਚ ਹਰ ਤਰ੍ਹਾਂ ਦੀ ਰੁਕਾਵਟ ਪਾਉਣ ਦਾ ਵਿਚਾਰ ਸੀ।

ਅਤਿਵਾਦੀਆਂ ਨੇ ਪੂਰਨ ਸੰਗ੍ਰਾਮ ਵਾਸਤੇ ਕਾਂਗਰਸ ਉਤੇ ਕਬਜ਼ਾ ਕਰਨ ਤੋਂ ਪਹਿਲਾਂ ਕਿਰਤੀਆਂ ਤੇ ਕਿਰਸਾਣਾਂ ਨੂੰ ਲਹਿਰ ਦੇ ਅਧੀਨ ਲਿਆਉਣਾ ਸੀ। ਸੁਦੇਸ਼ੀ ਸੰਦੇਸ ਲੋਕਾ ਤੱਕ ਪਹੁੰਚਣਾ ਸ਼ੁਰੂ ਹੋ ਗਿਆ। ਕਿਉਂਕਿ ਇਸ ਦਾ ਲਾਭ ਲੋਕਾਂ ਨੂੰ ਰਾਜਨੀਤਕ ਪੈਂਤੜੇ ਬਾਜ਼ੀਆਂ ਨਾਲੋਂ ਵਧੇਰੇ ਸੌਖਾ ਸਮਝ ਆਉਂਦਾ ਸੀ ਇਸ ਲਈ ਉਹ ਇਕ ਦਮ ਇਸ ਘੋਲ ਵਿਚ ਦਾਖਲ ਹੋ ਗਏ। ਹਾਂ, ਜੇ ਕਦੀ ਕਿਰਸਾਣਾਂ ਕੋਲੋਂ ਮਾਮਲਾ-ਬੰਦੀ ਜਾਂ ਕਿਰਤੀਆਂ ਕੋਲੋਂ ਪੂੰਜੀਪਤੀ ਵਿਰੋਧੀ ਲੜਾਈ ਸ਼ੁਰੂ ਕਰਾਈ ਜਾਂਦੀ ਤਾਂ ਇਨ੍ਹਾ ਨੂੰ ਹੋਰ ਵੀ ਪ੍ਰੇਰਨਾ ਮਿਲਣੀ ਸੀ। ਇਸਦੇ ਨਾ ਹੋਣ ਤੇ ਵੀ ਕਿਰਸਾਣਾਂ ਤੇ ਕਿਰਤੀਆ ਨੇ ਮਹੱਤਵ ਪੂਰਨ ਹਿੱਸਾ ਪਾਇਆ। ਬਿਹਾਰ ਵਿਚ ਚੰਪਾਰਨ ਦੇ ਨੀਲ ਦੀ ਖੇਤੀ ਕਰਨ ਵਾਲਿਆਂ ਨੇ ਬਗ਼ਾਵਤ ਕੀਤੀ। ਆਸਾਮ ਤੇ ਮੈਮਨਸਿੰਘ ਵਿਚ ਵੀ ਹਿਲ ਜੁਲ ਹੋਈ। ਬਰੀਸਾਲ ਦੇ ਮੁਸਲਮਾਨ ਕਿਰਸਾਣਾਂ ਦੀ ਅਗਵਾਈ ਅਸਵਣੀ ਕੁਮਾਰ ਦੱਤਾ ਨੇ ਕੀਤੀ। ਬੰਗਾਲ ਵਿਚ ਹੜਤਾਲਾ ਦੀ ਲਹਿਰ ਦੌੜ ਗਈ ਜਿਸ ਦੀ ਲਪੇਟ ਤੋਂ ਈਸਟ ਇੰਡੀਆ ਰੇਲਵੇ, ਕਲਾਈਵ ਜੂਟ ਮਿਲਜ਼ ਅਤੇ ਲੋਹੇ ਦੇ ਕਾਰਖਾਨੇ ਅਤੇ ਪ੍ਰੈਸ ਵੀ ਨਾ ਬਚ ਸਕੇ। ਕੁਝ ਚਿਰ ਲਈ ਕੱਲਕਤੇ ਦੀ ਬੰਦਰਗਾਹ ਦਾ ਸਾਰਾ ਕੰਮ ਠੱਪ ਹੋ ਗਿਆ। ਓਧਰ ਤਿਲਕ ਨੇ ਬੰਬਈ ਦੇ ਕਿਰਤੀਆ ਨੂੰ ਅਪੀਲ ਕੀਤੀ ਜਿਸ ਦੇ ਫਲਸਰੂਪ ਉਸ ਦੀ ਆਪਣੀ ਗ੍ਰਿਫ਼ਤਾਰੀ ਤੋਂ ਪਿਛੋਂ ਖੁਲ੍ਹੀ ਹੜਤਾਲ ਦਾ ਐਲਾਨ ਹੋ ਗਿਆ। ਚਿਦਾਬਰਮ ਪਿੱਲੇ ਨੇ ਟੀਊਟੀਕੋਰਨ ਕੋਰਲ ਮਿੱਲ ਵਿਚ ਹੜਤਾਲ ਕਰਵਾ ਦਿੱਤੀ।

ਪਰ ਇਸ ਲੜਾਈ ਦਾ ਅਸਲ ਪ੍ਰਭਾਵ ਦੇਸ਼ ਦੇ ਯੁਵਕਾਂ ਉਤੇ ਪਿਆ। 'ਸੰਧਿਆ', 'ਜੁਗਾਂਤਰ', 'ਕੇਸਰੀ', 'ਪੰਜਾਬੀ' ਆਦਿ ਅਗਰਗਾਮੀ ਅਖ਼ਬਾਰਾਂ ਦੀ ਪ੍ਰੇਰਨਾ ਨਾਲ ਉਹ ਜਵਾਨ ਦਿਲਾਂ ਨਾਲ ਦੰਗੇ ਵਿਚ ਕੁੱਦ ਪਏ। ਵਿਦਿਆਰਥੀ, ਕਲਰਕ ਤੇ ਅਧਿਆਪਕ ਤਾਂ ਪਹਿਲਾਂ ਹੀ ਨਿਰਾਸ ਬੈਠੇ ਸਨ। ਬੰਗਾਲ ਦੇ ਹਰ ਸ਼ਹਿਰ ਵਿਚ

ਰਾਸਟ੍ਰੀ ਵਲੰਟੀਅਰ (ਸ੍ਵੈ-ਸੇਵਾ) ਗਰੁਪ ਨਿੱਤਰ ਆਏ। ਪੀਲੀਆਂ ਪੱਗਾਂ ਤੇ ਲਾਲ ਕੁੜਤੀਆਂ ਪਹਿਨ ਕੇ ਉਹ ਸਰਕਾਰੀ ਸਕੂਲਾਂ, ਕਾਲਜਾਂ ਤੇ ਦਫ਼ਤਰਾਂ ਵਿਚ ਬੰਦੇ ਮਾਤ੍ਰਮ ਦੇ ਨਾਅਰੇ ਲਾਉਂਦੇ, ਦੇਸ ਭਗਤੀ ਦੇ ਗੀਤ ਗਾਉਂਦੇ, ਧਰਨੇ ਮਾਰਦੇ ਅਤੇ ਸੁਦੇਸੀ ਵਸਤਾਂ ਵੇਚਦੇ ਹਜਾਰਾਂ ਦੀ ਗਿਣਤੀ ਵਿਚ ਨਿਕਲ ਤੁਰੇ। ਸਰਕਾਰ ਨੇ ਅਜਿਹੇ ਸਕੂਲਾ ਤੇ ਕਾਲਜਾਂ ਦੀ, ਜਿਨ੍ਹਾਂ ਦੇ ਵਿਦਿਆਰਥੀਆਂ ਨੇ ਇਨ੍ਹਾਂ ਜਲੂਸਾਂ ਵਿਚ ਭਾਗ ਲਿਆ ਸੀ, ਗ੍ਰਾਂਟ ਬੰਦ ਕਰ ਦਿੱਤੀ ਤੇ ਉਨ੍ਹਾ ਨੂੰ ਯੂਨੀਵਰਸਿਟੀਆਂ ਨਾਲੋਂ ਤੋੜ ਦਿੱਤਾ। ਇਨ੍ਹਾ ਕਾਲਜਾਂ ਦੇ ਵਿਦਿਆਰਥੀਆ ਲਈ ਵਜ਼ੀਫ਼ੇ ਤੇ ਸਰਕਾਰੀ ਨੌਕਰੀਆ ਦੇ ਰਸਤੇ ਬੰਦ ਕਰ ਦਿੱਤੇ ਗਏ। ਪੂਰਬੀ ਬੰਗਾਲ ਤੇ ਆਸਾਮ ਵਿਚ ਜ਼ੁਲਮ ਦਾ ਰਾਜ ਸੁਰੂ ਹੋਇਆ। ਮੁੰਡਿਆਂ ਨੂੰ ਜੁਰਮਾਨੇ ਹੁੰਦੇ, ਸਕੂਲੋਂ ਕਢੇ ਜਾਦੇ ਤੇ ਲਾਠੀਆਂ ਨਾਲ ਕੁੱਟੇ ਜਾਦੇ। ਬਰਤਾਨਵੀ ਮੈਜਿਸਟ੍ਰੇਟ ਕਿੰਗਸਫੋਰਡ ਨੇ 14 ਸਾਲ ਦੇ ਮੁੰਡੇ ਨੂੰ ਮਾਰਨ ਦਾ ਹੁਕਮ ਸੁਣਾ ਦਿੱਤਾ। ਦੂਰ ਅਮਰਾਵਤੀ ਤੇ ਕੋਲ੍ਹਾਪੁਰ ਦੇ ਮੁੰਡਿਆ ਨਾਲ ਵੀ ਇਹੀਓ ਬੀਤੀ। ਦਬਾਓ ਤੋਂ ਗੁੱਸਾ ਪੈਦਾ ਹੋਇਆ ਅਤੇ ਗੁੱਸੇ ਤੋਂ ਅਤਿਵਾਦੀ ਅਮਲਾ ਵਿਚ ਦਿਲਚਸਪੀ ਤੇ ਪ੍ਰਵੇਸ।

ਮੁਸਲਮਾਨਾਂ ਨੇ ਵੀ ਖੂਬ ਭਾਗ ਲਿਆ। ਮੁਸਲਮ ਇਸਤ੍ਰੀਆ ਪਰਦਾ ਤਿਆਗ ਕੇ ਇਨ੍ਹਾ ਜਲੂਸਾ ਤੇ ਧਰਨਿਆਂ ਵਿਚ ਸਾਮਲ ਹੋਈਆ। ਪਟਨਾ ਦਾ ਲਿਆਕਤ ਹੁਸੈਨ ਸਭ ਤੋਂ ਪਹਿਲਾ ਵਿਅਕਤੀ ਸੀ ਜਿਸ ਨੇ ਬਾਈਕਾਟ ਦੀ ਸਲਾਹ ਦਿੱਤੀ। ਉਸੇ ਨੇ ਈਸਟ ਇੰਡੀਆ ਰੇਲਵੇ ਦੀ ਹੜਤਾਲ ਜਥੇਬੰਦ ਕੀਤੀ ਸੀ। ਉਸ ਨੇ ਉਰਦੂ ਵਿਚ ਜੋਸੀਲੇ ਸੂਚੀ-ਪਤ੍ਰ ਕਢੇ ਜਿਨ੍ਹਾ ਨੇ ਮੁਸਲਮਾਨਾਂ ਨੂੰ ਬਹੁਤ ਪ੍ਰੇਰਿਆ। ਅਬਦਲ ਰਸੂਲ ਨੇ ਬਰੀਸਾਲ ਕਾਗਰਸ ਦੀ ਪ੍ਰਧਾਨਗੀ ਕੀਤੀ ਜਿਸ ਨੂੰ ਪੁਲਸ ਦੀ ਮਦਦ ਨਾਲ ਅਸਫਲ ਕੀਤਾ ਗਿਆ। ਜਿਮੀਂਦਾਰ ਤੇ ਵਕੀਲ ਅਬਦੁਲ ਹਲੀਮ ਗਜ਼ਨਵੀ ਨੇ ਸੁਦੇਸੀ ਉਦਯੋਗ ਚਾਲੂ ਕੀਤੇ ਅਤੇ ਬਰਤਾਨਵੀ ਚਮੜੇ ਦੀਆਂ ਵਸਤਾ ਦਾ ਬਾਈਕਾਟ ਕੀਤਾ। ਅਬੁਲ ਕਲਾਮ ਆਜ਼ਾਦ ਨੇ ਔਰੋਬਿੰਦੋ ਨਾਲ ਮਿਲ ਕੇ ਬੰਗਾਲ ਤੋਂ ਬਾਹਰ ਹੋ ਰਹੇ ਕ੍ਰਾਤੀਕਾਰੀ ਅਮਲਾ ਦਾ ਹੱਥ ਵਟਾਇਆ। ਕੁਝ ਕੁਝ ਅਤਿਵਾਦੀ ਗ਼ਲਤੀ ਨਾਲ ਮੁਸਲਮਾਨਾ ਦਾ ਵਿਰੋਧ ਕਰਦੇ ਅਤੇ ਹਿੰਦੂ ਧਾਰਮਕ ਚਿੰਨ੍ਹਾਂ ਉਤੇ ਜੋਰ ਦਿੰਦੇ ਸਨ, ਪਰ ਸੁਰੇਂਦ੍ਰਨਾਥ ਬੈਨਰਜੀ, ਅਸਵਣੀ ਕੁਮਾਰ ਦੱਤਾ ਅਤੇ ਰਾਬਿੰਦਰਨਾਥ ਟੈਗੋਰ ਨੇ ਹਿੰਦੂ-ਮੁਸਲਮ ਏਕਤਾ ਉਤੇ ਬਾਰ ਬਾਰ ਜ਼ੋਰ ਦਿੱਤਾ।

ਸਰਕਾਰ ਦੇ ਜੁਲਮਾ, ਵਿਸ਼ੇਸ਼ ਕਰਕੇ ਬਰੀਸਾਲ ਕਾਗਰਸ ਉਤੇ ਵਧੀਕੀ ਨੇ ਅਤਿਵਾਦੀਆਂ ਨੂੰ ਸੰਗ੍ਰਾਮ ਜਾਰੀ ਰਖਣ ਦੀ ਸਹੁੰ ਚੁਕਣ ਲਈ ਮਜਬੂਰ ਕਰ ਦਿੱਤਾ। 1906 ਦੀ ਕਲਕੱਤਾ ਕਾਗਰਸ ਵਿਚ ਦਾਦਾ ਭਾਈ ਨਾਰੋਜੀ ਨੇ ਐਲਾਨ ਕੀਤਾ ਕਿ

1921 ਵਿਚ ਕਲਕੱਤੇ ਦੀਆ ਸੜਕਾ ਤੇ ਪਰੇਡ ਕਰ ਰਹੇ ਐਨ ਸੀ. ਓ ਵਲੰਟੀਅਰਜ਼




ਬੰਬਈ ਵਿਚ ਵਿਦੇਸੀ ਕਪੜੇ ਦੀ ਬਲਦੀ ਲੋਹੜੀ



ਮੁਹੰਮਦ ਅਲੀ



ਸ੍ਰੀ ਵਿਜੈਰਾਘਵਾਚਾਰੀਅਰ

ਐਮ. ਏ. ਅਨਸਾਰੀ



ਸਰੋਜਨੀ ਨਾਇਡੂ





ਸੂਰਜਿਆ ਸੇਨ



ਭਗਤ ਸਿੰਘ

ਪੋਰਟ ਬਲੇਅਰ ਦੀ (ਕਾਲਕੋਠੜੀ) ਕੈਦ



ਕਾਗਰਸ ਦਾ ਮੰਤਵ "ਯੂਨਾਈਟਡ ਕਿੰਗਡਮ ਜਾ ਦੂਜੀਆਂ ਬਸਤੀਆਂ ਵਰਗਾ ਸ੍ਵੈ-ਰਾਜ ਸਥਾਪਤ ਕਰਨਾ ਹੈ।" ਅਤਿਵਾਦੀਆਂ ਨੇ ਸ੍ਵੈ-ਰਾਜ ਨੂੰ ਆਪਣੀ ਹੀ ਕਿਸਮ ਦੇ ਅਰਥ ਦੇ ਛੱਡੇ ਸਨ। ਪੰਜਾਬ ਦੇ ਲਾਲਾ ਲਾਜਪਤ ਰਾਇ ਤੇ ਅਜੀਤ ਸਿੰਘ ਦੇ ਦੇਸ ਨਿਕਾਲੇ ਅਤੇ 'ਸੰਧਿਆ' ਤੇ 'ਬੰਦੇਮਾਤ੍ਰਮ' ਦੇ ਬਾਗ਼ੀ ਪਰਚਾਰ ਦੇ ਦੋਸ ਥੱਲੇ ਚਲਾਣ ਕਰਨ ਨਾਲ ਲਹਿਰ ਹੋਰ ਵੀ ਜੋਰ ਫੜ ਗਈ। ਅੱਗ ਉਗਲਦੀ ਪਤ੍ਰਕਾ 'ਸੰਧਿਆ' ਦਾ ਸੰਪਾਦਕ ਬ੍ਰਹਮਾਬੰਧਵ ਉਪਾਧਿਆ ਮੁਕੱਦਮੇ ਦੇ ਦੌਰਾਨ ਮਰ ਗਿਆ। ਬਿਪਨ ਚੰਦਰ ਪਾਲ ਕੈਦ ਸੀ। ਲਾਜਪਤ ਰਾਇ ਦੀ ਰਿਹਾਈ ਅਤੇ ਸੁਧਾਰਾ ਦੀ ਗੱਲ ਚਾਲੂ ਹੋਣ ਨਾਲ ਵੀ ਗ਼ੁੱਸਾ ਠੰਢਾ ਨਾ ਹੋਇਆ। ਤਿਲਕ ਤੇ ਔਰੋਬਿੰਦੋ ਆਦਿ ਅਤਿਵਾਦੀਆਂ ਨੇ ਕਾਂਗਰਸ ਦੇ ਸਮਾਗਮ ਨੂੰ ਪੂਨਾ ਤੋਂ ਸੂਰਤ ਬਦਲਣ ਅਤੇ ਤਿਲਕ ਦਾ ਪ੍ਰਧਾਨਗੀ ਹੱਕ ਰਾਸਬਿਹਾਰੀ ਘੋਸ਼ ਨੂੰ ਦੇਣ ਉਤੇ ਖੁਲ੍ਹਮ ਖੁਲ੍ਹਾ ਟੱਕਰ ਦਾ ਨਾਅਰਾ ਲਾਇਆ। ਸਹਿਜਵਾਦੀਆਂ ਦੇ ਬਾਈਕਾਟ ਨੂੰ ਠੰਢਾ ਕਰਨ ਦੇ ਮਤੇ ਨੇ ਬਲਦੀ ਉਤੇ ਤੇਲ ਪਾ ਦਿੱਤਾ। ਸੂਰਤ ਕਾਗਰਸ ਟੁਕੜੇ ਟੁਕੜੇ ਹੋ ਗਈ। ਰਾਸਟ੍ਰਵਾਦੀ ਦੋ ਵਿਰੋਧੀ ਧੜਿਆਂ ਵਿਚ ਵੰਡੇ ਗਏ ਜਿਸ ਨਾਲ ਲਹਿਰ ਨੂੰ ਬਹੁਤ ਧੱਕਾ ਲਗਿਆ।

ਤਿਲਕ ਹਾਲੀ ਵੀ ਸਹਿਕਾਰੀ ਹੁੰਗਾਰੇ ਦੇ ਹੱਕ ਵਿਚ ਸੀ, ਪਰ ਔਰੋਬਿੰਦੋ ਨੇ ਰੂਸੋ ਤ੍ਰਾਹਵਾਦੀਆਂ ਵਾਲੀ ਖੁਲ੍ਹਮ ਖੁਲ੍ਹਾ ਟੱਕਰ ਦਾ ਵਚਨ ਲਿਆ ਹੋਇਆ ਸੀ। ਉਸਦਾ ਭਾਵ ਕੀ ਸੀ ਇਹ ਮੁਜ਼ਫਰਪੁਰ ਵਿਚ ਬੰਬਾ ਦੇ ਹਮਲਿਆ ਅਤੇ ਮਾਨਿਕਤਲਾ ਵਿਚ ਬਾਗ਼ੀਆਂ ਦੇ ਘੁਰਨੇ ਮਿਲਣ ਤੋਂ ਜਾਹਰ ਹੋਇਆ। ਤਿਲਕ ਨੇ 'ਕੇਸਰੀ' ਵਿਚ ਇਸ ਦੇ ਹੱਕ ਵਿਚ ਲਿਖਿਆ। "ਜੇ ਪ੍ਰਸਾਸਨ ਰੂਸੀਵਾਦੀ ਹੋ ਰਿਹਾ ਹੈ ਤਾ ਲੋਕਾਂ ਨੂੰ ਵੀ ਰੂਸੀ ਢੰਗ ਆਪਨਾਉਣੇ ਪੈਣਗੇ।" ਇਸ ਉਤੇ ਉਸ ਨੂੰ ਛੇ ਸਾਲ ਲਈ ਮਾਂਡਲੇ ਦੇਸ ਨਿਕਾਲਾ ਦਿੱਤਾ ਗਿਆ। 'ਕਾਲ' ਦੇ ਸੰਪਾਦਕ ਪ੍ਰਾਜਪੀ ਨੂੰ 19 ਮਹੀਨੇ ਦੀ ਸਜਾ ਦੇ ਦਿੱਤੀ ਗਈ। ਬੰਗਾਲ ਦੇ ਨੌਂ ਨੇਤਾਵਾਂ ਨੂੰ ਦੇਸ ਨਿਕਾਲਾ ਦਿੱਤਾ ਗਿਆ। ਤਾਮਿਲਨਾਦ ਦੇ ਚਿਦਾਮਬਰਮ ਪਿੱਲੇ ਅਤੇ ਆਧਰਾ ਦੇ ਹਰੀਸਰਵਤੋਮ ਰਾਓ ਨੂੰ ਬੰਦ ਕਰ ਦਿੱਤਾ ਗਿਆ। ਸਰਕਾਰ ਸਾਰੀਆ ਪਤ੍ਰਕਾਵਾ ਉਤੇ ਨਿਗਰਾਨੀ ਰਖਣ ਲੱਗੀ, ਜਨਤਕ ਇਕੱਠ ਉਤੇ ਪਾਬੰਦੀ ਲਗਾ ਦਿੱਤੀ ਗਈ ਅਤੇ ਕ੍ਰਾਂਤਕਾਰੀ ਜਥੇਬੰਦੀਆਂ ਵਿਰੁਧ ਕਾਰਵਾਈਆ ਕਰਨ ਲੱਗੀ। ਔਰੋਬਿੰਦੋ ਦੇ ਪਾਡੀਚਰੀ ਤੁਰ ਜਾਣ ਅਤੇ ਆਪਣੇ ਰਾਜਨੀਤਕ ਤੇ ਰਾਸਟ੍ਰੀ ਕਾਰਜ ਧਰਮ ਕਾਰਜਾ ਦੇ ਹੱਕ ਵਿਚ ਤਿਆਗ ਦੇਣ ਨਾਲ ਖੁਲ੍ਹਮ ਖੁਲ੍ਹਾ ਲਹਿਰ ਲਗ ਪਗ ਸਮਾਪਤ ਹੀ ਹੋ ਗਈ।

ਰਣਬੀਰ ਰਾਸ਼ਟ੍ਰਵਾਦੀਆ ਨੇ ਰਾਸ਼ਟ੍ਰੀ ਲਹਿਰ ਦੇ ਇਤਿਹਾਸ ਵਿਚ ਇਕ ਸ਼ਾਨਦਾਰ ਕਾਂਡ ਦਾ ਵਾਧਾ ਕੀਤਾ। ਉਨ੍ਹਾਂ ਨੇ ਲਹਿਰ ਦੇ ਮੰਤਵਾਂ ਉਤੇ ਚਾਨਣਾ ਪਾਇਆ,

ਲੋਕਾਂ ਵਿਚ ਸ੍ਵੈ-ਵਿਸ਼ਵਾਸ ਤੇ ਸ੍ਵੈ-ਨਿਰਭਰਤਾ ਦਾ ਭਾਵ ਪੈਦਾ ਕੀਤਾ ਅਤੇ ਇਸ ਦੇ ਨਾਲ ਹੀ ਜਨਤਾ ਦੇ ਹੇਠਲੇ ਡੰਡਿਆਂ, ਹੇਠਲੀ ਮਧ-ਸ੍ਰੇਣੀ, ਵਿਦਿਆਰਥੀ, ਯੁਵਕ ਤੇ ਇਸਤ੍ਰੀਆਂ, ਨੂੰ ਲਹਿਰ ਦੇ ਨਾਲ ਜੋੜਿਆ। ਰਾਜਨੀਤਕ ਜਥੇਬੰਦੀ ਦੇ ਨਵੇਂ ਢੰਗ ਅਤੇ ਰਾਜਨੀਤਕ ਸੰਗ੍ਰਾਮ ਦੇ ਨਵੇਂ ਮਾਰਗ ਸਾਹਮਣੇ ਆਏ। ਇਸ ਦੇ ਨਾਲ ਪੁਰਾਣੀਆਂ ਤਰੁਟੀਆ ਵੀ ਜਾਰੀ ਰਹੀਆ। ਕਿਰਤੀ ਅਤੇ ਕਿਰਸਾਣ, ਜਿਹੜੇ ਵਸੋਂ ਦਾ ਬਹੁਤ ਵੱਡਾ ਭਾਗ ਸਨ, ਹਾਲੀ ਵੀ ਲਹਿਰ ਤੋਂ ਬਾਹਰ ਸਨ। ਭਾਵੇਂ ਸਮੂਹਕ ਸੰਗ੍ਰਾਮ ਦੇ ਬੜੇ ਬੜੇ ਦਾਅਵੇ ਕੀਤੇ ਗਏ, ਪਰ ਕਿਸੇ ਤੌਂ ਸਮੂਹਕ ਸੰਗ੍ਰਾਮ ਸਹੀ ਸਬਦਾਂ ਵਿਚ ਚਾਲੂ ਨਹੀਂ ਹੋਇਆ। ਚੁੱਪ-ਵਿਰੋਧ ਅਤੇ ਨਾ-ਮਿਲਵਰਤਣ ਵੀ ਸਿਧਾਤ ਬਣ ਕੇ ਹੀ ਰਹਿ ਗਏ। ਰਾਜਨੀਤਕ ਸੰਗ੍ਰਾਮ ਦੇ ਪ੍ਰਭਾਵਕਾਰੀ ਰੂਪ ਲਭਣ ਦਾ ਕੰਮ ਹਾਲੀ ਨੇਪਰੇ ਨਾ ਚੜ੍ਹਿਆ। ਦੇਸ ਵਿਚ ਹਾਲੀ ਵੀ ਕੋਈ ਪ੍ਰਭਾਵਕਾਰੀ ਰਾਸ਼ਟ੍ਰੀ ਜਥੇਬੰਦੀ ਜਾਂ ਨੇਤਾ ਨਹੀਂ ਸੀ। ਪੂੰਜੀਵਾਦ ਦੀਆਂ ਹੱਦਾਂ ਵਿਚੋਂ ਨਿਕਲਣ ਦਾ ਵੀ ਕੋਈ ਯਤਨ ਨਾ ਹੋਇਆ। ਤਿਲਕ ਤੇ ਦੂਜਿਆਂ ਦੀ ਨਜ਼ਰ ਵਿਚ ਸਮਾਜਕ ਤੇ ਆਰਥਕ ਵਿਕਾਸ ਹਾਲੀ ਵੀ ਪੂੰਜੀਪਤੀ ਹੱਦਾਂ ਵਿਚ ਘਿਰਿਆ ਹੋਇਆ ਸੀ। ਉਂਝ ਵੀ ਸਹਿਜਵਾਦੀ ਰਾਸ਼ਟ੍ਰਵਾਦੀਆਂ ਦੀ ਏਸ ਅਸਲੀਅਤ ਨੂੰ ਕਿ ਭਾਰਤ ਕਈ ਧਰਮਾਂ, ਜ਼ਾਤਾ ਤੇ ਪ੍ਰਾਤਾ ਦਾ ਦੇਸ ਸੀ ਰਣਬੀਰ ਰਾਸਟ੍ਰਵਾਦੀਆ ਨੇ ਅੱਖੋਂ ਉਹਲੇ ਕਰ ਦਿੱਤਾ ਸੀ। ਜਿਥੇ ਇਹ ਪੂੰਜੀਵਾਦ ਵਿਰੋਧੀ ਰਣਬੀਰ ਯਤਨ ਰਾਸਟ੍ਰੀ ਸੰਗਠਨ ਵਿਚ ਇਕ ਬਹੁਤ ਵੱਡੀ ਛਾਲ ਸਨ, ਇਨ੍ਹਾ ਵਲੋਂ ਦਿੱਤੀ ਗਈ ਉੱਚ ਸ੍ਰੇਣੀ ਤੇ ਹਿੰਦੂ ਰੰਗਤ ਨੇ ਰਾਸ਼ਟ੍ਰੀ ਸੰਗਠਨ ਦੇ ਅਮਲ ਨੂੰ ਕਮਜੋਰ ਕਰ ਦਿੱਤਾ ਅਤੇ ਬਾਅਦ ਵਿਚ ਇਸੇ ਭਾਵਨਾ ਦਾ ਫਲਸਰੂਪ ਫ਼ਿਰਕਾਪ੍ਰਸਤੀ ਦੀ ਘਟੀਆ ਫ਼ਸਲ ਪੈਦਾ ਹੋ ਗਈ।

## ਕ੍ਰਾਂਤੀਕਾਰੀ ਤ੍ਰਾਹ ਦਾ ਜਨਮ ਤੇ ਵਿਕਾਸ

ਰਾਸਟ੍ਰੀ ਲਹਿਰ ਦੇ ਜੋਸ਼ ਤੇ ਸੰਗਠਨ ਦੇ ਬਾਵਜੂਦ ਬੰਗਾਲ ਦੀ ਵੰਡ ਨਾ ਰੁਕ ਸਕੀ। ਸਰਕਾਰ ਉਲਟੀ ਹੋਰ ਵੀ ਜੁਲਮ ਕਰਨ ਲੱਗੀ। ਇਸ ਨਾਲ ਬੇਤਾਬ ਯੁਵਕਾਂ ਉਤੇ ਬਹੁਤ ਬੁਰਾ ਅਸਰ ਹੋਇਆ ਜਿਹੜੇ ਪਹਿਲਾਂ ਹੀ ਬਾਗ਼ੀ ਹੋਏ ਫਿਰਦੇ ਸਨ। ਤਿਲਕ ਨੇ ਤਾਂ ਬੰਗਾਲ ਦੀ ਵੰਡ ਵਾਲੀ ਲਹਿਰ ਤੋਂ ਪਹਿਲਾਂ ਹੀ ਯੁਵਕਾ ਵਿਚ ਅਜਿਹੀ ਜੋਤ ਜਲਾਈ ਹੋਈ ਸੀ ਕਿ ਉਨ੍ਹਾ ਕਦੀ ਨਾ ਕਦੀ ਵਿਅਕਤੀਗਤ ਤ੍ਰਾਹ ਦਾ ਰੂਪ ਧਾਰਨਾ ਸੀ। 1897 ਵਿਚ ਹੀ ਪੂਨਾ ਦੇ ਦੋ ਭਰਾਵਾ ਦਮੋਦਰ ਤੇ ਬਾਲਕ੍ਰਿਸਨ ਚੱਪੇਕਰ

ਨੇ ਦੋ ਬਦਨਾਮ ਅੰਗਰੇਜ਼ ਅਧਿਕਾਰੀਆਂ ਦਾ ਖ਼ੂਨ ਕਰ ਦਿੱਤਾ ਸੀ। ਇਸ ਤੋਂ ਪਿਛੋਂ ਔਰੋਬਿੰਦੋ ਘੋਸ਼ ਨੇ ਵੀ ਕੁਝ ਕ੍ਰਾਤੀਕਾਰੀ ਕਾਰਜਾ ਦੀ ਯੋਜਨਾ ਬਣਾਈ। ਬੰਗਾਲ ਦੀ ਵੰਡ, ਨੂੰ ਰੋਕਣ ਵਿਚ ਅਸਫਲਤਾ ਅਤੇ ਸਰਕਾਰੀ ਜ਼ੁਲਮਾਂ ਨੇ ਯੁਵਕਾਂ ਦੀਆਂ ਕ੍ਰਾਂਤੀਕਾਰੀ ਭਾਵਨਾਵਾ ਨੂੰ ਭੜਕਾਇਆ। ਉਹ ਬੰਬ ਤੇ ਪਸਤੌਲ ਦੀਆ ਗੱਲਾ ਕਰਨ ਲੱਗੇ। ਉਨ੍ਹਾਂ ਨੂੰ ਸਹਿਜਵਾਦੀ ਵਿਰੋਧ ਅਤੇ ਸੰਵਿਧਾਨਕ ਸੰਗ੍ਰਾਮ ਵਿਚ ਵਿਸ਼ਵਾਸ ਨਾ ਰਿਹਾ। ਉਨ੍ਹਾਂ ਦੇ ਵਿਚਾਰ ਅਨੁਸਾਰ ਅੰਗਰੇਜ਼ ਧੱਕੇ ਬਿਨਾ ਨਹੀਂ ਸੀ ਕਢੇ ਜਾ ਸਕਦੇ। ਜਦੋਂ ਪੁਲਸ ਨੇ ਬਰਸਾਲ ਕਾਂਗਰਸ ਨੂੰ ਅਸਫਲ ਕੀਤਾ ਤਾ 22 ਅਪ੍ਰੈਲ, 1906, ਨੂੰ 'ਜੁਗਾਂਤ੍ਰ' ਦੇ ਸੰਪਾਦਕੀ ਨੋਟ ਵਿਚ ਇਨ੍ਹਾ ਯੁਵਕਾਂ ਦੀ ਆਵਾਜ ਨੂੰ ਉੱਚਾ ਕੀਤਾ ਗਿਆ; "ਹੱਲ ਲੋਕਾ ਦੇ ਆਪਣੇ ਹੱਥ ਵਿਚ ਹੈ। ਭਾਰਤ ਦੇ 30 ਕਰੋੜ ਲੋਕਾ ਨੂੰ ਆਪਣੇ 60 ਕਰੋੜ ਹੱਥ ਇਸ ਜੁਲਮ ਦੇ ਵਿਰੁੱਧ ਚੁਕਣੇ ਚਾਹੀਦੇ ਹਨ। ਧੱਕੇ ਦਾ ਜ਼ਵਾਬ ਧੱਕਾ ਹੀ ਹੁੰਦਾ ਹੈ।"

ਫੇਰ ਵੀ ਇਨ੍ਹਾ ਨਵੇਂ ਤ੍ਰਾਹਵਾਦੀਆ ਨੇ ਹਿੰਸਾ ਦੁਆਰਾ ਕ੍ਰਾਂਤੀ ਲਿਆਉਣ ਦੇ ਕੋਈ ਯਤਨ ਨਾ ਕੀਤੇ ਅਤੇ ਨਾ ਹੀ ਆਪਣੇ ਨਾਲ ਸਾਰੇ ਦੇ ਸਾਰੇ ਦੇਸ਼ ਦੀ ਸਮੂਹਕ ਮਿਲਵਰਤਣ ਲੈਣ ਦਾ ਯਤਨ ਕੀਤਾ। ਉਨ੍ਹਾ ਨੇ ਆਇਰਸ ਤ੍ਰਾਹਵਾਦੀਆ ਤੇ ਰੂਸੀ ਨਾਸਵਾਦੀਆਂ ਦੇ ਪੈਰ-ਚਿੰਨ੍ਹਾ ਤੇ ਚਲ ਕੇ ਅਜਿਹੇ ਇਕੱਲੇ ਦੁਕੱਲੇ ਅਫ਼ਸਰਾ ਨੂੰ ਕਤਲ ਕਰਨ ਦਾ ਕੰਮ ਕੀਤਾ ਜਿਹੜੇ ਆਪਣੇ ਭਾਰਤ-ਵਿਰੋਧੀ ਜਾ ਹੋਰ ਵਧੀਕੀ ਵਾਲੇ ਅਮਲਾ ਕਾਰਨ ਬਦਨਾਮ ਹੋ ਗਏ ਸਨ। ਉਨ੍ਹਾ ਦਾ ਭਾਵ ਹਾਕਮਾ ਵਿਚ ਤ੍ਰਾਹ ਪੈਦਾ ਕਰ ਕੇ ਤੇ ਉਸ ਤੋਂ ਪਿਛੋਂ ਲੋਕਾ ਨੂੰ ਰਾਜਨੀਤਕ ਤੋਰ ਤੇ ਜਥੇਬੰਦ ਕਰ ਕੇ ਅੰਗਰੇਜ਼ਾ ਨੂੰ ਭਾਰਤ ਚੋਂ ਕਢਣ ਦਾ ਸੀ। ਇਸ ਸਾਰੇ ਅਮਲ ਦੀ ਯੋਜਨਾ, ਜਥੇਬੰਦੀ, ਭਰਤੀ ਤੇ ਸਿਖਲਾਈ ਛੁਪ ਕੇ ਕੀਤੀ ਜਾਣੀ ਸੀ। ਕਈ ਗੁਪਤ ਸੰਸਥਾਵਾ ਜਥੇਬੰਦ ਕੀਤੀਆ ਗਈਆ, ਖ਼ਾਸ ਕਰ ਕੇ ਮਹਾਰਾਸ਼ਟ੍ਰ ਤੇ ਬੰਗਾਲ ਵਿਚ। ਇਨ੍ਹਾ ਵਿਚੋਂ ਕਈ ਤਾ ਸਰੀਰਕ ਸਿਖਲਾਈ ਤੇ ਕਸਰਤ ਕਰਨ ਦੇ ਬਾਹਰੀ ਰੂਪ ਹੇਠ ਚਲਦੀਆ ਸਨ। ਇਨ੍ਹਾ ਵਿਚੋਂ ਕਲਕੱਤਾ ਤੇ ਢਾਕਾ ਦੀ ਅਨੁਸੀਲਾਨ ਸੰਮਿਤ੍ਰੀ ਕਲਕੱਤਾ ਦੀ ਜੁਗਾਤਟ ਅਤੇ ਮਹਾਰਾਸ਼ਟ੍ਰ ਦੇ ਸਾਵਾਰਕਰ ਭਰਾਵਾਂ ਦੀ ਸ਼ੁਰੂ ਕੀਤੀ ਮਿੱਤਰ ਮੇਲਾ ਸਭ ਬਹੁਤ ਹਰਮਨ-ਪਿਆਰੀਆ ਸਨ। ਜਦੋਂ ਵੀ. ਡੀ. ਸਾਵਰਕਰ ਬਾਹਰ ਚਲਾ ਗਿਆ ਤਾਂ ਉਸ ਦੇ ਵੱਡੇ ਭਰਾ ਗਣੇਸ ਨੇ ਅਭਿਨਾਵ ਭਾਰਤ ਸੋਸਾਇਟੀ ਸੁਰੂ ਕੀਤੀ ਜਿਸ ਦੀਆ ਸਾਰੇ ਪੱਛਮੀ ਭਾਰਤ ਵਿਚ ਛੇਤੀ ਹੀ ਕਈ ਸਾਖ਼ਾਂ ਖੁਲ੍ਹ ਗਈਆ।

ਖ਼ੁਦੀਰਾਮ ਬੋਸ ਤੇ ਪ੍ਰਾਫੁੱਲਾ ਚਾਕੀ ਨੇ ਮੁਜ਼ੱਫਰਪੁਰ ਦੇ ਜ਼ਿਲਾ ਜੱਜ ਕਿੰਗਸਫੋਰਡ ਦੀ ਜਾਨ ਉਤੇ ਹਮਲਾ ਬੋਲਿਆ। ਇਸ ਬੰਬ ਨਾਲ ਦੋ ਮਾਸੂਮ ਇਸਤ੍ਰੀਆ ਦੀ

ਮੌਤ ਹੋ ਗਈ। ਖ਼ੁਦੀ ਰਾਮ ਤਾ ਫੜਿਆ ਗਿਆ, ਪਰ ਪਰਫੁੱਲਾ ਨੇ ਪੇਸ਼ ਹੋਣ ਨਾਲੋਂ ਆਤਮ-ਹੱਤਿਆ ਕਰ ਲਈ। ਅਲੀਪੁਰ ਵਿਚ ਔਰੋਬਿੰਦੋ ਉਤੇ ਸਾਜਸ ਦਾ ਮੁਕੱਦਮਾ ਚਲਾਇਆ ਗਿਆ। ਇਸ ਵਿਚ ਔਰੋਬਿੰਦੋ ਦਾ ਭਰਾ ਬਾਰਿਨ ਅਤੇ ਹੋਰ ਵੀ ਫੜੇ ਹੋਏ ਸਨ। ਪਰ ਤ੍ਰਾਹਵਾਦੀਆਂ ਨੇ ਜੇਲ ਦੀ ਚਾਰ-ਦੀਵਾਰੀ ਵਿਚ ਹੀ ਵਾਅਦੇ ਮੁਆਫ਼ ਦਾ ਕਤਲ ਕਰ ਕੇ ਮੁਕੱਦਮੇ ਵਿਚ ਵਿਘਨ ਪਾ ਦਿੱਤਾ। ਖੋਜ ਤਫ਼ਤੀਸ਼ ਕਰਨ ਵਾਲੇ ਦੋਵੇਂ ਅਫ਼ਸਰ ਵੀ ਵਾਰੀ ਵਾਰੀ ਕਤਲ ਕਰ ਦਿੱਤੇ ਗਏ। ਭਾਵੇਂ ਔਰੋਬਿੰਦੋ ਨੂੰ ਤਾਂ ਛੱਡ ਦਿੱਤਾ ਗਿਆ, ਪਰ ਉਸ ਦੇ ਭਰਾ ਬਾਰਿਨ ਤੇ ਚਾਰ ਸਾਥੀਆਂ ਨੂੰ ਕਾਲੇ ਪਾਣੀ ਦੀ ਸਜਾ ਦੇ ਦਿੱਤੀ ਗਈ ਅਤੇ ਕੁਝ ਹੋਰਨਾਂ ਨੂੰ ਲੰਬੀ ਤੇ ਸਖਤ ਕੈਦ। ਖੁਦੀ ਰਾਮ ਨੂੰ ਸੂਲੀ ਲਟਕਾਇਆ ਗਿਆ ਅਤੇ ਸਤਯਨ ਬਾਸੂ ਤੇ ਕਨਾਈ ਦੱਤਾ ਨੂੰ ਵੀ, ਜਿਨ੍ਹਾਂ ਨੇ ਵਾਅਦੇ ਮੁਆਫ਼ ਦਾ ਕਤਲ ਕੀਤਾ ਸੀ, ਫਾਸੀ ਦੀ ਸਜਾ ਹੋਈ।

ਮਹਾਰਾਸਟ੍ਰ ਵਿਚ ਨਾਸਿਕ, ਬੰਬਈ ਤੇ ਪੂਨਾ ਛੇਤੀ ਹੀ ਬੰਬ ਤਿਆਰ ਕਰਨ ਦੇ ਕੇਂਦਰ ਬਣ ਗਏ। ਵਾਇਸਰਾਇ ਦੀ ਜਾਨ ਤੇ ਹਮਲਾ ਹੋਇਆ ਅਤੇ ਨਾਸਿਕ ਦੇ ਜਿਲਾ ਮਜਿਸਟ੍ਰੇਟ ਜੈਕਸਨ ਨੂੰ ਵਿਦਾਇਗੀ ਪਾਰਟੀ ਸਮੇਂ ਗੋਲੀ ਦਾ ਨਿਸਾਨਾ ਬਣਾ ਦਿੱਤਾ। ਐਮ. ਐਲ. ਢੀਂਗਰਾ ਨੇ ਇੰਡੀਆ ਆਫ਼ਸ ਇੰਗਲੈਂਡ ਦੇ ਇਕ ਅਧਿਕਾਰੀ ਬਰਜਨ ਵਿੱਲੇ ਨੂੰ, ਭਾਰਤੀਆਂ ਨਾਲ ਗ਼ੈਰ-ਮਨੁੱਖੀ ਵਰਤਾਓ ਤੇ ਫਾਸੀਆ ਦੇ ਰੋਸ ਵਜੋਂ ਕਤਲ ਕਰ ਛੱਡਿਆ ਸੀ। ਉਸ ਨੂੰ ਵੀ ਮੌਤ ਦੀ ਸਜਾ ਹੋਈ। "ਭਾਰਤ ਨੂੰ ਸਿਰਫ਼ ਇਕ ਗੱਲ ਸਿਖਣ ਦੀ ਲੋੜ ਹੈ" ਉਸ ਨੇ ਫਾਸੀ ਤੋਂ ਪਹਿਲਾ ਲਿਖਿਆ "ਉਹ ਹੈ ਮਰਨਾ ਤੇ ਇਸ ਨੂੰ ਸਿਖਾਉਣ ਦਾ ਇਕੋ ਇੱਕ ਤਰੀਕਾ ਹੈ — ਇਕੱਲਿਆਂ ਮਰ ਕੇ ਵਿਖਾਉਣਾ।"

ਮਦਰਾਸ ਵਿਚ ਬਿਪਨ ਚੰਦਰ ਪਾਲ ਦੇ ਭਾਸਣਾਂ ਨੇ ਲੋਕਾ ਨੂੰ ਜਾਗ੍ਰਤ ਕਰ ਦਿੱਤਾ ਸੀ। ਚਿਦਾਬਰਮ ਪਿੱਲੇ ਨੇ ਪੂਰਨ ਸੁਤੰਤ੍ਰਤਾ ਲਈ ਖੁਲ੍ਹਮ ਖੁਲ੍ਹਾ ਸੱਦਾ ਦਿੱਤਾ। ਉਸ ਦੀ ਗ੍ਰਿਫ਼ਤਾਰੀ ਤੋਂ ਪਿਛੋਂ ਟਯੂਟੀਕਾਰਨ ਤੇ ਟਿੱਨੇਵੈੱਲੀ ਵਿਚ ਗੰਭੀਰ ਫ਼ਸਾਦ ਸੁਰੂ ਹੋ ਗਏ। ਪੁਲਸ ਨੂੰ ਹੁੱਲੜ ਮਚਾਉਂਦੇ ਸਮੂਹਾਂ ਉਤੇ ਗੋਲੀ ਚਲਾਉਣੀ ਪਈ। ਐਸੇ, ਜਿਸ ਨੇ ਤਿੱਨੇਵੈੱਲੀ ਦੀ ਭੀੜ ਉਤੇ ਗੋਲੀ ਚਲਵਾਈ ਸੀ, ਭਾਰਤ ਮਾਤਾ ਐਸੋਸੀਏਸਨ ਦੇ ਵਾਚੀ ਆਇਰ ਦੇ ਹੱਥੋਂ ਕਤਲ ਹੋਇਆ। ਜਦੋਂ ਆਇਰ ਨੂੰ ਭੱਜਣ ਲਈ ਕੋਈ ਰਾਹ ਨਾ ਲਭਿਆ ਤਾਂ ਵਾਚੀ ਆਇਰ ਨੇ ਆਪਣੇ ਆਪ ਨੂੰ ਗੋਲੀ ਮਾਰ ਲਈ।

ਪੰਜਾਬ ਦੀਆਂ ਗੁਪਤ ਸੰਸਥਾਵਾ ਵਾਰ ਵਾਰ ਪੈਂਦੇ ਕਾਲਾਂ ਅਤੇ ਮਾਮਲੇ ਤੇ ਸਿੰਜਾਈ ਦੇ ਖ਼ਰਚੇ ਵਿਚ ਵਾਧੇ ਦੇ ਸਿਰ ਉਤੇ ਪਲ ਰਹੀਆਂ ਸਨ। ਨਹਿਰੀ ਬਸਤੀਆਂ ਦੇ

ਵਸਨੀਕਾਂ ਨੂੰ ਭੋਂ-ਮਾਲਕੀ ਦੇ ਹੱਕ ਖੋਹੇ ਜਾਣ ਦਾ ਡਰ ਸੀ। ਵਗਾਰ ਚਾਲੂ ਹੋਣ ਨਾਲ ਲੋਕ ਬੜੇ ਦੁਖੀ ਸਨ। ਬੰਗਾਲ ਦੀਆਂ ਘਟਨਾਵਾ ਨੇ ਪੰਜਾਬੀ ਦਿਲਾਂ ਵਿਚ ਹੋਰ ਵੀ ਅੱਗ ਲਾ ਦਿੱਤੀ। 1857 ਦੀ ਬਗ਼ਾਵਤ ਦੀ 50ਵੀਂ ਵਰ੍ਹੇ ਗੰਢ ਨੇੜੇ ਆ ਰਹੀ ਸੀ ਤੇ ਭਾਸ਼ਣਾ ਰਾਹੀਂ ਸਿਖ ਰੈਜਮੈਂਟਾ ਨੂੰ ਬਗਾਵਤ ਲਈ ਪ੍ਰੇਰਿਆ ਜਾ ਰਿਹਾ ਸੀ। ਜਦੋਂ ਲਾਲਾ ਲਾਜਪਤ ਰਾਇ ਦੇ 'ਪੰਜਾਬੀ' ਦਾ ਚਲਾਣ ਹੋਇਆ ਤਾ ਲਾਹੌਰ ਵਿਚ ਯੂਰਪੀਆ ਉਤੇ ਹਮਲੇ ਹੋਏ ਅਤੇ ਰਾਵਲਪਿੰਡੀ ਵਿਚ ਫ਼ਸਾਦ। ਅਜੀਤ ਸਿੰਘ ਇਸ ਲਹਿਰ ਦੀ ਆਤਮਾ ਸੀ ਅਤੇ ਆਗ਼ਾ ਹੈਦਰ ਤੇ ਸਈਅਦ ਹੈਦਰ ਰਿਜ਼ਾ ਉਸ ਦੇ ਸਾਥੀ ਸਨ। ਲਾਜਪਤ ਰਾਇ ਤੇ ਅਜੀਤ ਸਿੰਘ ਨੂੰ ਦੇਸ਼ ਨਿਕਾਲਾ ਮਿਲਣ ਉਤੇ ਲੋਕਾ ਦਾ ਜੋਸ ਥੋੜੀ ਦੇਰ ਲਈ ਠੰਢਾ ਪੈ ਗਿਆ।

ਰਾਸ ਬਿਹਾਰੀ ਬੋਸ, ਜਿਹੜਾ ਕਿ ਉਸ ਵੇਲੇ ਡੇਹਰਾਦੂਨ ਵਿਚ ਕਲਰਕ ਸੀ, ਪੰਜਾਬ ਤੇ ਬੰਗਾਲ ਵਿਚ ਇਕ ਪ੍ਰਕਾਰ ਦਾ ਲਿੰਕ ਬਣ ਗਿਆ। ਬੰਗਾਲ ਵਿਚ ਤਿਆਰ ਹੋਇਆ ਇਕ ਬੰਬ 23 ਦਸੰਬਰ, 1912, ਨੂੰ ਲਾਰਡ ਹਾਰਡਿੰਗ ਉਤੇ ਉਦੋਂ ਸੁਟਿਆ ਗਿਆ ਜਦੋਂ ਉਹ ਦਿੱਲੀ ਪ੍ਰਵੇਸ ਕਰਨ ਵਾਲਾ ਸੀ। ਇਸ ਦਾ ਭਾਵ ਇਹ ਪ੍ਰਗਟ ਕਰਨਾ ਸੀ ਕਿ ਦਬਾਓ-ਤੇ-ਸੁਧਾਰ ਦੀ ਨੀਤੀ ਯੋਗ ਨਹੀਂ ਹੈ। ਰਾਸਬਿਹਾਰੀ ਨੇ 'ਜੁਗਾਤਰ' ਦੀਆ ਲੀਹਾ ਉਤੇ ਜਿਹੜੇ 'ਸੁਤੰਤ੍ਰਤਾ' ਪੇਂਫਲੇਟ ਕਢੇ ਸਨ ਉਹ ਕ੍ਰਾਤੀਕਾਰੀ ਛਾਪੇਖਾਨੇ ਦੀਆ ਰਵਾਇਤਾ ਨੂੰ ਅਗੇ ਤੋਰਨ ਵਿਚ ਸਹਾਈ ਹੋਏ।

ਕੁਝ ਤ੍ਰਾਹਵਾਦੀ ਕ੍ਰਾਤੀਕਾਰੀ ਭਾਰਤ ਤੋਂ ਬਾਹਰ ਸਨ ਜਿਨ੍ਹਾ ਨੇ ਯੂਰਪ ਵਿਚ ਕੇਂਦਰ ਸਥਾਪਤ ਕੀਤੇ। ਉਨ੍ਹਾ ਦਾ ਮਨੋਰਥ ਅਜਿਹੇ ਦੇਸਾ ਦੀ ਸਹਾਇਤਾ ਲੈਣਾ ਸੀ ਜਿਹੜੇ ਬਰਤਾਨੀਆ ਦੇ ਦੋਸਤ ਨਹੀਂ ਸਨ ਅਤੇ ਉਹ ਇਨ੍ਹਾ ਥਾਵਾ ਤੋਂ ਹਥਿਆਰ ਲੈ ਕੇ ਆਪਣੇ ਭਾਰਤੀ ਸਾਥੀਆ ਨੂੰ ਚੋਰੀ ਭੇਜਣਾ ਚਾਹੁੰਦੇ ਸਨ। ਸਿਆਮ ਜੀ ਕ੍ਰਿਸਨ ਵਰਮਾ, ਵੀ. ਡੀ ਸਾਵਰਕਰ ਤੇ ਲਾਲਾ ਹਰਦਿਆਲ ਲੰਡਨ ਗਏ। ਯੂਰਪ ਵਿਚ ਮਾਦਾਮ ਕਾਮਾ ਤੇ ਅਜੀਤ ਸਿੰਘ ਮੋਢੀ ਸਨ।

ਤ੍ਰਾਹਵਾਦੀਆ ਨੇ ਸਾਡੇ ਸੁਤੰਤ੍ਰਤਾ ਸੰਗ੍ਰਾਮ ਦੇ ਇਤਿਹਾਸ ਵਿਚ ਇਕ ਰੰਗੀਨ ਤੇ ਪ੍ਰੇਰਕ ਕਾਡ ਨੂੰ ਜਨਮ ਦਿੱਤਾ। ਉਨ੍ਹਾ ਦੇ ਦਲੇਰ ਅਮਲਾ, ਨਿਡੱਰ ਯੋਜਨਾਵਾ, ਠੰਢੇ ਸੁਭਾਅ ਅਤੇ ਮੌਤ ਤੋਂ ਨਾ ਡਰਨ ਦੀ ਭਾਵਨਾ ਕਾਰਨ ਰਾਸਟ੍ਰੀ ਦਿਲਾ ਵਿਚ ਉਨ੍ਹਾ ਦੀ ਯਾਦ ਸਦਾ ਤਾਜਾ ਰਹੇਗੀ। ਪਰ ਉਨ੍ਹਾ ਦਾ ਸਾਰਾ ਆਦਰਸ਼ਵਾਦ ਤੇ ਕੁਰਬਾਨੀ ਇਕ ਦਿਨ ਅਸਫਲ ਹੋਣੀ ਸੀ। ਵਿਅਕਤੀਗਤ ਕੁਰਬਾਨੀਆ ਭਾਵੇਂ ਕਿੰਨੀਆ ਵੀ ਸੂਰਮਗਤੀ ਵਾਲੀਆਂ ਕਿਉਂ ਨਾ ਹੁੰਦੀਆ ਸਮੂਹ ਨੂੰ ਨਹੀਂ ਸਨ ਜਿੱਤ ਸਕਦੀਆ। ਸਾਮਰਾਜ ਲਈ, ਜਿਹੜਾ ਏਸ ਵੇਲੇ ਤਾਕਤ ਦੀ ਸਿਖ਼ਰ ਉਤੇ ਸੀ,

ਇਨ੍ਹਾਂ ਨੂੰ ਕੁਚਲਣਾ ਵੀ ਕੋਈ ਮੁਸਕਲ ਨਹੀਂ ਸੀ। ਹੱਟ ਹੱਟ ਕੇ ਲਾਏ ਸਾਜ਼ਸ਼ਾਂ ਦੇ ਦੋਸ਼, ਕਰੜੀਆ ਸਜ਼ਾਵਾਂ ਤੇ ਸਖ਼ਤ ਕਾਨੂੰਨਾਂ ਨੇ ਉਨ੍ਹਾਂ ਦਾ ਲੱਕ ਤੋੜ ਛੱਡਿਆ ਸੀ। ਅਖਬਾਰਾ ਦਾ (ਜੁਰਮ ਭੜਕਾਊ) ਐਕਟ, ਕਰਿਮੀਨਲ ਲਾਅ ਅਮੈਂਡਮੈਂਟ (ਫ਼ੌਜਦਾਰੀ ਸੋਧ) ਐਕਟ, ਐਕਸਪਲੋਸਿਵ ਸਬਸਟੈਂਸ (ਵਿਸਫ਼ੋਟ ਸਮਿਗਰੀ) ਐਕਟ ਅਤੇ ਇੰਡੀਅਨ ਪ੍ਰੈਸ ਐਕਟ ਨੇ ਤ੍ਰਾਹਵਾਦੀਆਂ ਦੇ ਰਹਿੰਦੇ ਖੂੰਹਦੇ ਹੱਕ ਵੀ ਖੋਹ ਲਏ। ਉਂਜ ਵੀ ਤ੍ਰਾਹਵਾਦੀ ਇਕ ਦੂਜੇ ਨਾਲ ਮਿਲ ਕੇ ਨਹੀਂ ਸਨ ਚਲਦੇ। ਉਨ੍ਹਾ ਦੀ ਕੋਈ ਸਾਝੀ ਯੋਜਨਾ ਨਹੀਂ ਸੀ, ਕੋਈ ਕੇਂਦਰੀ ਨੇਤ੍ਰਤੱਵ ਨਹੀਂ ਸੀ। ਤੀਜੇ ਉਨ੍ਹਾ ਦੀਆਂ ਜੜ੍ਹਾਂ ਲੋਕਾਂ ਵਿਚ ਨਹੀਂ ਸਨ। ਇਕ ਗੱਲ ਇਹ ਵੀ ਸੀ ਕਿ ਇਹ ਸਾਰੀਆ ਜਥੇਬੰਦੀਆ ਗੁਪਤ ਸਨ ਇਸ ਲਈ ਲੋਕਾਂ ਦਾ ਵਿਸਵਾਸ ਜਿੱਤ ਹੀ ਨਹੀਂ ਸਨ ਸਕਦੀਆ। ਇਕ ਗੱਲ ਇਹ ਵੀ ਚੇਤੇ ਰੱਖਣ ਵਾਲੀ ਹੈ ਕਿ ਇਨ੍ਹਾਂ ਸਮਿਤੀਆਂ ਵਿਚ ਵਧੇਰੇ ਲੋਕ ਮਧ-ਸ਼੍ਰੇਣੀ ਬੁਧੀਜੀਵੀ ਸਨ ਜਿਨ੍ਹਾ ਦਾ ਜਨ-ਸਮੂਹ ਨਾਲ ਕੋਈ ਵਾਸਤਾ ਨਹੀਂ ਸੀ — ਕਿਰਤੀਆ ਕਿਰਸਾਣਾ ਨਾਲ ਉੱਕਾ ਹੀ ਨਹੀਂ। ਸਹਿਜਵਾਦੀ ਇਨ੍ਹਾ ਨੂੰ ਪ੍ਰਵਾਨ ਕਰਨ ਲਈ ਤਿਆਰ ਨਹੀਂ ਸਨ ਤੇ ਅਤਿਵਾਦੀ ਕਰਦੇ ਵੀ ਸਨ ਤਾ ਝਕਦੇ ਝਕਦੇ।

ਪਰ ਅਜਿਹੀ ਕੁਰਬਾਨੀ ਕਦੀ ਵੀ ਸਾਰੀ ਦੀ ਸਾਰੀ ਬੇ-ਅਰਥ ਨਹੀਂ ਜਾਦੀ। ਦੇਸ ਸਹੀਦਾ ਦੀਆ ਯਾਦਾ ਨੂੰ ਨਹੀਂ ਭੁੱਲ ਸਕਦਾ ਕਿਉਂਕਿ, "ਉਨ੍ਹਾ ਨੇ ਸਾਨੂੰ ਸਾਡੀ ਮਾਤ-ਭੂਮੀ ਦਾ ਮਾਣ ਦਿੱਤਾ ਹੈ।"

## ਮਿੰਟੋ-ਮਾਰਲੇ ਸੁਧਾਰ

ਰਣਬੀਰ ਰਾਸ਼ਟ੍ਰਵਾਦੀਆ ਤੇ ਕ੍ਰਾਂਤੀਕਾਰੀਆਂ ਨੇ ਘੜੀ ਦੀ ਘੜੀ ਸਰਕਾਰ ਨੂੰ ਸੁਧਾਰ ਵਾਲੇ ਪਾਸੇ ਲਾ ਦਿੱਤਾ। ਦਬਾਓ ਤੇ ਸਖ਼ਤ ਸਾਧਨਾਂ ਤੋਂ ਇਲਾਵਾ ਸਰਕਾਰ ਨੇ ਮੁਸਲਮਾਨਾ ਨੂੰ ਹਿੰਦੂਆਂ ਨਾਲੋਂ ਅਤੇ ਸਹਿਜਵਾਦੀਆਂ ਨੂੰ ਅਤਿਵਾਦੀਆ ਨਾਲੋਂ ਨਿਖੇੜਨ ਲਈ ਸੰਵਿਧਾਨਕ ਸੁਧਾਰ ਸ਼ੁਰੂ ਕੀਤ। ਕਰਜਨ ਦੇ ਜਾਂਨਸੀਨ ਵਾਇਸਰਾਇ ਮਿੰਟੋ ਨੇ "ਪਾੜੋ ਤੇ ਰਾਜ ਕਰੋ" ਦੀ ਚਾਲ ਖੇਡਣ ਦਾ ਫ਼ੈਸਲਾ ਕੀਤਾ ਹੋਇਆ ਸੀ। ਆਗ਼ਾ ਖ਼ਾਨ ਦੀ ਅਗਵਾਈ ਹੇਠ ਮੁਸਲਮਾਨ ਲੀਡਰਾਂ ਦਾ ਇਕ ਜਥਾ ਉਸ ਨੂੰ 1 ਅਕਤੂਬਰ 1905 ਨੂੰ ਸਿਮਲੇ ਵਿਚ ਮਿਲਿਆ ਜਿਸ ਨੂੰ ਮਿੰਟੋ ਨੇ ਧਰਮ ਦੇ ਅਧਾਰ ਤੇ ਚੋਣਾ ਕਰਵਾਉਣ ਤੇ ਵੱਖ ਵੱਖ ਧਰਮਾ ਅਨੁਸਾਰ ਨੌਕਰੀਆਂ ਦੇਣ ਦਾ ਵਚਨ ਦਿੱਤਾ। ਪਰ ਜਦੋਂ 1909 ਵਿਚ ਮਿੰਟੋ-ਮਾਰਲੇ ਸੁਧਾਰਾਂ ਨੇ ਅੰਤਮ

ਰੂਪ ਲਿਆ ਤਾਂ ਬਹੁਤ ਥੋੜ੍ਹੇ ਲੋਕਾ ਨੂੰ ਖੁਸੀ ਹੋਈ।

ਵਾਅਦੇ ਅਨੁਸਾਰ ਗਵਰਨਰ ਜਨਰਲ ਦੀ ਕਾਰਜ-ਸਾਧਕ ਪਰਿਸਦ ਵਿਚ ਅਤੇ ਇਸੇ ਤਰ੍ਹਾ ਪ੍ਰਾਤਾ ਦੀਆਂ ਕਾਰਜ-ਸਾਧਕ ਪਰਿਸਦਾ ਵਿਚ ਇਕ ਇਕ ਭਾਰਤੀ ਲਿਆ ਜਾਣਾ ਸੀ। ਸੁਧਾਰਾ ਦੁਆਰਾ ਕੇਂਦਰੀ ਤੇ ਪ੍ਰਾਤਕ ਪਰਿਸ਼ਦਾ ਦੀ ਗਿਣਤੀ ਤਾ ਵਧਾ ਦਿੱਤੀ ਗਈ, ਪਰ ਇਨ੍ਹਾ ਦੀ ਬਣਤਰ ਵਿਚ ਕੋਈ ਅੰਤਰ ਨਾ ਆਇਆ। ਕੇਂਦਰ ਵਿਚ ਸਰਕਾਰੀ ਬਹੁ-ਗਿਣਤੀ ਲਈ ਥਾ ਰੱਖੀ ਗਈ। 60 ਵਿਚੋ ਕੇਵਲ 27 ਮੈਂਬਰ ਚੁਣੇ ਜਾਣੇ ਸਨ ਤੇ ਚੁਣਨ ਦੇ ਹੱਕ ਵੀ ਕਿਸੇ ਕਿਸੇ ਨੂੰ ਹੀ ਪ੍ਰਾਪਤ ਸਨ। ਪ੍ਰਾਤਕ ਪਰਿਸਦਾ ਵਿਚ ਵੀ ਭਾਵੇਂ ਗ਼ੈਰ-ਸਰਕਾਰੀ ਮੈਂਬਰਾ ਦੀ ਬਹੁ-ਗਿਣਤੀ ਸੀ, ਪਰ ਇਨ੍ਹਾ ਵਿਚੋ ਨਿਯੁਕਤ ਕੀਤੇ ਗਏ ਮੈਂਬਰ ਸਦਾ ਸਰਕਾਰ ਦਾ ਪੱਖ ਪੂਰਦੇ ਸਨ। ਕੇਂਦਰੀ ਪਰਿਸਦ ਵਿਚ ਤਿੰਨ ਪ੍ਰਕਾਰ ਦੇ ਮੱਤ ਦੇਣ ਵਾਲੇ ਸਨ : (1) ਆਮ, ਪ੍ਰਾਤਕ ਪਰਿਸਦਾ ਦੇ ਗ਼ੈਰ-ਸਰਕਾਰੀ ਮੈਂਬਰ, (2) ਸ੍ਰੇਣੀ ਪ੍ਰਤੀਨਿਧ, ਜਿਵੇਂ ਮੁਸਲਮਾਨ ਤੇ ਜਿਮੀਂਦਾਰ ਅਤੇ (3) ਵਿਸੇਸ, ਜਿਵੇਂ ਯੂਨੀਵਰਸਟੀਆ ਤੇ ਕਾਮਰਸ ਚੈਂਬਰਾ (ਵਣਜ ਸੰਸਥਾਵਾ) ਦੇ ਪ੍ਰਤਿਨਿਧ। ਪ੍ਰਾਤਕ ਪਰਿਸਦਾ ਦੇ ਗ਼ੈਰ-ਸਰਕਾਰੀ ਮੈਂਬਰਾ ਨੂੰ ਚੁਣਨ ਵਾਲੀਆ ਵਧੇਰੇ ਕਰ ਕੇ ਸਥਾਨਕ ਸੰਸਥਾਵਾ, ਭੋਂ-ਮਾਲਕ, ਵਪਾਰੀ ਤੇ ਯੂਨੀਵਰਸਿਟੀ ਪ੍ਰਤਿਨਿਧ ਹੀ ਸਨ। ਮੁਸਲਮਾਨਾ, ਜਿਮੀਂਦਾਰਾ ਤੇ ਯੂਰਪੀ ਪੂੰਜੀਪਤੀਆ ਲਈ ਸੀਟਾ ਨਿਸਚਤ ਸਨ। ਇਸਤ੍ਰੀਆ ਨੂੰ ਮੱਤ-ਦਾਨ ਦਾ ਹੱਕ ਹੀ ਨਹੀਂ ਸੀ। ਗਵਰਨਰ ਤੇ ਗਵਰਨਰ-ਜਨਰਲ ਕਿਸੇ ਵੀ ਬੰਦੇ ਨੂੰ ਰਾਜਨੀਤਕ ਤੌਰ ਤੇ ਗਲਤ ਕਹਿ ਕੇ ਪਿੱਛੇ ਰਖ ਸਕਦੇ ਸਨ।

ਪਰਿਸਦਾ ਕੋਲ ਆਪਣੇ ਹੱਕ ਵੀ ਸੀਮਤ ਸਨ। ਜਿਸ ਮੈਂਬਰ ਨ ਪ੍ਰਸਨ ਕੀਤਾ ਹੁੰਦਾ ਸੀ ਉਹੀਓ ਉਸ ਨਾਲ ਸਬੰਧਤ ਹੋਰ ਪ੍ਰਸਨ ਕਰ ਸਕਦਾ ਸੀ। ਜਨਤਕ ਹਿੱਤਾ ਦੀ ਪ੍ਰਤੀਨਿਧਤਾ ਕਰਨ ਵਾਲੇ ਵੱਡੇ ਖੰਡ, ਜਿਵੇਂ ਸੈਨਾ ਤੇ ਦੇਸੀ ਰਾਜਾ ਦੇ ਪ੍ਰਤਿਨਿਧ ਬਹਿਸ ਤੇ ਮਤਿਆ ਵਿਚ ਭਾਗ ਨਹੀਂ ਸਨ ਲੈ ਸਕਦੇ। ਬੱਜਟ ਦੇ ਵੱਖ ਵੱਖ ਭਾਗਾਂ ਉਤੇ ਬਹਿਸ ਕਰਨ ਤੇ ਵੋਟ ਦੇਣ ਦਾ ਹੱਕ ਸੀ ਪਰ ਸਮੁੱਚੇ ਬੱਜਟ ਨਾਲ ਸਬੰਧਤ ਕਿਸੇ ਪ੍ਰਕਾਰ ਦੀ ਵਿਚਾਰ ਕਰਨ ਜਾ ਵੋਟ ਦੇਣ ਦਾ ਹੱਕ ਨਹੀਂ ਸੀ।

ਸਹਿਜਵਾਦੀ ਸਰਕਾਰ ਨਾਲ ਸਮਝੌਤਾ ਕਰਨ ਲਈ ਤਿਆਰ ਸਨ, ਪਰ ਮਾਰਲੇ ਦੇ ਇਸ ਬਿਆਨ ਤੋਂ ਕਿ ਉਨ੍ਹਾ ਕਦੀ ਵੀ ਚੁਣੀ ਹੋਈ ਸਰਕਾਰ ਸਥਾਪਤ ਕਰਨ ਦਾ ਵਚਨ ਨਹੀਂ ਸੀ ਦਿੱਤਾ, ਉਹ ਠਗੇ ਗਏ ਮਹਿਸੂਸ ਕਰਨ ਲੱਗੇ। ਉਮੀਦਵਾਰਾ ਨੂੰ ਰੱਦ ਕਰਨ ਦੇ ਇਕ ਵਾਸੇ ਹੱਕ, ਸੀਮਤ ਮੱਤ-ਦਾਨ, ਕੇਂਦਰ ਵਿਚ ਸਰਕਾਰੀ ਬਹੁਗਿਣਤੀ ਅਤੇ ਪ੍ਰਾਤਾ ਵਿਚ ਗ਼ੈਰ ਸਰਕਾਰੀ ਬਹੁ-ਗਿਣਤੀ ਦੇ ਦ੍ਰਿਖਾਵੇ, ਬਹਿਸ ਦੇ ਹੱਕਾ ਦੀ ਸੀਮਤੀ ਅਤੇ ਬਜਟ ਵਿਚ ਦਖਲ ਦੇ ਸਕਣ ਦੇ ਸੀਮਤ ਹੱਕਾ ਨੇ ਸਹਿਜਵਾਦੀਆ

ਦੇ ਭਰਮ ਦਾ ਭਾਡਾ ਭੰਨ ਦਿੱਤਾ। ਉਹ ਕੇਵਲ ਨਿਪੁੰਸਕ ਵਿਰੋਧ ਕਰਨ ਦਾ ਹੱਕ ਰਖਦੇ ਸਨ। ਕਾਂਗਰਸ ਨੂੰ, ਸਰਕਾਰ ਵਲੋਂ ਚੋਣਾਂ ਵਿਚ ਘੋਲੀ ਫਿਰਕਾਪ੍ਰਸਤੀ ਉਤੇ ਰੋਸ ਸੀ। ਬਹੁਤ ਸਾਰੇ ਕਾਂਗਰਸੀਆਂ ਨੂੰ ਸਹਿਜਵ ਦੀ ਤਰੀਕੇ ਵਿਚ ਕੋਈ ਵਿਸਵਾਸ ਨਹੀਂ ਸੀ। ਹੁਣ ਅਤਿਵਾਦੀਆਂ ਨੇ ਵੀ ਸਹਿਜਵਾਦੀਆਂ ਉਤੇ ਸਖ਼ਤ ਹਮਲਾ ਕੀਤਾ। ਮੁਸਲਮਾਨਾਂ ਨੂੰ ਨਿਖੇੜਨ ਦੀ ਚਾਲ ਨੇ ਭਾਰਤ ਦੇ ਸਭ ਜਾਤਾਂ ਧਰਮਾ ਤੇ ਫਿਰਕਿਆਂ ਵਲੋਂ ਮਿਲ ਕੇ ਕੀਤੇ ਜਾਣ ਵਾਲੇ ਯਤਨਾ ਉਤੇ ਪਾਣੀ ਫੇਰ ਦਿੱਤਾ। ਇਨ੍ਹਾ ਨਵੇਂ ਸੁਧਾਰਾਂ ਦਾ ਅਸਲ ਮੰਤਵ ਰਾਸ਼ਟ੍ਰੀਆ ਨੂੰ ਵੰਡਣਾ ਤੇ ਭਾਰਤੀਆ ਵਿਚ ਵਧ ਰਹੇ ਏਕਤਾ ਦੇ ਭਾਵ ਦਾ ਖੰਡਨ ਕਰਨਾ ਸੀ।

ਲਾਰਡ ਹਾਰਡਿੰਗ ਨੇ 1911 ਵਿਚ ਬੰਗਾਲ ਦੀ ਵੰਡ ਵਾਪਸ ਲੈਣ ਦਾ ਯਤਨ ਕਰਕੇ ਭਾਰਤੀਆ ਨੂੰ ਰਾਜ਼ੀ ਕਰਨਾ ਚਾਹਿਆ। ਬਿਹਾਰ ਤੇ ਉੜੀਸਾ ਬੰਗਾਲ ਨਾਲੋਂ ਵਖਰੇ ਕਰ ਦਿਤੇ ਗਏ ਸਨ। ਇਸ ਦੇ ਨਾਲ ਹੀ ਰਾਜਧਾਨੀ ਦਿੱਲੀ ਬਣਾ ਦਿੱਤੀ ਗਈ ਸੀ।

ਵੰਡ ਵਾਪਸ ਲੈਣ ਨਾਲ ਜੇ ਬੰਗਾਲੀ ਥੋੜ੍ਹਾ ਬਹੁਤ ਖੁਸ਼ ਵੀ ਹੁੰਦੇ ਸਨ ਤਾ ਆਮ ਅਸਾਂਤੀ ਦਾ ਕਾਰਨ ਤਾ ਨਹੀ ਸੀ ਮਿਟ ਗਿਆ। ਤੇ ਨਾ ਹੀ ਪ੍ਰੈਸ ਐਕਟ (1910) ਤੇ ਨਾ ਹੀ ਕਰਿਮੀਨਲ ਲਾਅ (ਫ਼ੋਜਦਾਰੀ) ਐਮੈਂਡਮੈਂਟ ਦੇ ਅਧੀਨ ਸਪੈਸਲ ਟ੍ਰੀਬੂਨਲ, ਜਥੇਬੰਦ ਰਾਸਟ੍ਰਵਾਦੀ ਲਹਿਰ ਨੂੰ ਰੋਕ ਸਕਦੇ ਸਨ। ਭਾਰਤੀਆਂ ਨੂੰ ਇਨ੍ਹਾ ਐਕਟਾਂ ਦੀਆ ਦਬਾਊ ਤੇ ਭਾਰੂ ਨੀਤੀਆਂ ਦਾ ਹਣ ਪੂਰਨ ਅਹਿਸਾਸ ਹੋ ਚੁਕਿਆ ਸੀ।

## ਫ਼ਿਰਕਾਪ੍ਰਸਤੀ ਦਾ ਜਨਮ ਤੇ ਵਿਕਾਸ

ਭਾਰਤੀ ਰਾਸਟ੍ਰਵਾਦ 19ਵੀ ਸਦੀ ਦੇ ਦੂਜੇ ਅੱਧ ਵਿਚ ਵਿਕਸਤ ਹੋਇਆ। ਇਸ ਮੁੱਢਲੇ ਪੜਾਅ ਵਿਚ ਮੁਸਲਮਾਨਾ ਵਿਚ ਹਾਲੀ ਕਿਸੇ ਪ੍ਰਕਾਰ ਦੀ ਰਾਜਨੀਤਕ ਚੇਤਨਤਾ ਨਹੀਂ ਸੀ ਜਾਗੀ। ਰਾਸਟ੍ਰਵਾਦੀ ਵਿਚਾਰ ਕੇਵਲ ਹਿੰਦੂਆਂ ਤੇ ਹੇਠਲੀ ਸ੍ਰੇਣੀ ਦੇ ਪਾਰਸੀਆਂ ਵਿਚ ਹੀ ਫੈਲੇ ਸਨ। ਪਰ ਇਸੇ ਹੇਠਲੀ ਅਤੇ ਮੱਧ ਸ੍ਰੇਣੀ ਦੇ ਮੁਸਲਮਾਨਾ ਵਿਚ ਇਨ੍ਹਾ ਦੀ ਜਾਗ ਨਹੀ ਸੀ ਲੱਗੀ।

ਅੰਗੇਜਾਂ ਦੇ ਆਉਣ ਅਤੇ ਭਾਰਤੀ ਭੋਇੰ ਉਤੇ ਵਿਦੇਸ਼ੀ ਸਰਕਾਰ ਸਥਾਪਤ ਕਰਨ ਤੱਕ ਆਮ ਕਰਕੇ ਹਿੰਦੂ ਤੇ ਮੁਸਲਮਾਨ ਇਕੱਠੇ ਰਹਿੰਦੇ ਸਨ ਤੇ ਉਨ੍ਹਾਂ ਵਿਚ ਇਕ ਦੂਜੇ ਪ੍ਰਤੀ ਕੋਈ ਦੁਰਭਾਵਨਾ ਨਹੀਂ ਸੀ। ਕੁਝ ਅਮੀਰ ਸਨ ਕੁਝ ਗ਼ਰੀਬ, ਕੁਝ ਪੜ੍ਹੇ

ਹੋਏ ਸਨ ਕੁਝ ਅਨਪੜ੍ਹ, ਕੁਝ ਰਾਜੇ ਸਨ ਤੇ ਕੁਝ ਪਰਜਾ। ਹਿੰਦੂ ਤੇ ਮੁਸਲਮਾਨ ਇਨ੍ਹਾਂ ਸਾਰੀਆਂ ਸ਼੍ਰੇਣੀਆਂ ਵਿਚ ਸਾਝੇ ਸਨ। ਇਹ ਗੱਲ ਮੁਗਲ ਰਾਜ ਵਿਚ ਵੀ ਏਦਾਂ ਹੀ ਸੀ। 1857 ਦੀ ਬਗ਼ਾਵਤ ਦੇ ਦਿਨਾ ਵਿਚ ਵੀ ਹਿੰਦੂ ਮੁਸਲਮਾਨ ਇਕੱਠੇ ਲੜੇ ਸਨ। ਉਨ੍ਹਾਂ ਨੂੰ ਗੁੱਸਾ ਸੀ ਤਾਂ ਸਾਝੇ ਦੁਸਮਣ ਉਤੇ ਜਿਸ ਦੇ ਜਾਲ ਵਿਚ ਫਸਿਆ ਸਾਰੇ ਦਾ ਸਾਰਾ ਭਾਰਤ ਦੁਖ ਭੋਗ ਰਿਹਾ ਸੀ।

ਜਦੋਂ ਬਗ਼ਾਵਤ ਦਬਾ ਦਿੱਤੀ ਗਈ ਤਾ ਅੰਗ੍ਰੇਜ਼ ਮੁਸਲਮਾਨਾਂ ਨਾਲ ਬਹੁਤ ਬੁਰਾ ਸਲੂਕ ਕਰਨ ਲੱਗੇ। ਉਨ੍ਹਾਂ ਦੇ ਵਿਚਾਰ ਅਨੁਸਾਰ ਇਹ ਬਗ਼ਾਵਤ ਮੁਸਲਮਾਨਾ ਨੇ ਚਲਾਈ ਸੀ ਅਤੇ ਉਹੀਓ ਇਸ ਦੇ ਜ਼ਿਮੇਂਵਾਰ ਸਨ। ਇਕ ਅਨੁਮਾਨ ਅਨੁਸਾਰ ਇਕੱਲੀ ਦਿੱਲੀ ਵਿਚ ਹੀ ਕੋਈ 27 000 ਮੁਸਲਮਾਨ ਇਸ ਬਹਾਨੇ ਮਾਰੇ ਗਏ ਸਨ। ਅੰਗ੍ਰੇਜ ਸਦਾ ਹੀ ਮੁਸਲਮਾਨਾਂ ਉਤੇ ਸਕ ਕਰਦੇ ਆਏ ਸਨ।

ਪਰ ਰਾਸਟ੍ਰਵਾਦੀ ਲਹਿਰ ਦੇ ਜਨਮ ਨਾਲ ਅੰਗ੍ਰੇਜ਼ਾ ਨੇ ਆਪਣਾ ਦ੍ਰਿਸ਼ਟੀਕੋਣ ਬਦਲ ਲਿਆ। 1870–80 ਵਿਚ ਇਹ ਦ੍ਰਿਸਟੀਕੋਣ ਹੋਰ ਵੀ ਪ੍ਰਤੱਖ ਹੋ ਗਿਆ। ਉਨ੍ਹਾਂ ਦੇ ਦ੍ਰਿਸਟੀਕੋਣ ਵਿਚ ਇਹ ਤਬਦੀਲੀ ਵੀ ਰਾਜਨੀਤਕ ਸੀ ਅਤੇ ਇਹ ਬਰਤਾਨੀਆਂ ਦਾ ਆਪਣੇ ਰਾਜ ਨੂੰ ਸੁਰੱਖਿਅਤ ਰਖਣ ਦਾ ਹੀ ਇਕ ਸਾਧਨ ਸੀ। ਜਿਵੇਂ ਜਿਵੇਂ ਰਾਸਟ੍ਰਵਾਦੀ ਲਹਿਰ ਦਾ ਜਨਮ ਤੇ ਵਿਕਾਸ ਹੋਇਆ, ਅੰਗ੍ਰੇਜਾਂ ਦੇ ਮਨ ਵਿਚ ਇਹ ਡਰ ਪੈਦਾ ਹੋ ਗਿਆ ਕਿ ਇਸ ਨਾਲ ਲੋਕਾਂ ਵਿਚ ਏਕਾ ਆ ਜਾਵੇਗਾ ਤੇ ਹਕੂਮਤ ਲਈ ਗੰਭੀਰ ਸਮੱਸਿਆ ਬਣ ਜਾਵੇਗੀ। ਏਕੇ ਵਾਲੀ ਪਰਜਾ ਨੂੰ ਲੰਬੇ ਸਮੇਂ ਤੱਕ ਆਪਣੇ ਅਧੀਨ ਨਹੀਂ ਸੀ ਰਖਿਆ ਜਾ ਸਕਦਾ। ਇਸ ਲਈ ਰਾਸ਼ਟ੍ਰਵਾਦ ਦੀ ਇਸ ਲਹਿਰ ਵਿਚ ਵਿਘਨ ਪਾਉਣ ਜਾ ਇਸ ਨੂੰ ਮੂਲੋਂ ਹੀ ਨਸਟ ਕਰਨ ਦੇ ਭਾਵ ਨਾਲ ਅੰਗ੍ਰੇਜਾ ਨੇ ਲੋਕਾ ਨੂੰ ਪਾੜ ਕੇ ਜੋ ਵੀ ਉਨ੍ਹਾ ਤੋਂ ਹੋ ਸਕਿਆ ਕਰਨ ਦਾ ਯਤਨ ਕੀਤਾ। ਉਨ੍ਹਾ ਨੇ ਲੋਕਾ ਨੂੰ ਉਨ੍ਹਾਂ ਦੇ ਧਰਮਾ ਦੇ ਆਧਾਰ ਉਤੇ ਪਾੜਨਾ ਸੁਰੂ ਕਰ ਦਿੱਤਾ ਅਤੇ ਭਾਰਤੀ ਰਾਜਨੀਤੀ ਵਿਚ ਵੀ ਦੁਫੇੜ-ਪਾਊ ਚਾਲਾ ਚੱਲਣੀਆ ਸੁਰੂ ਕਰ ਦਿੱਤੀਆ। ਉਨ੍ਹਾ ਆਪਣੇ ਆਪ ਨੂੰ ਮੁਸਲਮਾਨਾ ਦੇ ਰਖਵਾਲੇ ਕਹਿਣਾ ਸੁਰੂ ਕਰ ਦਿੱਤਾ ਅਤੇ ਇਸੇ ਤਰ੍ਹਾਂ ਜ਼ਿਮੀਂਦਾਰਾਂ, ਭੋਂ ਮਾਲਕਾਂ ਅਤੇ ਪੜ੍ਹੀ ਹੋਈ ਮਧ-ਸ੍ਰੇਣੀ ਦੀ ਸਰਪ੍ਰਸਤੀ ਕਰਨੀ ਸੁਰੂ ਕਰ ਦਿੱਤੀ। ਉਨ੍ਹਾਂ ਨੇ ਹੋਰ ਵੀ ਕਈ ਪ੍ਰਕਾਰ ਦੀਆ ਵੰਡਾਂ ਕਰਨ ਦੇ ਯਤਨ ਕੀਤੇ। ਉਨ੍ਹਾਂ ਬੰਗਾਲੀਆ [illegible] ਭਾਰਾ ਹੋਣ ਦਾ ਪ੍ਰਚਾਰ ਕੀਤਾ ਤੇ ਇਸ [illegible] ਪ੍ਰਾਂਤ-ਵਾਦ ਨੂੰ ਉਤਸ਼ਾਹ ਦਿੱਤਾ। ਉਨ੍ਹਾ ਨੇ ਭਾਰਤੀ ਸਮਾਜ ਦੀ ਵਰਣ ਵੰਡ ਦਾ ਵੀ ਸਹਾਰਾ ਲਿਆ। ਗ਼ੈਰ-ਬ੍ਰਾਹਮਣਾ ਨੂੰ ਬ੍ਰਾਹਮਣਾਂ ਦੇ ਵਿਰੁਧ ਅਤੇ ਹੇਠਲੀਆ ਜ਼ਾਤਾ ਨੂੰ ਉਪਰਲੀਆਂ ਜ਼ਾਤਾ ਦੇ ਵਿਰੁਧ ਉੱਕਸਾਉਣਾ ਸ਼ੁਰੂ ਕੀਤਾ। ਯੂ. ਪੀ. ਤੇ ਬਿਹਾਰ ਦੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਪਾੜ ਪਾਉਣ ਲਈ ਇਥੇ

ਉਰਦੂ ਦੀ ਥਾਂ ਹਿੰਦੀ ਚਾਲੂ ਕਰਨ ਦੀਆਂ ਮੰਗਾਂ ਮੰਨਣੀਆਂ ਸ਼ੁਰੂ ਕੀਤੀਆਂ। ਇਸ ਪ੍ਰਕਾਰ ਭਾਰਤੀ ਵਸੋਂ ਦੀਆਂ ਯੋਗ ਮੰਗਾਂ ਲੋਕਰਾਜੀ ਸਮਸਿਆਵਾ ਨੂੰ ਵੀ ਘਿਰਣਾ ਦੀ ਰੰਗਤ ਦੇਣੀ ਸੁਰੂ ਕੀਤੀ ।

ਭਾਰਤੀ ਸਮਾਜਕ ਸਥਿਤੀ ਬੜੀ ਜਟਲ ਸੀ। ਕਈ ਅੰਦਰੂਨੀ ਸਮਾਜਕ ਮਾਮਲਿਆਂ ਵਿਚ ਠੀਕ ਤੇ ਗ਼ਲਤ ਗੱਲਾਂ ਇਕ ਦੂਜੇ ਵਿਚ ਉਲਝੀਆਂ ਹੋਈਆ ਸਨ ਜਿਨ੍ਹਾਂ ਨੂੰ ਨਿਖੇੜਨਾ ਜ਼ਰੂਰੀ ਸੀ। ਪਰ ਵਿਦੇਸੀ ਹੁਕਮਰਾਨਾਂ ਨੇ ਇਸ ਜਟਿਲਤਾ ਦਾ ਲਾਭ ਉਠਾਉਣਾ ਸ਼ੁਰੂ ਕਰ ਦਿੱਤਾ ।

ਮੁਸਲਮ ਫ਼ਿਰਕਾਪ੍ਰਸਤੀ ਦੇ ਵਿਕਾਸ ਵਿਚ ਸਈਅਦ ਅਹਿਮਦ ਖ਼ਾਨ ਦਾ ਬੜਾ ਹੱਥ ਦਸਦੇ ਹਨ। ਉਸ ਨੇ ਇਕ ਵਿੱਦਿਅਕ ਨੇਤਾ ਤੇ ਸੁਧਾਰਕ ਤੌਰ ਤੇ ਜੀਵਨ ਸੁਰੂ ਕੀਤਾ। ਉਸਨੇ ਕੁਰਾਨ ਦੀ ਨਵੀਨ ਵਿਚਾਰਾ ਨਾਲ ਵਿਆਖਿਆ ਕਰਕੇ ਸੇਵਾ ਭਾਵ ਉਤੇ ਜੋਰ ਦਿੱਤਾ। ਇਨ੍ਹਾਂ ਵਿਚਾਰਾਂ ਕਾਰਨ ਉਸ ਦਾ ਰੂੜੀਵਾਦੀ ਮੁਸਲਮਾਨ ਨੇਤਾਵਾ ਨਾਲ ਜ਼ਬਰਦਸਤ ਮਤ-ਭੇਦ ਵੀ ਹੋਇਆ। ਇਸ ਸਮੇਂ ਸਈਅਦ ਅਹਿਮਦ ਹਿੰਦੂਆਂ ਮੁਸਲਮਾਨਾਂ ਵਿਚਕਾਰ ਸਾਂਝ ਤੇ ਸਦਭਾਂਵਨਾ ਦੇ ਹੱਕ ਵਿਚ ਸੀ। ਜਦੋਂ ਉਸ ਨੇ ਅਲੀਗੜ੍ਹ ਵਿਚ ਮੁਹੰਮਡਨ ਐਂਗਲੋ-ਓਰੀਐਂਟਲ ਕਾਲਜ ਦੀ ਸਥਾਪਨਾ ਕਰਵਾਈ ਤਾਂ ਹਿੰਦੂਆ ਤੇ ਮੁਸਲਮਾਨਾਂ, ਦੋਹਾਂ ਨੇ ਚੰਦੇ ਦਿੱਤੇ ਪਰ ਇੰਡੀਅਨ ਨੈਸਨਲ ਕਾਗਰਸ ਦੇ ਹੋਂਦ ਵਿਚ ਆਉਣ ਨਾਲ ਸਈਅਦ ਅਹਿਮਦ ਨੂੰ ਮੁਸਲਮਾਨਾਂ ਬਾਰੇ ਚਿੰਤਾ ਲਗ ਗਈ, ਵਿਸੇਸ ਕਰਕੇ ਮੁਸਲਮਾਨ ਜ਼ਿਮੀਂਦਾਰਾਂ ਬਾਰੇ ਜਿਨ੍ਹਾਂ ਨੇ ਉਸ ਦੀ ਸਹ ਇਤਾ ਕੀਤੀ ਸੀ। ਪਰਦੇ ਦੇ ਪਿਛਿਓਂ ਅੰਗ੍ਰੇਜ਼ ਵੀ ਤੁਣਕੇ ਮਾਰ ਰਹੇ ਸਨ। ਹੁਣ ਉਸ ਨੇ ਹਿੰਦੂਆਂ ਤੇ ਮੁਸਲਮਾਨਾਂ ਦੇ ਹਿੱਤ ਵਖਰੇ ਹੋਣ ਦਾ ਐਲਾਨ ਕੀਤਾ। ਜਦੋਂ 1885 ਵਿਚ ਇੰਡੀਅਨ ਕਾਂਗਰਸ ਦੀ ਸਥਾਪਨਾ ਹੋਈ ਤਾ ਉਹ ਰਾਜਾ ਸ਼ਿਵ ਪ੍ਰਸ਼ਾਦ ਨਾਲ ਮਿਲ ਕੇ ਅੰਗ੍ਰੇਜ਼ਾਂ ਦੇ ਹੱਕ ਵਿਚ ਬੋਲਣ ਲਗ ਪਿਆ। ਉਸ ਨੇ ਇਸ ਗੱਲ ਦਾ ਪ੍ਰਚਾਰ ਕੀਤਾ ਕਿ ਜੇ ਅੰਗ੍ਰੇਜ ਭਾਰਤ ਛਡ ਗਏ ਤਾਂ ਮੁਸਲਮਾਨ ਹਿੰਦੂਆਂ ਦੇ ਟਾਕਰੇ ਉਤੇ ਘਟ ਰਹਿ ਜਾਣਗੇ ਤੇ ਹਿੰਦੂ ਮੁਸਲਮਾਨਾ ਨਾਲ ਚੰਗਾ ਵਰਤਾਓ ਨਹੀਂ ਕਰਨਗੇ। ਉਸ ਨੇ ਮੁਸਲਮਾਨਾਂ ਨੂੰ ਕਾਂਗਰਸ ਵਿਚ ਸ਼ਾਮਲ ਹੋਣ ਤੋਂ ਵਰਜਿਆ, ਭਾਵੇਂ ਬਦਰ-ਉੱਦੀਨ ਤਾਇਬਜੀ ਵਰਗੇ ਮੁਸਲਮਾਨ ਨੇਤਾ ਇਸ ਵਿਚ ਸ਼ਾਮਲ ਹੋਣ ਲਈ ਪ੍ਰੇਰ ਰਹੇ ਸਨ।

ਸਈਅਦ ਅਹਿਮਦ ਖ਼ਾਨ ਵਰਗੇ ਮੁਸਲਮਾਨ ਨੇਤਾਵਾਂ ਦੇ ਵਿਚਾਰ ਪ੍ਰਤਿਗਾਮੀ ਹੀ ਨਹੀਂ ਸਗੋਂ ਅਣ-ਵਿਗਿਆਨਕ ਤੇ ਅਸਲੀਅਤ ਦੇ ਉਲਟ ਸਨ। ਭਾਵੇਂ ਹਿੰਦੂਆ ਤੇ ਮੁਸਲਮਾਨਾਂ ਦਾ ਧਰਮ ਵੱਖੋ ਵੱਖਰਾ ਸੀ, ਪਰ ਉਨ੍ਹਾਂ ਦੇ ਆਰਥਕ ਤੇ ਰਾਜਨੀਤਕ ਹਿੱਤ ਸਾਂਝੇ ਸਨ। ਇਥੋਂ ਤੱਕ ਕਿ ਸਮਾਜਕ ਤੇ ਸਭਿਆਚਾਰਕ

ਢਾਂਚਾ ਵੀ ਇਕ ਹੋ ਚੁਕਿਆ ਸੀ। ਪ੍ਰਮਾਣ ਵਜੋਂ ਬੰਗਾਲੀ ਮੁਸਲਮਾਨ ਬੰਗਾਲੀ ਹਿੰਦੂਆਂ ਦੇ ਪੰਜਾਬੀ ਮੁਸਲਮਾਨਾਂ ਨਾਲੋਂ ਵਧੇਰੇ ਨੇੜੇ ਸਨ। ਸਭ ਤੋਂ ਵੱਡੀ ਗੱਲ ਇਹ ਕਿ ਹਿੰਦੂ ਤੇ ਮੁਸਲਮਾਨ ਦੋਹਾਂ ਨੂੰ ਲੁਟਣ ਵਾਲੀ ਹਕੂਮਤ ਇਕੋ ਹੀ ਸੀ। ਸਈਅਦ ਅਹਿਮਦ ਖ਼ਾਨ ਨੇ 1884 ਵਿਚ ਆਪ ਹੀ ਲਿਖਿਆ ਸੀ :

> ਕੀ ਤੁਹਾਡੀ ਭੋਇੰ ਇਕੋ ਨਹੀਂ ! ਕੀ ਤੁਸੀਂ ਇਕੋ ਹੀ ਭੂਮੀ ਵਿਚ ਦਫ਼ਨਾਏ ਨਹੀਂ ਜਾਂਦੇ ? ਕੀ ਤੁਸੀਂ ਇਕੋ ਭੋਇੰ ਉਤੇ ਤੁਰਦੇ ਤੇ ਓਸੇ ਭੋਇੰ ਉਤੇ ਜ਼ਿੰਦਗੀ ਬਤੀਤ ਨਹੀਂ ਕਰਦੇ ? ਚੇਤੇ ਰਖੋ ਕਿ ਹਿੰਦੂ ਤੇ ਮੁਸਲਮ ਸਬਦ ਤਾ ਕੇਵਲ ਧਾਰਮਕ ਸ਼ਬਦ ਹਨ, ਨਹੀਂ ਤਾਂ ਕੀ ਹਿੰਦੂ, ਕੀ ਮੁਸਲਮਾਨ ਤੇ ਕੀ ਈਸਾਈ ਏਸ ਇਕੋ ਰਾਸਟ੍ਰ ਦੇ ਵਸਨੀਕ ਹਨ। ਇਨ੍ਹਾਂ ਸਾਰੇ ਵੱਖ ਵੱਖ ਕਬੀਲਿਆ ਨੂੰ ਇਕ ਰਾਸਟ੍ਰ ਕਹਿਣਾ ਚਾਹੀਦਾ ਹੈ। ਇਨ੍ਹਾਂ ਨੂੰ ਇਕ ਮੁੱਠ ਹੋ ਕੇ ਰਹਿਣਾ ਚਾਹੀਦਾ ਹੈ। ਇਸੇ ਵਿਚ ਹੀ ਦੇਸ਼ ਦਾ ਭਲਾ ਹੈ ਤੇ ਇਸੇ ਵਿਚ ਹੀ ਦੇਸ ਦੀ ਸਮੁੱਚੀ ਵਸੋਂ ਦਾ।

ਇਸ ਲਈ ਇਸ ਗੱਲ ਦਾ ਵਿਸਲੇਸਣ ਬੜਾ ਜ਼ਰੂਰੀ ਹੈ ਕਿ ਮੁਸਲਮਾਨਾ ਵਿਚ ਫਿਰਕੂ ਲੀਹਾਂ ਉਤੇ ਨਵੀਂ ਸੋਚਣੀ ਦਾ ਜਨਮ ਕਿਵੇਂ ਹੋਇਆ।

ਇਸ ਦਾ ਇਕ ਕਾਰਨ ਇਹ ਵੀ ਸੀ ਕਿ ਮੁਸਲਮਾਨ ਵਿੱਦਿਆ, ਵਪਾਰ ਤੇ ਉਦਯੋਗ ਦੇ ਖੇਤ੍ਰ ਵਿਚ ਪਛੜੇ ਹੋਏ ਸਨ। ਮੁਸਲਮਾਨ ਉੱਚੀ ਸ੍ਰੇਣੀ ਵਿਚ ਵਧੇਰੇ ਕਰਕੇ ਜਿਮੀਂਦਾਰ ਤੇ ਰਈਸ ਹੀ ਆਉਂਦੇ ਸਨ। ਉਨ੍ਹੀਵੀਂ ਸਦੀ ਦੇ ਪਹਿਲੇ ਸੱਤਰ ਸਾਲ ਉੱਚ ਸ੍ਰੇਣੀ ਦੇ ਮੁਸਲਮਾਨ ਅੰਗ੍ਰੇਜ਼ਾਂ ਦੇ ਬਹੁਤ ਵਿਰੋਧੀ ਸਨ। ਉਹ ਨਵੀਨ ਵਿੱਦਿਆ ਦਾ ਖੰਡਨ ਕਰਦੇ ਸਨ ਤੇ ਪ੍ਰੰਪਰਾਵਾਦੀ ਵਿਚਾਰਾ ਦਾ ਆਗਮਨ। ਦੇਸ਼ ਵਿਚ ਪੜ੍ਹੇ ਲਿਖੇ ਮੁਸਲਮਾਨਾ ਦੀ ਗਿਣਤੀ ਵਿਚ ਕੋਈ ਵਾਧਾ ਨਹੀ ਹੋਇਆ। ਨਤੀਜੇ ਦੇ ਤੌਰ ਤੇ ਮੁਸਲਮਾਨ ਬੁਧੀਜੀਵੀ ਵਿਗਿਆਨ, ਲੋਕਰਾਜ ਤੇ ਰਾਸ਼ਟ੍ਰਵਾਦ ਦੇ ਪੱਛਮੀ ਵਿਚਾਰਾਂ ਤੋਂ ਵਾਂਝੇ ਰਹੇ। ਬਹੁਤ ਪਿਛੋਂ ਸਈਅਦ ਅਹਿਮਦ ਖ਼ਾਨ, ਨਵਾਬ ਅਬਦੁਲ ਲਤੀਫ਼, ਬਦਰ-ਉੱਦੀਨ ਤਾਇਬਜੀ ਆਦਿ ਦੇ ਪ੍ਰਭਾਵ ਥੱਲੇ ਹੀ ਮੁਸਲਮਾਨਾ ਵਿਚ ਨਵੀਨ ਵਿੱਦਿਆ ਦਾ ਵਿਕਾਸ ਹੋਇਆ। ਫੇਰ ਵੀ ਮੁਸਲਮਾਨਾਂ ਵਿਚ ਪੜ੍ਹੇ ਲਿਖਿਆਂ ਦੀ ਗਿਣਤੀ ਹਿੰਦੂਆ,ਪਾਰਸੀਆਂ ਤੇ ਜਾ ਈਸਾਈਆਂ ਵਿਚ ਪੜ੍ਹੇ ਲਿਖਿਆ ਦੀ ਨਿਸਬਤ ਬਹੁਤ ਘਟ ਸੀ। ਇਸੇ ਤਰ੍ਹਾ ਵਪਾਰ ਤੇ ਉਦਯੋਗ ਵਿਚ ਮੁਸਲਮਾਨਾ ਨੇ ਬਹੁਤ ਘਟ ਭਾਗ ਲਿਆ ਸੀ। ਜਿਹੜੇ ਥੋੜ੍ਹੇ ਬਹੁਤ ਬੁਧੀਜੀਵੀ, ਕਾਰਖ਼ਾਨੇਦਾਰ ਜਾ ਵਪਾਰੀ ਹੈ ਵੀ ਸਨ ਉਹ ਵੀ ਮੁਸਲਮਾਨ ਜਨ-ਸਮੂਹ ਨੂੰ ਦਬਾਈ ਰਖਣ ਵਿਚ ਪ੍ਰਤਿਗਾਮੀ ਜ਼ਿਮੀਂਦਾਰਾਂ

ਦਾ ਸਾਥ ਦਿੰਦੇ ਸਨ । ਇਹ ਅਸੀਂ ਪਹਿਲਾਂ ਹੀ ਵੇਖ ਚੁੱਕੇ ਹਾਂ ਕਿ ਭੋਂ-ਮਾਲਕ ਤੇ ਜ਼ਿਮੀਂਦਾਰ, ਭਾਵੇਂ ਹਿੰਦੂ ਸਨ ਜਾਂ ਮੁਸਲਮਾਨ, ਸ੍ਵਾਰਥ ਕਾਰਨ ਬਰਤਾਨਵੀ ਰਾਜ ਦੀ ਸਹਾਇਤਾ ਕਰਦੇ ਸਨ । ਪਰ ਹਿੰਦੂਆਂ ਵਿਚ ਨਵੀਨ ਬੁਧੀਜ਼ੀਵੀਆਂ ਅਤੇ ਉਭਰ ਰਹੀਆਂ ਵਪਾਰਕ ਤੇ ਉਦਯੋਗਕ ਸ਼੍ਰੇਣੀਆਂ ਨੇ ਭੋਂ-ਮਾਲਕਾਂ ਨੂੰ ਲੀਡਰੀ ਦੇ ਖੇਤ੍ਰ ਵਿਚੋਂ ਕਢ ਦਿੱਤਾ । ਮੰਦੇ ਭਾਗਾਂ ਨੂੰ ਮੁਸਲਮਾਨਾਂ ਵਿਚ ਇਹ ਗੱਲ ਉਲਟੀ ਸੀ ।

ਮੁਸਲਮਾਨਾਂ ਦੇ ਵਿੱਦਿਅਕ ਪਿਛਾਂਹ-ਖਿਚੂਪਨ ਦਾ ਇਕ ਹੋਰ ਨੁਕਸਾਨ ਵੀ ਸੀ । ਕਿਉਂਕਿ ਸਰਕਾਰੀ ਨੌਕਰੀਆ ਲਈ ਨਵੀਨ ਵਿੱਦਿਆ ਅਵੱਸਕ ਸੀ । ਮੁਸਲਮਾਨ ਏਸ ਖੇਤ੍ਰ ਵਿਚ ਗ਼ੈਰ-ਮੁਸਲਮਾਨਾਂ ਨਾਲੋਂ ਪਛੜੇ ਰਹਿ ਗਏ । ਉਂਜ ਵੀ 1858 ਤੋਂ ਪਿਛੋਂ ਸਰਕਾਰ ਵੀ ਮੁਸਲਮਾਨਾ ਦਾ ਵਿਰੋਧ ਕਰਨ ਲਗ ਪਈ ਸੀ ਕਿਉਂਕਿ ਉਨ੍ਹਾਂ ਦੇ ਵਿਚਾਰ ਅਨੁਸਾਰ 1857 ਦੀ ਬਗ਼ਾਵਤ ਲਈ ਇਹੀਓ ਜਿੰਮੇਵਾਰ ਸਨ । ਹਾਂ ਜਦੋਂ ਮੁਸਲਮਾਨਾ ਵਿਚ ਨਵੀਨ ਵਿੱਦਿਆ ਫੈਲ ਹੀ ਗਈ ਤਾ ਉਨ੍ਹਾ ਨੂੰ ਵੀ ਨੌਕਰੀਆ ਤੇ ਵਪਾਰ ਵਿਚ ਮੌਕੇ ਮਿਲਣ ਲਗ ਪਏ । ਉਨ੍ਹਾ ਦੀ ਅੱਖ ਵੀ ਸਰਕਾਰੀ ਨੌਕਰੀਆ ਉਤੇ ਜਾ ਲੱਗੀ । ਪਰ ਭਾਰਤ ਦੇ ਪਛੜੀ ਹੋਈ ਬਸਤੀ ਹੋਣ ਕਾਰਨ ਇਥੇ ਰੋਜਗਾਰ ਦੇ ਮੌਕੇ ਬਹੁਤ ਹੀ ਘਟ ਸਨ । ਇਨ੍ਹਾ ਹਾਲਤਾਂ ਵਿਚ ਬਰਤਾਨਵੀ ਅਫ਼ਸਰਾ ਤੇ ਵਫ਼ਾਦਾਰ ਮੁਸਲਮਾਨ ਨੇਤਾਵਾਂ ਲਈ ਪੜ੍ਹੇ ਲਿਖੇ ਮੁਸਲਮਾਨਾਂ ਨੂੰ ਪੜ੍ਹੇ ਲਿਖੇ ਹਿੰਦੂਆ ਵਿਰੁਧ ਉਕਸਾਉਣਾ ਬਹੁਤ ਸੌਖਾ ਸੀ । ਸਈਅਦ ਅਹਿਮਦ ਤੇ ਉਸ ਦੇ ਸਾਥੀਆ ਨੇ ਨੌਕਰੀਆ ਦੇ ਸੰਬੰਧ ਵਿਚ ਮੁਸਲਮਾਨਾਂ ਲਈ ਖ਼ਾਸ ਰਿਆਇਤਾਂ ਦੀ ਮੰਗ ਕੀਤੀ । ਉਨ੍ਹਾਂ ਨੇ ਐਲਾਨ ਕੀਤਾ ਕਿ ਜੇ ਪੜ੍ਹਿਆ ਲਿਖਿਆ ਮੁਸਲਮਾਨ ਸਰਕਾਰ ਨਾਲ ਵਫ਼ਾਦਾਰ ਰਹੇਗਾ ਤਾ ਉਸ ਨੂੰ ਸਰਕਾਰੇ ਦਰਬਾਰੇ ਨੌਕਰੀ ਮਿਲਣ ਦੀ ਬਹੁਤ ਸੰਭਾਵਨਾ ਹੈ । ਕੁਝ ਕੁ ਹਿੰਦੂ ਤੇ ਪਾਰਸੀ ਵੀ ਇਹੀਓ ਦਲੀਲਾ ਆਪੋ ਆਪਣੇ ਫ਼ਿਰਕਿਆ ਨੂੰ ਦੇਣ ਲੱਗੇ, ਪਰ ਅਜਿਹੇ ਨੇਤਾਵਾਂ ਦੀ ਗਿਣਤੀ ਥੋੜ੍ਹੀ ਸੀ । ਇਸ ਦਾ ਨਤੀਜਾ ਇਹ ਨਿਕਲਿਆ ਕਿ ਜਿਥੇ ਸਾਰੇ ਦੇਸ਼ ਵਿਚ ਸੁਤੰਤ੍ਰ ਤੇ ਰਾਸ਼ਟ੍ਰਵਾਦੀ ਵਕੀਲ, ਪੱਤਰਕਾਰ, ਵਿਦਿਆਰਥੀ, ਵਪਾਰੀ ਤੇ ਕਾਰਖ਼ਾਨੇਦਾਰ ਰਾਜਨੀਤਕ ਨੇਤਾ ਬਣ ਰਹੇ ਸਨ ਮੁਸਲਮਾਨਾ ਵਿਚ ਰਾਜਨੀਤਕ ਲੀਡਰੀ ਸਰਕਾਰ ਨਾਲ ਵਫ਼ਾਦਾਰ ਭੋਂ-ਮਾਲਕਾ ਤੇ ਜ਼ਿਮੀਦਾਰਾ ਦੇ ਪ੍ਰਭਾਵ ਅਧੀਨ ਹੀ ਰਹੀ । ਬੰਬਈ ਇਕੋ ਇਕ ਪ੍ਰਾਤ ਸੀ ਜਿਥੇ ਮੁਸਲਮਾਨਾਂ ਨੇ ਵਿੱਦਿਆ ਤੇ ਵਪਾਰ ਵਲ ਸਮੇਂ ਸਿਰ ਧਿਆਨ ਦਿੱਤਾ । ਇਥੋਂ ਹੀ ਨੈਸਨਲ ਕਾਂਗਰਸ ਨੂੰ ਬਦਰ-ਉੱਦੀਨ ਤਾਇਬਜੀ, ਆਰ. ਐਮ, ਸਿਆਨੀ, ਏ. ਭੀਮ ਜੀ ਅਤੇ ਨੌਜਵਾਨ ਬੈਰਿਸਟਰ ਮੁਹੰਮਦ ਅਲੀ ਜਿਨਾਹ ਵਰਗੇ ਨੇਤਾ ਵੀ ਮਿਲੇ । ਉਂਜ ਬੰਗਾਲ. ਯੂ. ਪੀ. ਤੇ ਪੰਜਾਬ ਵਿਚ ਨਵੀਨ ਵਿਚਾਰਾਂ ਦੇ ਪਸਾਰ ਨਾਲ ਮੁਸਲਮਾਨਾ ਵਿਚਕਾਰ ਰਾਸ਼ਟ੍ਰੀਵਾਦੀ ਧੜੇ ਹੋਂਦ ਵਿਚ ਆਉਣ ਲੱਗੇ ਜਿਨ੍ਹਾਂ ਨੇ ਲੀਡਰੀ ਵਿਚ ਸਰਕਾਰੀ

ਵਫ਼ਾਦਾਰ ਮੁਸਲਮਾਨਾਂ ਦੀ ਇਜਾਰੇਦਾਰੀ ਨੂੰ ਤੋੜਿਆ। ਅਸੀਂ ਇਸ ਸਮੱਸਿਆ ਦਾ ਸਾਰ ਦੇਣ ਲਈ ਪੰਡਿਤ ਜਵਾਹਰ ਲਾਲ ਨਹਿਰੂ ਦੀ "ਭਾਰਤ ਦੀ ਭਾਲ" ਵਿਚੋਂ ਇਕ ਟੂਕ ਦੇ ਸਕਦੇ ਹਾ :

> ਹਿੰਦੂ ਤੇ ਮੁਸਲਮਾਨ ਮਧ ਸ਼੍ਰੇਣੀਆਂ ਦੀ ਉੱਨਤੀ ਤੇ ਵਿਕਾਸ ਵਿਚ ਇਕ ਪੀੜ੍ਹੀ ਦਾ ਪਾੜਾ ਰਿਹਾ ਹੈ ਅਤੇ ਇਹ ਪਾੜ ਅੱਜ ਵੀ ਕਈ ਖੇਤ੍ਰਾ ਵਿਚ ਨਜਰ ਆ ਰਿਹਾ ਹੈ — ਰਾਜਨੀਤਕ, ਆਰਥਕ ਤੇ ਹੋਰ ਖੇਤ੍ਰਾ ਵਿਚ। ਇਹ ਪਾੜ ਹੀ ਹੈ, ਜਿਹੜਾ ਮੁਸਲਮਾਨਾਂ ਵਿਚ ਮਨੋ-ਵਿਗਿਆਨ ਭੈ ਪੈਦਾ ਕਰ ਰਿਹਾ ਹੈ।

ਇਸ ਸਮੇਂ ਫ਼ਿਰਕਾਪ੍ਰਸਤ ਸੋਚਣੀ ਦਾ ਇਕ ਹੋਰ ਕਾਰਨ ਵੀ ਸੀ। ਭਾਰਤ ਦਾ ਇਤਿਹਾਸ ਹੀ ਅੰਗਰੇਜ਼ਾਂ ਵਲੋਂ ਵਿਗਾੜ ਕੇ ਪੇਸ਼ ਕੀਤਾ ਰਿਹਾ ਸੀ ਪਰ ਜਦੋਂ ਭਾਰਤੀਆ ਨੇ ਵੀ ਇਹ ਕੰਮ ਹੱਥ ਵਿਚ ਲਿਆ ਤਾਂ ਉਹ ਵੀ ਉਨ੍ਹਾਂ ਦੇ ਹੀ ਪੈਰ ਚਿੰਨ੍ਹਾ ਤੇ ਚਲ ਕੇ ਫ਼ਿਰਕੂ ਰੰਗਤ ਦੇਣ ਲੱਗੇ। ਪ੍ਰਮਾਣ ਵਜੋਂ ਆਦਿ ਕਾਲ ਨੂੰ ਹਿੰਦੂ ਕਾਲ ਕਿਹਾ ਤੇ ਪੜ੍ਹਾਇਆ ਜਾਣ ਲੱਗਿਆ ਤੇ ਮਧ ਕਾਲ ਨੂੰ ਮੁਸਲਮਾਨ ਕਾਲ। ਮਧ ਕਾਲ ਵਿਚ ਤੁਰਕਾ, ਅਫ਼ਗਾਨਾਂ ਤੇ ਮੁਗ਼ਲਾਂ ਦਾ ਰਾਜ ਰਿਹਾ ਸੀ। ਇਨ੍ਹਾ ਦੇ ਵੱਖੋ-ਵੱਖਰੇ ਗੁਣਾਂ ਤੇ ਕਰਤੱਵਾ ਦਾ ਵਿਸਲੇਸ਼ਣ ਕੀਤੇ ਬਿਨਾਂ ਇਨ੍ਹਾ ਸਭ ਨੂੰ ਮੁਸਲਮਾਨ ਕਹਿ ਕੇ ਇਕੋ ਰੱਸੇ ਬੰਨ੍ਹ ਦਿੱਤਾ ਗਿਆ। ਅਤੇ ਇਸ ਕਾਲ ਨੂੰ ਹੀ ਮੁਸਲਮਾਨ ਕਾਲ ਕਹਿਣ ਲਗ ਪਏ। ਮੁਸਲਮਾਨ ਕਾਲ ਕਹਿਣ ਦਾ ਭਾਵ ਇਹ ਸੀ ਕਿ ਰਾਜ ਕਰਨ ਵਾਲੇ ਸਾਰੇ ਮੁਸਲਮਾਨ ਸਨ ਤੇ ਪਰਜਾ ਸਾਰੀ ਹਿੰਦੂ। ਅਸਲੀਅਤ ਇਹ ਸੀ ਕਿ ਹਾਕਮ, ਅਮੀਰ, ਰਾਜੇ ਤੇ ਜ਼ਿਮੀਂਦਾਰ, ਉਹ ਭਾਵੇਂ ਹਿੰਦੂ ਸਨ ਤੇ ਭਾਵੇਂ ਮੁਸਲਮਾਨ — ਬਾਕੀ ਜਨ-ਸਮੂਹ ਨੂੰ, ਕੀ ਹਿੰਦੂ ਤੇ ਕੀ ਮੁਸਲਮਾਨ, ਇਕੋ ਅੱਖ ਨਾਲ ਵੇਖਦੇ ਸਨ, ਘਿਰਣਾ ਦੀ ਅੱਖ ਨਾਲ, ਉਹ ਵੀ ਆਪਣੇ ਲਾਭ ਤੇ ਹਿੱਤਾ ਲਈ। ਮੁਸਲਮਾਨ ਜਨਤਾ ਉਤੇ ਵੀ ਉਹੀਓ ਕਰ ਲਗਦੇ ਸਨ ਜਿਹੜੇ ਹਿੰਦੂ ਜਨਤਾ ਉਤੇ ਅਤੇ ਦੋਵੇਂ ਉਪਰਲੀਆਂ ਸ੍ਰੇਣੀਆਂ ਤੋਂ ਬੜੇ ਦੁਖੀ ਸਨ। ਇਨ੍ਹਾ ਇਤਿਹਾਸਕਾਰਾ ਨੇ ਇਹ ਸੋਚਣ ਦਾ ਯਤਨ ਨਹੀਂ ਸੀ ਕੀਤਾ ਕਿ ਭਾਰਤੀ ਰਾਜਨੀਤੀ ਬਿਲਕੁਲ ਉਸੇ ਤਰ੍ਹਾਂ ਦੀ ਸੀ ਜਿਸ ਤਰ੍ਹਾਂ ਦੀ ਇਨ੍ਹਾਂ ਸਮਿਆਂ ਵਿਚ ਦੂਜੇ ਦੇਸ਼ਾ ਦੀ ਸੀ। ਇਹ ਧਾਰਮਕ ਭਾਵਨਾਵਾਂ ਉਤੇ ਅਧਾਰਤ ਹੋਣ ਦੀ ਥਾਂ ਆਰਥਕ ਅਤੇ ਰਾਜਨੀਤਕ ਹਿੱਤਾ ਉਤੇ ਅਧਾਰਤ ਸੀ। ਇਹ ਗੱਲ ਵੱਖਰੀ ਹੈ ਕਿ ਰਾਜੇ ਵੀ ਤੇ ਉਨ੍ਹਾ ਦੇ ਵਿਰੋਧੀ ਵੀ ਜਨ-ਸਮੂਹ ਨੂੰ ਔਝੜ ਰਸਤੇ ਪਾਉਣ ਲਈ ਆਪਣੇ ਪਦਾਰਥਵਾਦੀ ਆਸਿਆ ਤੇ ਮਨੋਰਥਾਂ

ਨੂੰ ਛੁਪਾਉਣ ਲਈ ਧਰਮ ਦੀ ਆੜ ਲੈਂਦੇ ਸਨ। ਪਰ ਇਸ ਦਾ ਭਾਵ ਇਹ ਨਹੀਂ ਕਿ ਮਨੋਰਥ ਹੀ ਫ਼ਿਰਕੂ ਜਾਂ ਧਾਰਮਕ ਸਨ। ਉਂਜ ਵੀ ਕੀ ਬਰਤਾਨਵੀ ਤੇ ਕੀ ਦੂਜੇ ਇਤਿਹਾਸਕਾਰਾਂ ਨੇ ਸਮੁੱਚੇ ਭਾਰਤ ਦੀ ਸਭਿਆਚਾਰਕ ਇਕਾਈ ਵਲ ਧਿਆਨ ਨਹੀਂ ਸੀ ਦਿੱਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਭਾਰਤੀ ਸਭਿਅਤਾ ਵਿਚ ਅੰਤਰ ਸੀ, ਪਰ ਇਸ ਸਾਰੇ ਸਭਿਆਚਾਰਕ ਢਾਂਚੇ ਨੂੰ ਇਕ ਖ਼ਾਸ ਕਿਸਮ ਦੀ ਸਾਂਝ ਨੇ ਬੰਨ੍ਹੀ ਰਖਿਆ ਸੀ ਜਿਹੜੀ ਧਰਮ ਉਤੇ ਅਧਾਰਤ ਹੋਣ ਦੀ ਥਾਂ ਸ਼੍ਰੇਣੀਆਂ ਜਾਂ ਪ੍ਰਾਂਤਾਂ ਉਤੇ ਅਧਾਰਤ ਸੀ। ਇਤਿਹਾਸ ਵਿਚ ਹਿੰਦੂ ਸਭਿਅਤਾ ਤੇ ਮੁਸਲਿਮ ਸਭਿਅਤਾ ਨੂੰ ਵੱਖ-ਵੱਖ ਕਰ ਕੇ ਪੇਸ਼ ਕਰਨਾ ਕੁਰਾਹੇ ਪਾਉਣ ਵਾਲੀ ਗੱਲ ਸੀ।

ਧਾਰਮਕ ਸੁਧਾਰਾਂ ਵਾਲੀਆਂ ਲਹਿਰਾਂ ਦਾ ਵੀ ਇਹੀਓ ਪ੍ਰਭਾਵ ਪਿਆ। ਇਨ੍ਹਾਂ ਲਹਿਰਾਂ ਨੇ ਬੇਦਲੀਲ ਵਹਿਮਾਂ ਭਰਮਾਂ ਤੇ ਰਵਾਇਤਾਂ ਦਾ ਖੰਡਨ ਕਰਕੇ ਦਲੀਲ ਵਾਲੇ ਮਨੁੱਖਵਾਦੀ ਵਿਚਾਰਾਂ ਦਾ ਪ੍ਰਚਾਰ ਕੀਤਾ ਅਤੇ ਉਨ੍ਹੀਵੀਂ ਸਦੀ ਵਾਲੇ ਬਹੁਤ ਸਾਰੇ ਘਟੀਆ ਧਾਰਮਕ ਵਿਸ਼ਵਾਸਾਂ ਤੋਂ ਲੋਕਾਂ ਨੂੰ ਮੁਕਤ ਕਰਵਾਇਆ ਅਤੇ ਇਸ ਪ੍ਰਕਾਰ ਲੋਕਾਂ ਵਿਚ ਸ੍ਵੈਮਾਣ ਨੂੰ ਜਨਮ ਤੇ ਵਿਕਾਸ ਦਿੱਤਾ। ਪਰ ਇਸ ਦੇ ਨਾਲ ਹੀ ਕਈ ਨੇਤਾ ਹਿੰਦੂਆਂ, ਮੁਸਲਮਾਨਾਂ, ਸਿਖਾਂ ਤੇ ਪਾਰਸੀਆਂ ਨੂੰ ਵੱਖ ਵੱਖ ਕਰਨ ਵਿਚ ਲੱਗੇ ਹੋਏ ਸਨ। ਇਥੋਂ ਤਕ ਹਿੰਦੂਆਂ ਵਿਚਕਾਰ ਵੀ ਉੱਚੀ ਸ਼੍ਰੇਣੀ ਦੇ ਹਿੰਦੂਆਂ ਨੂੰ ਨੀਵੀਂ ਸ਼੍ਰੇਣੀ ਨਾਲੋਂ ਨਿਖੇੜਿਆ ਜਾ ਰਿਹਾ ਸੀ। ਅਨੇਕ ਧਰਮਾਂ ਵਾਲੇ ਦੇਸ਼ ਵਿਚ ਕਿਸੇ ਵੀ ਇਕ ਧਰਮ ਉਤੇ ਜ਼ੋਰ ਦੇਣ ਦਾ ਭਾਵ ਪਾੜਾ ਪਾਉਣਾ ਹੀ ਸੀ। ਉਂਜ ਵੀ ਸਭਿਆਚਾਰਕ ਵਿਰਸੇ ਦੇ ਧਾਰਮਕ ਤੇ ਦਾਰਸ਼ਨਿਕ ਪੱਖਾਂ ਉਤੇ ਇਕ ਵਾਸਾ ਜ਼ੋਰ ਦਿੱਤਾ ਜਾ ਰਿਹਾ ਸੀ। ਇਕ ਪੱਖ ਲੋਕਾਂ ਦਾ ਸਾਂਝਾ ਵਿਰਸਾ ਨਹੀਂ ਸਨ। ਇਸ ਦੇ ਉਲਟ ਲੋਕਾਂ ਦੇ ਸਾਂਝੇ ਵਿਰਸੇ, ਭਾਵੇਂ ਕੋਮਲ ਕਲਾ, ਭਵਨ ਕਲਾ, ਸਾਹਿੱਤ, ਸੰਗੀਤ, ਵਿਗਿਆਨ ਤੇ ਤਕਨੀਕੀ ਵਿਗਿਆਨ ਵਲ ਯੋਗ ਧਿਆਨ ਨਹੀਂ ਸੀ ਦਿੱਤਾ ਜਾ ਰਿਹਾ। ਕੁਝ ਹਿੰਦੂ ਸੁਧਾਰਕ ਵੀ ਬੀਤੇ ਦੇ ਗੁਣ ਗਾਉਂਦੇ ਰਹਿੰਦੇ ਸਨ। ਸਵਾਮੀ ਵਿਵੇਕਾਨੰਦ ਵਰਗੇ, ਖੁਲੇ ਵਿਚਾਰਾਂ ਦਾ ਮਾਲਕ ਵੀ ਭਾਰਤ ਦੀਆਂ ਪੁਰਾਣੀਆਂ ਪ੍ਰਾਪਤੀਆਂ ਨੂੰ ਕੁਝ ਏਸੇ ਤਰ੍ਹਾਂ ਦੇ ਭਾਵ ਨਾਲ ਪੇਸ਼ ਕਰਦਾ ਸੀ। ਇਸੇ ਤਰ੍ਹਾਂ ਬਹੁਤ ਸਾਰੇ ਮੁਸਲਮਾਨ ਸੁਧਾਰਕ ਆਪਣੀ ਅਣਖ ਤੇ ਪ੍ਰੰਪਰਾ ਲਈ ਪੱਛਮੀ ਏਸ਼ੀਆ ਦੇ ਇਤਿਹਾਸ ਦਾ ਹਵਾਲਾ ਦਿੰਦੇ ਰਹਿੰਦੇ ਸਨ। ਇਸ ਪ੍ਰਕਾਰ ਸੁਧਾਰਕਾਂ ਦੇ ਅਮਲ ਕੁਝ ਏਸ ਤਰ੍ਹਾਂ ਦੇ ਸਨ ਕਿ ਦੋ ਵੱਖ ਵੱਖ ਰਾਸ਼ਟ੍ਰਾਂ ਦਾ ਪ੍ਰਭਾਵ ਪਾਉਂਦੇ ਸਨ। ਉਂਜ ਵੀ ਕਈ ਲਹਿਰਾਂ ਸੁਧਾਰ ਦਾ ਹੀ ਟੀਚਾ ਨਹੀਂ ਸਨ ਮਿਥਦੀਆ। ਉਹ ਦੂਜੇ ਧਰਮਾਂ ਵਿਰੁਧ ਜਹਾਦ ਆਰੰਭ ਦਿੰਦੀਆਂ ਸਨ ਜਿਨ੍ਹਾਂ ਦਾ ਸਦਕਾ ਵੀਹਵੀਂ ਸਦੀ ਵਿਚ ਫ਼ਿਰਕਾਪ੍ਰਸਤੀ ਦਾ

ਵਿਕਾਸ ਹੋਇਆ ।

ਰਾਜਨੀਤੀ ਦਾ ਫ਼ਿਰਕੂ ਦ੍ਰਿਸਟੀਕੋਣ ਅਵਿਗਿਆਨਕ ਵੀ ਸੀ ਤੇ ਬੇ-ਦਲੀਲਾ ਵੀ। ਪਰ ਘਟ ਗਿਣਤੀ ਵਾਲੇ ਫ਼ਿਰਕਿਆ ਵਿਚ ਇਸ ਦਾ ਬੀਜ ਬੀਜਣਾ ਕੋਈ ਮੁਸਕਲ ਗੱਲ ਨਹੀ ਸੀ। ਥੋੜ੍ਹੀ ਗਿਣਤੀ ਵਾਲੇ ਸਦਾ ਭੈ ਥਲੇ ਰਹਿੰਦੇ ਹਨ। ਅਜਿਹੀ ਸਥਿਤੀ ਵਿਚ ਬਹੁਤ ਗਿਣਤੀ ਵਾਲੇ ਫ਼ਿਰਕਿਆ ਦਾ ਫ਼ਰਜ ਬਣ ਜਾਦਾ ਹੈ ਕਿ ਉਹ ਆਪਣੀ ਕਰਨੀ ਤੇ ਕਥਨੀ ਦੁਆਰਾ ਛੋਟੀ ਗਿਣਤੀ ਵਾਲਿਆਂ ਨੂੰ ਇਹ ਵਿਸਵਾਸ ਦਿਵਾਦੇ ਰਹਿਣ ਕਿ ਉਹ ਆਪਣੀ ਬਹੁ-ਗਿਣਤੀ ਦੀ ਨਾਜ ਇਜ ਵਰਤੋ ਨਹੀਂ ਕਰਨਗੇ। ਉਨ੍ਹਾ ਨੂੰ ਘਟ ਗਿਣਤੀ ਵਾਲਿਆਂ ਦੇ ਸਮਾਜਕ, ਸਭਿਆਚਾਰਕ ਤੇ ਧਾਰਮਕ ਹਿੱਤਾ ਦੀ ਰੱਖਿਆ ਹੀ ਨਹੀਂ ਸਗੋਂ ਆਰਥਕ ਤੇ ਰਾਜਨੀਤਕ ਫ਼ੈਸਲੇ ਵੀ ਉਨ੍ਹਾਂ ਦੀ ਸਲਾਹ ਲਏ ਬਿਨਾ ਨਾ ਕਰਨ ਦਾ ਵਿਸਵਾਸ ਦਿਵਾਣਾ ਚਾਹੀਦਾ ਹੈ। ਇਹ ਵੀ ਕਿ ਇਸ ਵਿਚ ਧਰਮ ਦਾ ਕੋਈ ਦਖਲ ਨਹੀ ਹੋਵੇਗਾ। ਮੁੱਢਲੇ ਰਾਸਟ੍ਰਵਾਦੀਆ ਨੇ ਇਹ ਭਾਗ ਬੜੀ ਜਿੰਮੇਵਾਰੀ ਨਾਲ ਨਿਭਾਇਆ। ਉਨ੍ਹਾਂ ਨੇ ਲੋਕਾ ਨੂੰ ਉਨ੍ਹਾਂ ਦੇ ਸਾਂਝੇ ਹਿੱਤਾ ਵਿਚ ਪਰੋਣ ਦਾ ਯਤਨ ਕੀਤਾ, ਭਾਵੇ ਇਹ ਹਿੱਤ ਰਾਸ਼ਟ੍ਰੀ ਸਨ ਜਾਂ ਆਰਥਕ ਜਾ ਰਾਜਨੀਤਕ। ਉਨ੍ਹਾ ਨੇ ਇਸ ਗੱਲ ਦਾ ਵਿਸ਼ਵਾਸ ਦਿਵਾਇਆ ਕਿ ਕਿਸੇ ਦੇ ਧਾਰਮਕ ਜਾਂ ਸਮਾਜਕ ਜੀਵਨ ਵਿਚ ਕੋਈ ਦਖ਼ਲ ਨਹੀਂ ਦਿੱਤਾ ਜਾਵੇਗਾ। ਇੰਡੀਅਨ ਨੈਸ਼ਨਲ ਕਾਗਰਸ ਨੇ ਤਾ 1889 ਵਿਚ ਇਥੋਂ ਤਕ ਵੀ ਕਿਹਾ ਕਿ ਅਜਿਹੀ ਕੋਈ ਤਜਵੀਜ਼ ਪ੍ਰਵਾਨ ਨਹੀਂ ਕੀਤੀ ਜਾਵੇਗੀ ਜਿਹੜੀ ਮੁਸਲਮਾਨ ਹਿੱਤਾਂ ਲਈ ਹਾਨੀਕਾਰਕ ਹੋਵੇ। ਅਜਿਹੀ ਤਜਵੀਜ ਦਾ ਫ਼ੈਸਲਾ ਵੀ ਮੁਸਲਿਮ ਪ੍ਰਤਿਨਿਧਾ ਦੀ ਬਹੁ-ਗਿਣਤੀ ਦੁਆਰਾ ਕੀਤਾ ਜਾਵੇਗਾ। ਦੂਜੇ ਸ਼ਬਦਾ ਵਿਚ ਮੁਢਲੇ ਰਾਸਟ੍ਰਵਾਦੀਆ ਨੇ ਲੋਕਾ ਦੀ ਰਾਜਨੀਤਕ ਦ੍ਰਿਸਟੀ ਨੂੰ ਚੌੜਾ ਕਰਨ ਦਾ ਯਤਨ ਕੀਤਾ। ਉਨ੍ਹਾਂ ਨੇ ਇਸ ਗੱਲ ਉਤੇ ਜੋਰ ਦਿੱਤਾ ਕਿ ਰਾਜਨੀਤੀ ਨੂੰ ਧਰਮ ਜਾ ਫ਼ਿਰਕੇ ਉਤੇ ਅਧਾਰਤ ਕਰਨਾ ਗ਼ਲਤ ਹੈ।

ਬਦਕਿਸਮਤੀ ਨਾਲ ਇਨ੍ਹਾਂ ਤੋਂ ਪਿਛੋਂ ਆਉਣ ਵਾਲੇ ਨੇਤਾਵਾ ਨੇ ਇਸ ਧਰਮ-ਨਿਰਪੇਖ ਭਾਵਨਾ ਦਾ ਸਤਿਕਾਰ ਨਹੀਂ ਕੀਤਾ। ਰਣਬੀਰ ਰਾਸ਼ਟ੍ਰਵਾਦੀਆ ਨੇ ਰਾਸ਼ਟ੍ਰੀ ਲਹਿਰ ਨੂੰ ਬਹੁਤ ਅੱਗੇ ਤੋਰਿਆ ਅਤੇ ਲੋਕਾਂ ਨੂੰ ਉਦਮ ਤੇ ਸ਼ਕਤੀ ਪ੍ਰਦਾਨ ਕੀਤੀ। ਪਰ ਇਹ ਗੱਲ ਮੰਨਣੀ ਪਵੇਗੀ ਕਿ ਉਨ੍ਹਾ ਨੇ ਕੁਝ ਕਦਮ ਅਜਿਹੇ ਚੁੱਕੇ ਜਿਸ ਨਾਲ ਫਿਰਕੂ ਭਾਵਨਾ ਦਾ ਵਿਕਾਸ ਹੋਇਆ। ਇਹ ਗੱਲ ਰਾਸਟ੍ਰੀ ਏਕਤਾ ਲਈ ਬੜੀ ਹਾਨੀਕਾਰਕ ਸੀ। ਉਨ੍ਹਾਂ ਦੇ ਪ੍ਰਚਾਰ ਦੇ ਸਾਧਨ ਬਹੁਤ ਪ੍ਰਭਾਵਸਾਲੀ ਸਨ, ਪਰ ਇਨ੍ਹਾ ਵਿਚ ਚੋਖੀ ਹਿੰਦੂ ਮੁਸਲਮ ਰੰਗਤ ਵੀ ਰਲੀ ਹੋਈ ਸੀ। ਉਹ ਮਧ-ਕਾਲੀ ਸਭਿਅਤਾ ਦੇ ਟਾਕਰੇ ਉਤੇ ਪੁਰਾਣੀ ਸਭਿਅਤਾ ਦੇ ਗੀਤ ਗਾਉਂਦੇ ਸਨ। ਉਹ ਭਾਰਤ ਨੂੰ

ਹਿੰਦੂਆਂ ਨਾਲ ਜੋੜ ਰਹੇ ਸਨ ਤੇ ਭਾਰਤੀ ਸਭਿਅਤਾ ਨੂੰ ਹਿੰਦੂ ਧਰਮ ਨਾਲ, ਜਿਹੜਾ ਕਿ ਉਨ੍ਹਾਂ ਦੇ ਵਿਚਾਰ ਅਨੁਸਾਰ ਆਰੀਆਂ ਦੀ ਦੇਣ ਸੀ।

ਪ੍ਰਮਾਣ ਵਜੋਂ ਤਿਲਕ ਦੇ ਪ੍ਰਚਾਰੇ ਸ਼ਿਵਾਜੀ ਤੇ ਗਣਪਤੀ ਉਤਸਵ, ਔਰੋਬਿੰਦੋ ਦੀ ਭਾਰਤ ਨੂੰ ਮਾਂ ਤੇ ਰਾਸ਼ਟ੍ਰਵਾਦ ਨੂੰ ਧਰਮ ਕਹਿਣ ਵਾਲੀ ਅਰਧ-ਆਤਮਕ ਤੇ ਅਰਧ-ਰਹੱਸਵਾਦੀ ਰੁੱਚੀ। ਤ੍ਰਾਹਵਾਦੀਆਂ ਦੀਆਂ ਕਾਲੀ ਦੇਵੀ ਦੇ ਸਾਹਮਣੇ ਚੁੱਕੀਆਂ ਸੌਂਹਾਂ ਅਤੇ ਵੰਡ-ਵਿਰੋਧੀ ਜਲੂਸ ਕਢਣ ਤੋਂ ਪਹਿਲਾਂ ਗੰਗਾ ਇਸ਼ਨਾਨ ਆਦਿ ਕੁਝ ਅਜਿਹੀਆ ਗੱਲਾਂ ਸਨ ਜਿਹੜੀਆ ਸਾਰੇ ਦੇ ਸਾਰੇ ਭਾਰਤੀਆਂ ਲਈ ਇਕੋ ਅਰਥ ਨਹੀਂ ਸਨ ਰੱਖ ਸਕਦੀਆਂ। ਇਨ੍ਹਾਂ ਵਿਚੋਂ ਧਾਰਮਕ ਤੇ ਉਚ-ਸ੍ਰੇਣੀ ਹਿੰਦੂ ਭਾਵਨਾ ਦੀ ਬੋ ਆਉਂਦੀ ਸੀ। ਭਾਵੇਂ ਆਮ ਭਾਰਤੀਆਂ ਨੂੰ ਵੀ ਇਹ ਹਿੰਦੂ ਖੇਖਨ ਪਸੰਦ ਨਹੀਂ ਸਨ, ਪਰ ਮੁਸਲਮਾਨ ਤੇ ਕੁਝ ਹੋਰ ਘਟ-ਗਿਣਤੀ ਵਾਲੇ ਧਾਰਮਕ ਫਿਰਕੇ ਤਾਂ ਅਜਿਹੇ ਬਿੰਬਾਂ ਤੇ ਰੀਤੀ ਰਿਵਾਜਾ ਨੂੰ ਆਪਣੇ ਧਰਮ ਤੇ ਵਿਸਵਾਸ ਲਈ ਹਾਨੀਕਾਰਕ ਸਮਝਦੇ ਸਨ। ਇਸੇ ਤਰ੍ਹਾਂ ਆਦਿ ਕਾਲ ਦੀ ਅਕਾਰਨ ਪ੍ਰਸ਼ੰਸਾ ਵੀ ਹੇਠਲੀਆਂ ਸ਼੍ਰੇਣੀਆ ਨੂੰ ਪ੍ਰਵਾਨ ਨਹੀਂ ਸੀ ਜਿਹੜੀਆਂ ਆਦਿ ਕਾਲ ਦੀ ਜ਼ਾਤ ਵੰਡ ਕਾਰਨ ਹੁਣ ਤੱਕ ਪਛੜੀਆ ਆ ਰਹੀਆਂ ਸਨ। ਉਂਝ ਵੀ ਜੇ ਕੋਈ ਸਿਵਾਜੀ ਜਾਂ ਪ੍ਰਤਾਪ ਨੂੰ ਰਾਸ਼ਟ੍ਰੀ ਨੇਤਾ ਬਣਾ ਕੇ ਪੇਸ਼ ਕਰ ਰਿਹਾ ਸੀ ਤਾ ਇਸ ਦਾ ਇਹ ਭਾਵ ਪ੍ਰਤੱਖ ਸੀ ਕਿ ਮੁਗ਼ਲ ਬਾਦਸ਼ਾਹ ਰਾਸਟ੍ਰ-ਵਿਰੋਧੀ ਸਨ। ਪਰ ਅਸਲੀਅਤ ਵਿਚ ਅਕਬਰ ਤੇ ਔਰੰਗਜ਼ੇਬ ਉਨੇ ਹੀ ਭਾਰਤੀ ਸਨ ਜਿੰਨਾ ਹੋਰ ਕੋਈ। ਉਨ੍ਹਾਂ ਨੂੰ ਵਿਦੇਸ਼ੀ ਜਾਂ ਬਾਹਰਲੇ ਸਮਝਣਾ ਠੀਕ ਨਹੀ ਸੀ। ਇਹ ਗੱਲ ਵੱਖਰੀ ਹੈ ਕਿ ਇਹ ਸਾਰੇ ਹਾਕਮ ਸ੍ਰੇਣੀ ਦੇ ਮੈਂਬਰ ਸਨ। ਉਨ੍ਹਾ ਨੇ ਜੋ ਕੁਝ ਕੀਤਾ ਸੀ ਰਾਜਨੀਤਕ ਆਸ਼ਿਆ ਨਾਲ ਕੀਤਾ ਸੀ ਧਾਰਮਕ ਨਾਲ ਨਹੀ। ਪ੍ਰਤਾਪ ਤੇ ਸ਼ਿਵਾਜੀ ਨੂੰ ਰਾਸ਼ਟ੍ਰੀ ਨਾਇਕ ਤੇ ਅਕਬਰ ਜਾਂ ਔਰੰਗਜ਼ੇਬ ਨੂੰ ਗ਼ੈਰ-ਰਾਸ਼ਟ੍ਰੀ ਮੰਨ ਕੇ ਬੀਤੇ ਇਤਿਹਾਸ ਵਿਚ ਪ੍ਰਚਲਤ ਫਿਰਕੂ ਭਾਵਨਾ ਭਰਨ ਵਾਲੀ ਗੱਲ ਸੀ। ਇਹ ਵਰਣਨ ਇਤਿਹਾਸ ਲਈ ਵੀ ਭੈੜਾ ਸੀ ਤੇ ਰਾਸਟ੍ਰੀ ਏਕਤਾ ਲਈ ਵੀ।

ਪਰ ਇਸ ਦਾ ਭਾਵ ਇਹ ਵੀ ਨਹੀਂ ਕਿ ਰਣਬੀਰ ਰਾਸ਼ਟ੍ਰਵਾਦੀ ਮੁਸਲਮ-ਵਿਰੋਧੀ ਜਾ ਕੇਵਲ ਫਿਰਕੂ ਹੀ ਸਨ। ਇਸ ਦੇ ਉਲਟ ਕਈ ਤਿਲਕ ਵਰਗੇ ਹਿੰਦੂ-ਮੁਸਲਮ ਏਕਤਾ ਲਈ ਪੂਰਾ ਟਿੱਲ ਲਾ ਰਹੇ ਸਨ। ਕਈ ਤਾਂ ਆਪਣੇ ਵਿਚਾਰਾਂ ਵਿਚ ਨਵੀਨ ਤੇ ਕਿਸੇ ਹੱਦ ਤੱਕ ਅਗਰਗਾਮੀ ਸਨ। ਤ੍ਰਾਹਵਾਦੀ ਵੀ ਯੂਰਪੀਨ ਤ੍ਰਾਹਵਾਦੀਆਂ ਤੋਂ ਪ੍ਰੇਰਨਾ ਲੈਂਦੇ ਸਨ ਜਿਹੜੇ ਹਿੰਸਾ ਨੂੰ ਹੀ ਪ੍ਰਭਾਵਕਾਰੀ ਹਥਿਆਰ ਮੰਨਦੇ ਸਨ। ਕ੍ਰਾਤੀ ਤੋਂ ਬਿਨਾ ਆਰਥਕ ਤੇ ਰਾਜਨੀਤਕ ਸੁਤੰਤ੍ਰਤਾ ਪ੍ਰਾਪਤ ਕਰਨੀ ਅਸੰਭਵ ਸੀ। ਉਨ੍ਹਾਂ ਦੇ ਅਮਲਾ ਦਾ ਰੂਪ ਹੀ ਹਿੰਦੂ ਸੀ ਭਾਵਨਾ ਨਹੀਂ। ਅੰਦਰੋਂ

ਉਹ ਵੀ ਮੁਸਲਮਾਨਾਂ ਵਾਲੇ ਸਾਂਝੇ ਮਨੋਰਥ ਲਈ ਲੜ ਰਹੇ ਸਨ । ਪਰ ਬਰਨਤਾਵੀ ਤੇ ਬਰਤਾਨੀਆਂ ਪੱਖੀ ਪ੍ਰਚਾਰਕਾਂ ਨੇ ਇਸ ਦਿਸਦੇ ਔਗੁਣ ਤੋਂ ਲਾਭ ਉਠਾਉਣਾ ਸੁਰੂ ਕਰ ਦਿੱਤਾ । ਇਸ ਦਾ ਪ੍ਰਣਾਮ ਇਹ ਨਿਕਲਿਆ ਕਿ ਬਹੁਤ ਸਾਰੇ ਪੜ੍ਹੇ ਲਿਖੇ ਮੁਸਲਮਾਨ ਰਾਸਟ੍ਰੀ ਲਹਿਰ ਤੋਂ ਬਾਹਰ ਹੀ ਰਹੇ। ਇਥੋਂ ਤੱਕ ਕਿ ਇਸ ਦੇ ਵਿਰੋਧੀ ਵੀ ਹੋ ਗਏ । ਫੇਰ ਵੀ ਬਹੁਤ ਸਾਰੇ ਅਗਾਂਹਵਧੂ ਮੁਸਲਮਾਨ ਬੁਧੀਜੀਵੀਆ ਨੇ, ਜਿਨ੍ਹਾਂ ਵਿਚ ਬੈਰਿਸਟਰ ਅਬਦੁਲ ਰਸੂਲ ਤੇ ਹਸਰਤ ਮੋਹਾਨੀ ਵੀ ਸਾਮਲ ਸਨ, ਸੁਦੇਸੀ ਲਹਿਰ ਵਿਚ ਭਾਗ ਲਿਆ । ਮੁਹੰਮਦ ਅਲੀ ਜਿਨਾਹ ਨੈਸ਼ਨਲ ਕਾਗਰਸ ਦੇ ਨੌਜਵਾਨ ਨੇਤਾਵਾਂ ਵਿਚੋਂ ਸਭ ਤੋਂ ਸਿਰ ਕਢ ਨੇਤਾ ਬਣਿਆ ।

ਬਸਤੀਵਾਦ ਦੀਆ ਮਾਰੂ ਨੀਤੀਆਂ ਦੁਆਰਾ ਹੋਏ ਗ਼ਰੀਬ ਤੇ ਪਿਛਾਂਹ ਖਿਚੂ ਦੇਸ਼ ਵਿਚ ਰੋਜ਼ਗਾਰ ਕੇਵਲ ਪੜ੍ਹੇ ਲਿਖੇ ਬੰਦਿਆਂ ਲਈ ਹੀ ਸੀ। ਇਸ ਲਈ ਦੇਸ਼ ਵਿਚ ਜਿਹੜੀਆ ਉਸ ਵੇਲੇ ਥੋੜ੍ਹੀਆਂ ਬਹੁਤ ਨੌਕਰੀਆ ਸਨ ਉਨ੍ਹਾਂ ਲਈ ਮੁਕਾਬਲਾ ਬੜਾ ਸਖ਼ਤ ਸੀ । ਦੂਰ-ਦਰਸ਼ੀ ਭਾਰਤੀ ਦੇਸ਼ ਦੀ ਆਰਥਕ ਤੇ ਰਾਜਨੀਤਕ ਉੱਨਤੀ ਲਈ ਲੜ ਰਹੇ ਸਨ । ਪਰ ਇਸ ਦੇ ਨਾਲ ਹੀ ਭਾਰਤੀ ਅਤੇ ਬਰਤਾਨਵੀ ਸਾਂਝ ਰਖਣ ਵਾਲੇ ਲੋਕ ਮਿਲ ਕੇ ਫਿਰਕੂ, ਧਾਰਮਕ, ਪ੍ਰਾਤਕ ਤੇ ਵਰਣਕ ਅੰਤਰ ਪੈਦਾ ਕਰ ਰਹੇ ਸਨ । ਹਰ ਪ੍ਰਕਾਰ ਦੇ ਫ਼ਿਰਕੇ, ਧੜੇ ਤੇ ਧਰਮ ਲਈ ਸੀਟਾ ਨਿਸਚਤ ਕਰਵਾਣ ਦਾ ਰਿਵਾਜ ਵਧ ਰਿਹਾ ਸੀ । ਤੰਗ ਦਿਲ ਹਿੰਦੂ ਤੇ ਮੁਸਲਮਾਨ ਆਪੋ ਆਪਣੇ ਧਰਮ ਉਤੇ ਅਧਾਰਤ ਆਪਣੀ ਹੀ ਕਿਸਮ ਦੇ ਰਾਸ਼ਟ੍ਰਵਾਦ ਦਾ ਪ੍ਰਚਾਰ ਕਰ ਰਹੇ ਸਨ । ਉਨ੍ਹਾ ਦੇ ਜਿਵੇਂ ਇਹ ਗੱਲ ਸਮਝ ਹੀ ਨਹੀਂ ਸੀ ਆ ਰਹੀ ਕਿ ਰਾਸ਼ਟ੍ਰਵਾਦ ਦਾ ਕੇਵਲ ਇਕੋ ਹੀ ਰੂਪ ਹੋ ਸਕਦਾ ਸੀ ਤੇ ਉਹ ਵੀ ਆਰਥਕ ਉੱਨਤੀ ਲਈ ਸਾਝੇ ਸੰਗ੍ਰਾਮ ਦੁਆਰਾ ਜਿਹੜਾ ਸਾਮਰਾਜ ਵਿਰੁਧ ਮਿਲ ਕੇ ਹੀ ਲੜਿਆ ਜਾ ਸਕਦਾ ਸੀ ।

1906 ਵਿਚ ਜਦੋਂ ਢਾਕ ੲ ਨਵਾਬ ਸਲੀਮਉੱਲਾ ਆਗ਼ਾ ਖ਼ਾਨ ਤੇ ਨਵਾਬ ਮੋਹਿਸਨਉੱਲਮਲਕ ਦੇ ਨੇਤ੍ਰਤਵ ਥੱਲੇ ਆਲ ਇੰਡੀਆ ਮੁਸਲਮ ਲੀਗ ਦੀ ਸਥਾਪਨਾ ਹੋਈ ਤਾਂ ਇਸ ਫਿਰਕੂ ਸਿਧਾਤ ਦਾ ਅਸਲੀ ਰੂਪ ਸਾਹਮਣੇ ਆ ਗਿਆ । ਇਹ ਲੀਗ ਪੜ੍ਹੇ ਲਿਖੇ ਮੁਸਲਮਾਨਾਂ ਦੇ ਇਕ ਭਾਗ ਦੇ ਸੁਆਰਥ ਅਤੇ ਮੁਸਲਮਾਨ ਜ਼ਿਮੀਂਦਾਰਾਂ ਤੇ ਉਚ ਸ੍ਰੇਣੀ ਦੇ ਹਿੱਤਾਂ ਦੀ ਰਖਵਾਲੀ ਤੋਂ ਹੀ ਪੈਦਾ ਹੋਈ ਸੀ । ਲੀਗ ਬੰਗਾਲ ਦੀ ਵੰਡ ਦੇ ਹੱਕ ਵਿਚ ਸੀ ਅਤੇ ਵਿਸੇਸ਼ ਹੱਕਾਂ ਤੇ ਖ਼ਾਸ ਕਿਸਮ ਦੀ ਚੋਣ-ਪ੍ਰਣਾਲੀ ਦੀ ਮੰਗ ਕਰ ਰਹੀ ਸੀ । ਅੰਗ੍ਰੇਜ਼ ਤਾਂ ਪਹਿਲਾਂ ਹੀ ਅਜਿਹੀ ਮੰਗ ਤੇ ਮੌਕੇ ਦੀ ਉਡੀਕ ਕਰ ਰਹੇ ਸਨ । ਉਨ੍ਹਾ ਨੇ ਇਸ ਦੀ ਪੂਰਨ ਵਰਤੋਂ ਕੀਤੀ ਅਤੇ ਐਲਾਨ ਕੀਤਾ ਕਿ ਉਹ ਮੁਸਲਮਾਨਾ ਦੇ ਵਿਸੇਸ ਹਿੱਤਾਂ ਦੀ ਰਾਖੀ ਕਰਨਗੇ । ਲੀਗ ਨੇ ਕਾਂਗਰਸ ਦੀ ਹਰ ਜਾਇਜ਼. ਲੋਕ-ਰਾਜੀ

ਤੇ ਰਾਸ਼ਟਰੀ ਮੰਗ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਬੰਗਾਲ ਵਿਚ ਵਫ਼ਾਦਾਰ ਲੀਗੀਏ ਵਡੇ ਜ਼ਿਮੀਂਦਾਰ ਸਨ ਜਿਹੜੇ ਉਂਝ ਵੀ ਬੰਗਾਲੀ ਨਹੀਂ ਸਨ ਸਗੋਂ ਬੰਗਾਲ ਤੋਂ ਬਾਹਰੋਂ ਆਏ ਹੋਏ ਸਨ। ਇਸ ਲਈ ਉਨ੍ਹਾਂ ਦੀ ਬੰਗਾਲ ਦੇ ਮੁਸਲਮਾਨ ਮੁਜ਼ਾਰਿਆਂ ਨਾਲ ਕੋਈ ਹਮਦਰਦੀ ਨਹੀਂ ਸੀ।

ਲਗ-ਪਗ ਸ਼ੁਰੂ ਤੋਂ ਹੀ ਲੀਗ ਦੇ ਮੂਲ ਝੂਠਾਂ ਨੇ ਇਸ ਗੱਲ ਦਾ ਦਾਅਵਾ ਕਰੀ ਰਖਿਆ ਹੈ ਕਿ ਮੁਸਲਮਾਨਾਂ ਦੇ ਹਿੱਤ ਬਾਕੀ ਰਾਸ਼ਟਰੀ ਹਿੱਤਾਂ ਨਾਲੋਂ ਵਖਰੇ ਸਨ। ਇਹ ਗੱਲ ਪੜ੍ਹੇ ਲਿਖੇ ਨਵੀਨ ਵਿਚਾਰਾਂ ਵਾਲੇ ਨੌਜਵਾਨ ਮੁਸਲਮਾਨਾਂ ਤੇ ਹੋਰ ਮੁਸਲਮਾਨਾਂ ਦੀ ਹੋਰ ਵਡੇਰੀ ਗਿਣਤੀ ਨੂੰ ਵੀ ਪ੍ਰਤੱਖ ਸੀ। ਉਨ੍ਹਾਂ ਨੇ ਅਗਰਗਾਮੀ ਵਿਚਾਰਾਂ ਦਾ ਸੁਾਗਤ ਅਤੇ ਏਸੇ ਸਿਧਾਂਤ ਦਾ ਖੰਡਨ ਵੀ ਕੀਤਾ ਕਿ ਲੀਗ ਸਾਰੇ ਮੁਸਲਮਾਨਾਂ ਦੇ ਹਿੱਤਾਂ ਦੀ ਪ੍ਰਤੀਨਿਧਤਾ ਕਰਦੀ ਸੀ। ਆਹਰਰ ਲਹਿਰ ਜਿਹੜੀ ਕਿ ਰਾਸ਼ਟਰੀ ਵੀ ਸੀ ਤੇ ਰਣਬੀਰ ਵੀ, ਇਨ੍ਹਾਂ ਦਿਨਾਂ ਵਿਚ ਮੌਲਾਨਾ ਮੁਹੰਮਦ ਅਲੀ, ਹਕੀਮ ਅਜਮਲ ਖ਼ਾਨ ਅਤੇ ਮਜ਼ੂਰ-ਉੱਲਹਕ ਨੇ ਚਾਲੂ ਕੀਤੀ। ਇਸੇ ਤਰ੍ਹਾਂ ਕੁਝ ਪ੍ਰੰਪਰਾਵਾਦੀ ਮੁਸਲਮ ਵਿਦਵਾਨਾਂ ਨੇ ਵੀ ਰਾਸ਼ਟਰੀ ਰਾਜਨੀਤੀ ਵਿਚ ਭਾਗ ਲੈ ਕੇ ਫਿਰਕੂ ਵਿਚਾਰਾਂ ਦਾ ਖੰਡਨ ਕੀਤਾ। ਇਨ੍ਹਾਂ ਵਿਚੋਂ ਸਭ ਤੋਂ ਸਿਰ ਕਢ ਨੇਤਾ ਮੌਲਾਨਾ ਅਬੁਲ ਕਲਾਮ ਆਜ਼ਾਦ ਸੀ।

ਵਰਤਮਾਨ ਸਦੀ ਦੇ ਦੂਜੇ ਦਹਾਕੇ ਦੇ ਮੁੱਢਲੇ ਕੁਝ ਵਰ੍ਹਿਆ ਵਿਚ ਤੁਰਕੀ ਨੂੰ ਪਹਿਲਾਂ ਇਟਲੀ ਵਿਰੁਧ ਤੇ ਫੇਰ ਬਲਾਕਾਨ ਸ਼ਕਤੀਆਂ ਵਿਰੁਧ ਜੰਗ ਲੜਨੀ ਪਈ। ਇਨ੍ਹਾਂ ਦਿਨਾਂ ਵਿਚ ਤੁਰਕੀ ਸ਼ਕਤੀਸ਼ਾਲੀ ਮੁਸਲਮਾਨ ਦੇਸ਼ ਸੀ। ਇਥੇ ਮੁਸਲਮਾਨਾਂ ਦੇ ਅਨੇਕਾਂ ਧਾਰਮਕ ਸਥਾਨ ਸਨ। 1857 ਤਕ ਭਾਰਤੀ ਮੁਸਲਮਾਨ ਮੁਗ਼ਲ ਬਾਦਸਾਹ ਨੂੰ ਇਮਾਮ, ਭਾਵ ਰਾਜਨੀਤਕ ਤੇ ਧਾਰਮਕ ਮੁਖੀਆ, ਮੰਨਦੇ ਆਏ ਸਨ। ਪਰ ਮੁਗ਼ਲ ਬਾਦਸਾਹ ਦੇ ਤਖ਼ਤ ਤੋਂ ਲਥ ਜਾਣ ਨਾਲ ਅਤੇ ਆਟੋਮਾਨ ਹਕੂਮਤ ਉਤੇ ਰੂਸ ਦੇ ਵਧ ਰਹੇ ਦਬਾਓ ਕਾਰਨ ਬਰਤਾਨੀਆਂ ਨੇ ਤੁਰਕੀ ਦੇ ਹਿੱਤਾਂ ਦੀ ਰਾਖੀ ਕਰਕੇ ਇਸ ਨੂੰ ਮੁਸਲਮਾਨਾਂ ਦੀ ਸਭ ਤੋਂ ਵੱਡੀ ਤਾਕਤ ਬਣਾਉਣ ਦਾ ਫ਼ੈਸਲਾ ਕਰ ਲਿਆ। ਇਸ ਪ੍ਰਕਾਰ ਉਨ੍ਹਾਂ ਨੇ ਇਸਲਾਮਕ ਸੰਗਠਨ ਲਹਿਰ ਨੂੰ ਪ੍ਰੋਤਸਾਹਨ ਦਿੱਤਾ ਜਿਸ ਦਾ ਭਾਵ ਤੁਰਕ ਦਾ ਹਾਕਮ ਜਾਂ ਖ਼ਲੀਫ਼ਾ ਦੁਨੀਆਂ ਭਰ ਦੇ ਮੁਸਲਮਾਨਾਂ ਦਾ ਧਾਰਮਕ ਨੇਤਾ ਮੰਨਿਆ ਜਾਣ ਲਗਿਆ। ਜਦੋਂ ਪਹਿਲੇ ਯੁੱਧ ਵਿਚ ਅੰਗ੍ਰੇਜ਼ਾ ਦੇ ਜ਼ੁਲਮ ਥੱਲੇ ਤੁਰਕੀ ਦੀ ਸੁਰੱਖਿਆ ਤੇ ਬਿਹਤਰੀ ਖ਼ਤਰੇ ਵਿਚ ਪਈ ਤਾਂ ਇਸ ਦਾ ਭਾਰਤੀ ਮਨਾਂ ਉਤੇ ਬਹੁਤ ਡੂੰਘਾ ਅਸਰ ਹੋਇਆ। ਬਰਤਾਨੀਆਂ ਤੇ ਸਾਮਰਾਜ ਵਿਰੋਧ ਭਾਵ ਭਾਰਤੀ ਮੁਸਲਮਾਨਾਂ ਵਿਚ ਵਿਕਸਤ ਹੋਣ ਲੱਗੇ। ਅਗਰਗਾਮੀ ਮੁਸਲਮਾਨ ਯੁਵਕਾਂ ਨੇ ਰਾਸ਼ਟਰੀ ਲਹਿਰ ਦਾ ਸਾਥ ਦੇਣਾ ਸ਼ੁਰੂ ਕੀਤਾ ਜਿਹੜੀ ਕਿ ਆਪ ਸਾਮਰਾਜ-ਵਿਰੋਧੀ

ਸੀ। 1912 ਤੇ 1924 ਵਿਚਕਾਰ ਵਫ਼ਾਦਾਰ ਮੁਸਲਮ ਲੀਗੀਆਂ ਦੀ ਨੌਜਵਾਨ ਰਾਸ਼ਟ੍ਰਵਾਦੀਆਂ ਮੁਸਲਮਾਨ ਨੌਜਵਾਨਾਂ ਨੇ ਕਈ ਵਰ੍ਹੇ ਅੱਡੀ ਨਹੀਂ ਲਗਣ ਦਿੱਤੀ।

ਪਰ ਇਨ੍ਹਾਂ ਘਟਨਾਵਾਂ ਦਾ ਇਕ ਮਾਰੂ ਅਸਰ ਵੀ ਹੋਇਆ। ਖ਼ਿਲਾਫ਼ਤ ਦੇ ਸਵਾਲ ਦੇ ਸਬੰਧ ਵਿਚ ਜਿਹੜਾ ਵਿਰੋਧ ਹੋਇਆ ਉਸ ਨੇ ਅਜਿਹੇ ਪੜ੍ਹੇ ਲਿਖੇ, ਰਣਬੀਰ, ਰਾਸ਼ਟ੍ਰਵਾਦੀ ਮੁਸਲਮਾਨਾਂ ਦਾ ਧਿਆਨ ਅਗਰਗਾਮੀ ਧਰਮ-ਨਿਰਪੇਖ ਰਾਜਨੀਤੀ ਵਲੋਂ ਖਿੱਚ ਲਿਆ। ਬਰਤਾਨੀਆਂ ਵਿਰੁਧ ਆਪਣੇ ਆਰਥਕ ਤੇ ਰਾਜਨੀਤਕ ਹਿੱਤਾਂ ਦੀ ਰੱਖਿਆ ਲਈ ਲੜਾਈ ਲੜਨ ਦੀ ਥਾਂ ਉਹ ਬਰਤਾਨੀਆਂ ਨਾਲ ਇਸ ਲਈ ਟੱਕਰ ਲੈ ਬੈਠੇ ਕਿ ਖ਼ਲੀਫ਼ਾ ਤੇ ਆਟੋਮਾਨ ਹਕੂਮਤ ਦੇ ਪਾਕ ਸਥਾਨ ਖ਼ਤਰੇ ਵਿਚ ਸਨ। ਉਂਜ ਵੀ ਜਿਹੜੇ ਨੇਤਾਵਾਂ, ਨਾਇਕਾਂ ਸਭਿਆਚਾਰਕ ਰਵਾਇਤਾਂ ਦਾ ਉਹ ਹਵਾਲਾ ਦਿੰਦੇ ਸਨ ਉਹ ਮਧ-ਕਾਲੀ ਭਾਰਤ ਦੇ ਹੋਣ ਦੀ ਥਾਂ ਪੱਛਮੀ-ਏਸ਼ੀਆ ਦੇ ਇਤਿਹਾਸ ਨਾਲ ਸਬੰਧ ਰਖਦੇ ਸਨ। ਇਸ ਪ੍ਰਕਾਰ ਉਨ੍ਹਾਂ ਦੀ ਰਾਜਨੀਤਕ ਮੰਗ ਵੀ ਧਾਰਮਕ ਭਾਵਾਂ ਉਤੇ ਆਧਾਰਤ ਹੋ ਗਈ। ਇਸ ਨਾਲ ਮੁਸਲਮਾਨ ਰਾਸ਼ਟ੍ਰਵਾਦੀ ਵਿਗਿਆਨਕ ਤੇ ਰਾਜਨੀਤਕ ਦ੍ਰਿਸ਼ਟੀਕੋਣ ਅਪਨਾਉਣ ਦੀ ਥਾਂ ਧਾਰਮਕ ਦ੍ਰਿਸ਼ਟੀਕੋਣ ਅਪਣਾ ਬੈਠੇ ਜਿਸ ਦੇ ਕਾਰਨ ਇਹ ਲਹਿਰ ਵੀ ਰਾਸ਼ਟ੍ਰੀ ਸੰਗ੍ਰਾਮ ਲਈ ਹਾਨੀਕਾਰਕ ਹੀ ਸਿੱਧ ਹੋਈ।

ਭਾਵੇਂ ਇਸ ਸਮੇਂ ਵਿਚ ਅਜਿਹੀ ਕਿਸੇ ਹਿੰਦੂ ਸੰਸਥਾ ਦੀ ਸਥਾਪਨਾ ਨਾ ਹੋਈ ਜਿਹੜੀ ਇੰਡੀਅਨ ਨੈਸ਼ਨਲ ਕਾਂਗਰਸ ਦਾ ਵਿਰੋਧ ਕਰਦੀ, ਫੇਰ ਵੀ ਇਕ ਸੀਮਤ ਖੇਤ੍ਰ ਵਿਚ .ਹੰਦੂ ਫ਼ਿਰਕਾਪ੍ਰਸਤੀ ਵੀ ਹੋਂਦ ਵਿਚ ਆਉਣ ਲਗ ਪਈ ਸੀ। ਵਖਰੀ ਹਿੰਦੂ ਜਥੇਬੰਦੀ ਦੇ ਹੋਂਦ ਵਿਚ ਨਾ ਆਉਣ ਦਾ ਇਕ ਕਾਰਨ ਇਹ ਵੀ ਸੀ ਕਿ ਹਿੰਦੂ ਫ਼ਿਰਕੂ ਰੁਝਾਨ ਸਮੁੱਚੇ ਰਾਸ਼ਟ੍ਰਵਾਦੀ ਰੁਝਾਨ ਵਿਚ ਹੀ ਸਮਾ ਜਾਂਦਾ ਸੀ ਜਦੋਂ ਕਿ ਮੁਸਲਮ ਫ਼ਿਰਕੂ ਰੁਝਾਨ ਨੂੰ ਰਾਸ਼ਟ੍ਰਵਾਦੀ ਪ੍ਰਵਾਹ ਤੋਂ ਬਾਹਰ ਹੀ ਰਹਿਣਾ ਪੈਂਦਾ ਸੀ। ਕਈ ਨੇਤਾ ਹਿੰਦੂ ਰਾਸਟ੍ਰਵਾਦ ਦੀਆਂ ਗੱਲਾਂ ਕਰਨ ਲੱਗੇ। ਉਹ ਮੁਸਲਮਾਨਾਂ ਨੂੰ ਬਾਹਰਲੇ ਲੋਕ ਆਖਣ ਲੱਗੇ। ਇਥੋਂ ਤੱਕ ਕਿ ਵਿਧਾਨ ਸਭਾਵਾਂ ਤੇ ਨੌਕਰੀਆਂ ਵਿਚ ਵੀ ਹਿੰਦੂ ਸੀਟਾਂ ਲਈ ਗਿਣਤੀ ਅਨੁਸਾਰ ਮੰਗ ਹੋਣ ਲੱਗੀ। ਇਸ ਪ੍ਰਕਾਰ ਹਿੰਦੂ ਤੇ ਮੁਸਲਮਾਨ ਫ਼ਿਰਕਾਪ੍ਰਸਤੀ ਇਕ ਦੂਜੇ ਦਾ ਵਿਰੋਧ ਕਰਕੇ ਇਕ ਦੂਜੇ ਨੂੰ ਸਹਾਰਾ ਦਿੰਦੀ ਰਹੀ।

## ਪਹਿਲੇ ਸੰਸਾਰ ਯੁਧ ਦਾ ਸਮਾਂ

ਬਰਤਾਨੀਆਂ ਦੇ 1914 ਵਿਚ ਜਰਮਨੀ ਨਾਲ ਯੁੱਧ ਦੇ ਐਲਾਨ ਕਰਨ ਨਾਲ ਭਾਰਤ ਦਾ ਯੁੱਧ ਦੀ ਲਪੇਟ ਵਿਚ ਆ ਜਾਣਾ ਕੁਦਰਤੀ ਸੀ। ਅੰਗ੍ਰੇਜ਼ਾ ਨੇ ਯੁੱਧ ਸ਼ੁਰੂ ਕਰਨ ਤੋਂ ਪਹਿਲਾ ਜਾਂ ਯੁੱਧ ਵਿਚ ਭਾਰਤੀ ਲੋਕਾ ਤੇ ਭਾਰਤੀ ਵਸੀਲਿਆਂ ਨੂੰ ਝੋਕਣ ਤੋਂ ਪਹਿਲਾ ਭਾਰਤੀਆ ਨਾਲ ਕੋਈ ਸਲਾਹ ਨਹੀਂ ਸੀ ਕੀਤੀ। ਭਾਰਤ ਦੀ ਮਰਜ਼ੀ ਦੇ ਵਿਰੁਧ ਭਾਰਤ ਨੂੰ ਭਾਰੀ ਕੁਰਬਾਨੀ ਕਰਨੀ ਪੈ ਰਹੀ ਸੀ। ਫ਼ਰਾਸ ਤੋਂ ਚੀਨ ਤੱਕ ਯੁੱਧ ਦੇ ਵੱਖ ਵੱਖ ਮੰਚਾ ਉਤੇ 10 ਲੱਖ ਤੋਂ ਵਧ ਭਾਰਤੀ ਭੇਜੇ ਗਏ ਸਨ। ਇਨ੍ਹਾਂ ਵਿਚੋਂ ਹਰ ਦਸਵਾਂ ਭਾਰਤੀ ਯੁੱਧ ਦਾ ਸਿਕਾਰ ਹੋਇਆ। ਯੁੱਧ ਉਤੇ ਸਾਰਾ ਖ਼ਰਚਾ ਕੋਈ ਸਾਢੇ ਬਾਰਾਂ ਕਰੋੜ ਪੌਂਡ ਹੋਇਆ। ਭਾਰਤੀ ਕਰਜ਼ੇ ਦੀ ਮਾਤ੍ਰਾ 30 ਪ੍ਰਤੀਸਤ ਵਧ ਗਈ। ਇਸ ਦਾ ਵਡੇਰਾ ਭਾਗ ਭਾਰਤੀਆ ਉਤੇ ਮੱਲੋ ਮੱਲੀ ਪਾਇਆ ਗਿਆ ਸੀ।

## ਮੁੱਢਲਾ ਰਾਸ਼ਟ੍ਰੀ ਪ੍ਰਤੀਕਰਮ

ਸ਼ੁਰੂ ਸ਼ੁਰੂ ਵਿਚ ਭਾਰਤੀਆਂ ਨੇ ਬਰਤਾਨੀਆ ਨਾਲ ਹਮਦਰਦੀ ਦਾ ਦਾਅਵਾ ਕੀਤਾ। ਪਰ ਇਹ ਕਹਿਣਾ ਗ਼ਲਤ ਹੋਵੇਗਾ ਕਿ ਬਰਤਾਨੀਆਂ ਸਹਿਜਵਾਦੀ ਤੇ ਅਤਿਵਾਦੀ ਦੋਵੇਂ ਜਰਮਨ ਜਿੱਤਾ ਬਾਰੇ ਸੁਣ ਕੇ ਖ਼ੁਸ ਹੁੰਦੇ ਸਨ। ਕਾਂਗਰਸ ਵੀ ਭਾਰਤੀ ਵਫ਼ਾ ਦੇ ਮੁੱਲ ਦੇ ਤੌਰ ਉਤੇ ਦੇਸ ਵਿਚ ਸੁਧਾਰ ਮੰਗਦੀ ਸੀ। ਗਾਧੀ ਜੀ ਨੇ ਭਰਤੀ ਦੇ ਏਸ ਵਾਸਤੇ ਹੱਕ ਵਿਚ ਪ੍ਰਚਾਰ ਕੀਤਾ ਕਿ ਅਜਿਹਾ ਕਰਨ ਨਾਲ ਉਹ ਰਾਜਨੀਤਕਾਂ ਕੋਲੋਂ ਸ੍ਵੈ-ਰਾਜ ਦੀ ਮੰਗ ਕਰ ਸਕਦਾ ਸੀ। 1918 ਵਿਚ ਉਸ ਨੇ ਇਹ ਗੱਲ ਸਪੱਸ਼ਟ ਕਰ ਦਿਤੀ, "ਜਦੋਂ ਤੱਕ ਸ੍ਵੈ-ਰਾਜ ਦੀ ਕੋਈ ਸਕਲ ਨਿੱਤਰ ਕੇ ਸਾਹਮਣੇ ਨਹੀਂ ਆਉਂਦੀ ਭਾਰਤੀ ਕਿਸੇ ਹਾਲਤ ਵਿਚ ਵੀ ਸੰਤੁਸ਼ਟ ਹੋਣ ਲਈ ਤਿਆਰ ਨਹੀਂ।"

ਪਰ ਸਾਥੀ ਦੇਸ਼ਾ ਦੇ ਯੁੱਧ ਸਬੰਧੀ ਮਾਰੇ ਦਮਗਜਿਆਂ ਨੇ ਬਹੁਤ ਸਾਰੇ ਲੋਕਾਂ ਨੂੰ ਕੁਰਾਹੇ ਪਾਇਆ। ਲਾਇਡ ਜਾਰਜ ਦੇ ਸਬਦਾ ਵਿਚ, "ਸਾਥੀ ਫ਼ੌਜਾ ਦਾ ਸੁਤੰਤ੍ਰਤਾ ਤੋਂ ਸਿਵਾ ਹੋਰ ਕੋਈ ਮੰਤਵ ਨਹੀਂ ਸੀ।" ਪ੍ਰਧਾਨ ਵਿਲਸਨ ਦਾ 14 ਨੁਕਤੀ

ਪ੍ਰੋਗ੍ਰਾਮ ਵੀ ਏਸੇ ਮੰਤਵ ਦਾ ਦਮ ਭਰਦਾ ਸੀ। ਕੁਦਰਤੀ ਸੀ ਕਿ ਬਹੁਤ ਸਾਰੇ ਭਾਰਤੀਆਂ ਨੂੰ ਇਹ ਗੱਲ ਪਤਾ ਹੀ ਨਹੀਂ ਲੱਗੀ ਕਿ ਇਹ ਯੁੱਧ ਕੇਵਲ ਸਾਮਰਾਜੀ ਸ਼ਕਤੀਆ ਦੇ ਬਸਤੀਵਾਦੀ ਹਿੱਤਾਂ ਲਈ ਸੀ। ਕੁਝ ਭਾਰਤੀਆਂ ਨੂੰ ਏਸ ਝਾਂਸੇ ਵਿਚ ਵੀ ਰਖਿਆ ਗਿਆ। ਭਾਰਤੀ ਮਿਲਵਰਤੋਂ ਤੇ ਸਹਾਇਤਾ ਦੇ ਬਦਲੇ ਭਾਰਤ ਵਿਚ ਸੁਧਾਰਕ ਕੰਮ ਦੀ ਗਤੀ ਤੇਜ ਕਰ ਦਿੱਤੀ ਜਾਵੇਗੀ। ਸੁਰੇਂਦ੍ਰਨਾਥ ਬੈਨਰਜੀ ਨੂੰ ਇਕ ਪੜਾਅ ਉਤੇ ਕਹਿਣਾ ਪਿਆ ਕਿ ਸਰਕਾਰ ਵਲੋਂ ਸੁਧਾਰਾਂ ਵਿਚ ਦੇਰੀ ਹੋਣ ਨਾਲ ਸਹਿਜਵਾਦੀਆਂ ਦੀ ਮਹਤਤਾ ਨੂੰ ਧੱਕਾ ਵੱਜੇਗਾ।

ਦੋ ਗੱਲਾ ਸਹਿਜਵਾਦੀਆਂ ਤੇ ਅਤਿਵਾਦੀਆਂ ਨੂੰ ਇੱਕਠੇ ਕਰਨ ਵਿਚ ਸਹਾਈ ਹੋਈਆਂ। ਗੋਖਲੇ ਤੇ ਫਿਰੋਜ਼ਸ਼ਾਹ ਮਹਿਤਾ ਦੀ ਮੌਤ ਅਤੇ ਤਿਲਕ ਦੀ ਮਾਂਡਲੇ ਤੋਂ ਵਾਪਸੀ ਮਿਸਜ਼ ਐਨੀ ਬੈਸੰਟ ਦੇ ਸੁਝਾਓ ਉਤੇ ਬੰਬਈ ਕਾਂਗਰਸ (1915) ਨੇ ਅਤਿਵਾਦੀਆਂ ਨੂੰ ਮੈਂਬਰ ਲੈਣਾ ਵੀ ਕਬੂਲ ਕਰ ਲਿਆ। ਐਨੀ ਬੈਸੰਟ ਭਾਰਤੀ ਸਭਿਆਚਾਰ ਦੀ ਬੜੀ ਕਦਰ ਕਰਦੀ ਸੀ। ਉਸ ਨੂੰ ਸਮਾਜਕ ਤੇ ਵਿਦਿਅਕ ਕਾਰਜਾਂ ਵਿਚ ਬੜੀ ਦਿਲਚਸਪੀ ਸੀ। ਉਹ ਬਰਤਾਨਵੀ ਕਾਮਨ ਵੈੱਲਥ (ਰਾਸਟ੍ਰ ਮੰਡਲ) ਵਿਚ ਰਹਿ ਕੇ ਸ੍ਵੈ-ਰਾਜ ਪ੍ਰਾਪਤ ਕਰਨ ਦੇ ਪੂਰਨ ਹੱਕ ਵਿਚ ਸੀ। ਇਨ੍ਹਾਂ ਗੱਲਾਂ ਕਰਕੇ ਉਹ ਚੰਗੀ ਖਾਸੀ ਰਾਜਨੀਤਕ ਨੇਤਾ ਬਣ ਚੁੱਕੀ ਸੀ। ਉਸ ਨੇ ਥੀਓਸਾਫੀਕਲ ਸਿਸਾਇਟੀ (ਬ੍ਰਹਮ ਵਿੱਦਿਆ ਸਭਾ) ਦੇ ਵਸੀਲਿਆ ਅਤੇ ਆਇਰਸ਼ ਰਾਸ਼ਟ੍ਰਵਾਦੀਆਂ ਦੇ ਤਰੀਕਿਆਂ ਦੇ ਆਧਾਰ ਉਤੇ ਕੁਝ ਦਿਨਾਂ ਵਿਚ ਹੀ ਦੇਸ ਭਰ ਵਿਚ ਲੀਗ ਦੀਆ ਸਾਖਾਂ ਖੋਲ੍ਹ ਦਿੱਤੀਆਂ। ਤਿਲਕ ਵੀ ਆਪਣੀ ਹੋਮ ਰੂਲ (ਸ੍ਵੈ-ਰਾਜ) ਲੀਗ ਦੀ ਸਹਾਇਤਾ ਨਾਲ ਮੈਦਾਨ ਵਿਚ ਆ ਗਿਆ। ਉਸ ਦੇ ਸੌਖੇ ਭਾਸ਼ਣਾ ਤੇ ਡੂੰਘਾ ਅਸਰ ਪਾਉਣ ਵਾਲੇ ਲੇਖਾ ਨੇ ਇਕ ਵਾਰੀ ਫੇਰ ਲੋਕ-ਮਨਾਂ ਵਿਚ ਦੇਸ਼ ਭਗਤੀ, ਨਿਡਰਤਾ ਅਤੇ ਕੁਰਬਾਨੀ ਦੀ ਭਾਵਨਾ ਪੈਦਾ ਕਰ ਦਿੱਤੀ। ਉਸ ਨੇ ਆਪਣੇ ਕਾਰਜਾਂ ਦਾ ਖੇਤ੍ਰ ਮਹਾਰਾਸਟ੍ਰ ਤੇ ਕੇਂਦਰੀ ਪ੍ਰਾਂਤਾਂ ਤੱਕ ਸੀਮਤ ਰਖਿਆ। ਐਨੀ ਬੈਸੰਟ ਜਿਸ ਨੂੰ ਹਰ ਪਾਸਿਉਂ ਸਹਾਇਤਾ ਪ੍ਰਾਪਤ ਸੀ ਬਾਕੀ ਸੋਰੇ ਭਾਰਤ ਵਿਚ ਕੰਮ ਕਰਦੀ ਰਹੀ। ਯੁੱਧ ਦਾ ਭਾਵ ਭਾਰੀ ਕਰ, ਕੀਮਤਾਂ ਵਿਚ ਵਾਧਾ ਤੇ ਗ਼ਰੀਬਾਂ ਦੀ ਗ਼ਰੀਬੀ ਵਿਚ ਹੋਰ ਵਾਧਾ ਸੀ। ਹੋਮ ਰੂਲ ਦੇ ਸੱਦੇ ਦਾ ਸਭ ਨੇ ਸ੍ਵਾਗਤ ਕੀਤਾ। ਇਸ ਵਿਚ ਬਹੁਤ ਸਾਰੀਆਂ ਇਸਤ੍ਰੀਆਂ ਨੇ ਵੀ ਭਾਗ ਲਿਆ।

## ਦੇਸ਼ ਵਿਦੇਸ਼ ਵਿਚ ਕ੍ਰਾਂਤੀਕਾਰੀ ਲਹਿਰਾਂ

ਜਿਥੇ ਇਕ ਪਾਸੇ ਯੁੱਧ ਕਾਰਨ ਕਾਂਗਰਸ ਜਥੇਬੰਦ ਹੋ ਰਹੀ ਸੀ ਦੂਜੇ ਪਾਸੇ ਕ੍ਰਾਂਤੀਕਾਰੀ ਭਾਰਤੀ ਜਰਮਨੀ ਦੀ ਸਹਾਇਤਾ ਨਾਲ ਇਸ ਸਥਿਤੀ ਤੋਂ ਲਾਭ ਉਠਾਉਣਾ ਚਾਹੁੰਦੇ ਸਨ। ਸਰਕਾਰ ਦੀ ਦਬਾਊ ਨੀਤੀ ਨੇ ਉਨ੍ਹਾਂ ਵਿਚ ਫੁੱਟ ਪਾ ਛਡੀ ਸੀ। ਪਰ 1912 ਤੋਂ ਪਿਛੋਂ ਉਹ ਮੁੜ ਸੰਗਠਤ ਹੋਣ ਦੇ ਯਤਨ ਕਰ ਰਹੇ ਸਨ। ਭਾਰਤ ਤੋਂ ਬਾਹਰ ਵਸੇ ਹੋਏ ਕ੍ਰਾਂਤੀਕਾਰੀਆਂ ਨੇ ਸਾਡੇ ਸੁਤੰਤ੍ਰਤਾ ਸੰਗ੍ਰਾਮ ਨੂੰ ਨਵੇਂ ਅਰਥ ਦੇ ਦਿੱਤੇ ਸਨ। ਉਹ ਕੇਵਲ ਇੱਕੜ ਦੁਕੜ ਵਿਅਕਤੀ ਹੀ ਨਹੀਂ ਸਨ। ਜਿਹੜੇ ਕੈਦ ਜਾ ਮੌਤ ਤੋਂ ਡਰਦੇ ਦੇਸ਼ ਛਡ ਗਏ ਸਨ। ਇਨ੍ਹਾਂ ਵਿਚੋਂ ਕਈ ਯੂਰਪ, ਸੰਯੁਕਤ ਰਾਸ਼ਟ੍ਰ, ਮਧ ਪੂਰਬ ਅਤੇ ਦਖਣ-ਪੂਰਬੀ ਏਸ਼ੀਆ ਵਿਚ ਕੇਂਦਰ ਸਥਾਪਤ ਕਰਨ ਦੀ ਪੂਰਨ ਵਿਉਂਤ ਅਨੁਸਾਰ ਭੇਜੇ ਗਏ ਸਨ। ਇਨ੍ਹਾਂ ਦੇਸ਼ਾਂ ਵਿਚ ਭਾਰਤੀ ਮੰਗਾਂ ਤੇ ਹਿੱਤਾਂ ਦਾ ਪ੍ਰਚਾਰ ਕਰਕੇ ਇਨ੍ਹਾਂ ਤੋਂ ਹਥਿਆਰ ਤੇ ਸਹਾਇਤਾ ਲੈਣ ਦਾ ਵਿਚਾਰ ਸੀ। ਉਥੇ ਜਾ ਕੇ ਉਨ੍ਹਾ ਭਾਰਤੀ ਵਿਦਿਆਰਥੀ ਅਤੇ ਮਜ਼ਦੂਰੀ ਕਰਨ ਆਏ ਭਾਰਤੀ ਆਪਣੇ ਨਾਲ ਲਏ। ਉਹ ਜਿਥੇ ਵੀ ਗਏ ਉਨ੍ਹਾਂ ਉਨ੍ਹਾਂ ਨੂੰ ਅਗਰਗਾਮੀ ਤੇ ਸਮਾਜਵਾਦੀ ਲਹਿਰਾਂ ਦੀ ਸਹਾਇਤਾ ਮਿਲਦੀ ਰਹੀ। ਜਰਮਨੀ ਦੀ ਮਦਦ ਨਾਲ ਉਹ ਭਾਰਤੀ ਕ੍ਰਾਤੀਕਾਰੀ ਸੰਸਥਾਵਾ ਨੂੰ ਕਾਮੇ, ਹਥਿਆਰ ਤੇ ਪੈਸਾ ਪਹੁੰਚਾਉਣਾ ਚਾਹੁੰਦੇ ਸਨ। ਉਹ ਜਰਮਨਾਂ ਦੇ ਹੱਥਾਂ ਵਿਚ ਖੇਡਣ ਦੀ ਭਾਵਨਾ ਨਹੀਂ ਸਨ ਰਖਦੇ।

ਸਾਵਰਕਰ ਦੇ ਕੈਦ ਹੋਣ ਤੇ ਜੇਲ੍ਹ ਤੋਂ ਭਜਣ ਦੇ ਨਿਸਫਲ ਯਤਨ ਤੋਂ ਪਿਛੋਂ ਲੰਡਨ ਦੇ ਕ੍ਰਾਂਤੀਕਾਰੀ ਵੀ ਖਿੰਡਰ ਪੁੰਡਰ ਗਏ ਸਨ। ਵੀਰੇਂਦ੍ਰ ਚਟੋਪਾਧਿਆ ਪੈਰਿਸ ਚਲਾ ਗਿਆ ਤੇ ਉਥੋਂ ਜਰਮਨੀ। ਜਰਮਨ ਫ਼ਾਰਨ ਆਫ਼ਿਸ ਦੀ ਸਹਾਇਤਾ ਨਾਲ ਬਰਲਿਨ ਵਿਚ ਇਕ ਭਾਰਤੀਆਂ ਦੀ ਕਮੇਟੀ ਸਥਾਪਤ ਹੋਈ। ਬਾਅਦ ਵਿਚ ਇਸ ਦਾ ਨਾਂ ਇੰਡੀਅਨ ਇੰਡੀਪੈਂਡੈਂਸ (ਭਾਰਤੀ ਸੁਤੰਤ੍ਰਤਾ) ਕਮੇਟੀ ਪੈ ਗਿਆ। ਵਿਰੇਂਦ੍ਰਨਾਥ ਇਸ ਦਾ ਸਕੱਤ੍ਰ ਬਣ ਗਿਆ। ਇਸ ਨੇ ਬਗ਼ਦਾਦ, ਇਸਤਮਬੋਲ, ਪਰਸ਼ੀਆ ਤੇ ਕਾਬਲ ਆਪਣੇ ਪ੍ਰਤਿਨਿਧ ਭੇਜੇ। ਇਸ ਨੇ ਭਾਰਤੀ ਸੈਨਾ ਦੀਆਂ ਟੁਕੜੀਆਂ ਉਤੇ ਭਾਰਤੀ ਜੰਗੀ ਕੈਦੀਆਂ ਵਿਚ ਕੰਮ ਕੀਤਾ। ਮੌਲਾਨਾ ਬਰਕਤੁੱਲਾ, ਮੌਲਾਨਾ ਮੁਬੀਦਉੱਲਾ ਸਿੰਧੀ ਨਾਲ ਰਾਜਾ ਮਹਿੰਦਰ ਪ੍ਰਤਾਪ ਨੂੰ ਕਾਬਲ ਭੇਜਿਆ ਗਿਆ ਜਿਥੇ ਉਨ੍ਹਾਂ ਨੇ ਕੰਮ ਚਲਾਊ ਭਾਰਤੀ ਸਰਕਾਰ ਦੀ ਸਥਾਪਨਾ ਕੀਤੀ!

ਇਨ੍ਹਾਂ ਦਿਨਾਂ ਵਿਚ ਹੀ ਹਰਦਿਆਲ ਸੰਯੁਕਤ ਰਾਸ਼ਟ੍ਰ ਗਿਆ ਜਿਥੇ ਤਾਰਕਨਾਥ ਦਾਸ ਅਤੇ ਸੋਹਣ ਸਿੰਘ ਭਕਨਾ ਪਹਿਲੋਂ ਹੀ ਭਾਰਤ ਤੋਂ ਆਏ ਨਿਵਾਸੀਆ ਵਿਚ ਕ੍ਰਾਂਤੀ ਦਾ ਸੰਦੇਸ ਦੇ ਰਹੇ ਸਨ। ਇਹ ਭਾਰਤੀ ਪੱਛਮੀ ਸਮੁੰਦਰੀ-ਤੱਟ ਉਤੇ ਵਸੇ ਹੋਏ ਸਨ। ਦਾਸ ਨੂੰ ਅਮਰੀਕਾ ਵਿਚ ਪ੍ਰਵੇਸ ਕਰਨ ਵਿਰੁਧ ਲਾਈਆ ਰੋਕਾ ਉਤੇ ਵੀ ਬੜਾ ਰੋਸ ਸੀ। ਉਨ੍ਹਾਂ ਨੇ ਗ਼ਦਰ ਪਾਰਟੀ ਦੀ ਨੀਂਹ ਰਖੀ ਜਿਸ ਦਾ ਨਾਂ ਹੀ ਸਪਤਾਹਕ ਪ੍ਰਤਰਕਾ 'ਗ਼ਦਰ' ਤੋਂ ਲਿਆ ਗਿਆ ਸੀ। ਇਹ ਪਰਚਾ 1857 ਦੇ ਗ਼ਦਰ ਦੀ ਯਾਦ ਵਿਚ ਪਹਿਲੀ ਨਵੰਬਰ 1913 ਨੂੰ ਜਾਰੀ ਕੀਤਾ ਗਿਆ ਸੀ। ਪਾਰਟੀ ਦੇ ਮੰਤਵ ਇਹ ਸਨ : ਸੈਨਾ ਵਿਚ ਕੰਮ ਕਰਨਾ, ਅਧਿਕਾਰੀਆਂ ਨੂੰ ਕਤਲ ਕਰਨਾ, ਹਥਿਆਰ ਪ੍ਰਾਪਤ ਕਰਨਾ ਅਤੇ ਕ੍ਰਾਂਤੀਕਾਰੀ ਸਾਮਰਾਜ-ਵਿਰੋਧੀ ਸਾਹਿੱਤ ਛਾਪਣਾ। ਇਸ ਦਾ ਵੱਡਾ ਦਫ਼ਤਰ ਸਾਨਫਰਾਸਿਸਕੋ ਵਿਚ ਬਣ ਗਿਆ ਅਤੇ ਸਾਰੇ ਦੇ ਸਾਰੇ ਅਮਰੀਕਾ ਦੇ ਸਮੁੰਦਰੀ ਤੱਟ ਅਤੇ ਦੂਰ ਪੂਰਬ ਵਿਚ ਇਸ ਦੀਆ ਸਾਖਾਂ ਖੋਲ੍ਹੀਆਂ ਗਈਆ। ਇਸ ਦਾ ਮਨੋਰਥ ਸਾਰੀਆਂ ਬਰਤਾਨਵੀ ਬਸਤੀਆਂ ਵਿਚ ਇਕੋ ਸਮੇਂ ਕ੍ਰਾਂਤੀ ਲਿਆਉਣਾ ਸੀ। 'ਗ਼ਦਰ' ਵਿਚ ਇਸਤਿਹਾਰ ਦਿੱਤਾ ਗਿਆ। "ਭਾਰਤ ਵਿਚ ਗ਼ਦਰ ਲਿਆਉਣ ਲਈ ਸੂਰਮੇ ਸਿਪਾਹੀਆਂ ਦੀ ਲੋੜ ਹੈ। ਤਨਖਾਹ-ਮੌਤ: ਮੁੱਲ-ਸ਼ਹੀਦੀ, ਪੈਨਸਨ-ਸੁਤੰਤ੍ਰਤਾ; ਰਣ ਖੇਤ੍ਰ-ਭਾਰਤ।"

ਕਾਮਾਗਾਟਾ ਮਾਰੂ ਨੇ ਗ਼ਦਰ ਪਾਰਟੀ ਦੇ ਅਮਲਾਂ ਵਿਚ ਵਾਧਾ ਕੀਤਾ। ਇਹ ਉਹ ਜਹਾਜ਼ ਸੀ ਜਿਸ ਵਿਚ ਕੈਨੇਡਾ ਵਾਸਤੇ ਬੰਦੇ ਭਰ ਕੇ ਲਿਜਾਏ ਜਾ ਰਹੇ ਸਨ। ਪਰ ਜਦੋਂ ਜਹਾਜ ਕੈਨੇਡਾ ਪਹੁੰਚਿਆ ਤਾਂ ਉਨ੍ਹਾਂ ਦਾ ਦਾਖ਼ਲਾ ਰੋਕ ਦਿੱਤਾ ਗਿਆ ਅਤੇ ਉਨ੍ਹਾਂ ਨੂੰ ਦੋ ਮਹੀਨੇ ਬਿਠਾ ਕੇ ਤੇ ਅਨਿਸਚਤ ਰਖ ਕੇ ਵਾਪਸ ਕਰ ਦਿੱਤਾ ਗਿਆ। ਜਦੋਂ ਕਾਮਾਗਾਟਾ ਮਾਰੂ ਦੇ ਮੁਸਾਫ਼ਰ ਕਲਕੱਤੇ ਆ ਕੇ ਉਤਰੇ ਤਾਂ ਉਨ੍ਹਾਂ ਨੇ ਸਰਕਾਰ ਦੀ ਤਿਆਰ ਕੀਤੀ ਰੇਲ ਗੱਡੀ ਵਿਚ ਬੈਠਣੋਂ ਨਾਂਹ ਕਰ ਦਿਤੀ। ਫ਼ਸਾਦ ਸੁਰੂ ਹੋ ਗਏ ਜਿਸ ਵਿਚ 20 ਤੋਂ 40 ਤਕ ਬੰਦੇ ਮਾਰੇ ਗਏ ਤੇ ਅਨੇਕਾਂ ਜਖਮੀ ਹੋ ਗਏ। ਤੋਸ਼ਾਮਾਰੂ ਜਹਾਜ ਨਾਲ ਵੀ ਇਹੀਓ ਹੋਇਆ। ਜਦੋਂ ਬਾਹਰ ਜਾ ਕੇ ਵਸੇ ਹੋਏ ਪੰਜਾਬੀਆਂ ਨੂੰ ਇਹ ਖ਼ਬਰਾਂ ਮਿਲੀਆ ਤਾਂ ਉਨ੍ਹਾਂ ਪੰਜਾਬ ਪਰਤ ਕੇ ਬਰਤਾਨੀਆ ਵਿਰੁੱਧ ਹਥਿਆਰ-ਬੰਦ ਮੋਰਚਾ ਲਾਉਣ ਦੀ ਕਸਮ ਖਾਧੀ। ਜਦੋਂ ਉਨ੍ਹਾਂ ਨੂੰ ਜਰਮਨ ਹਥਿਆਰ ਨਾ ਮਿਲ ਸਕੇ ਤਾਂ ਉਨ੍ਹਾਂ ਨੇ ਬੰਗਾਲੀ ਕ੍ਰਾਤੀਕਾਰੀਆਂ ਨਾਲ ਗੱਲ-ਬਾਤ ਸੁਰੂ ਕੀਤੀ।

ਹੁਣ ਤਕ ਬੰਗਾਲੀ ਤ੍ਰਾਹਵਾਦੀਆਂ ਵਿਚ ਨਵੇਂ ਨੇਤਾ ਉਠ ਖੜੇ ਹੋਏ ਸਨ ਜਿਵੇਂ, ਜਤਿੰਦ੍ਰਨਾਥ ਮੁਕਰਜੀ, ਰਾਸਬਿਹਾਰੀ ਬੋਸ ਅਤੇ ਨਰੇਂਦ੍ਰਨਾਥ ਭੱਟਾਚਾਰੀਆ। ਜਰਮਨ ਸਹਾਇਤਾ ਦੀ ਯੋਗ ਵਰਤੋਂ ਕਰਨ ਲਈ ਭਾਰਤ ਵਿਚ ਸੁਲਝੀ ਹੋਈ ਤੇ

ਇਕ-ਮੁੱਠ ਜਥੇਬੰਦੀ ਦੀ ਲੋੜ ਸੀ। ਭਾਰਤੀ ਫ਼ੌਜਾਂ ਨੂੰ ਬਹਿਕਾਉਣਾ, ਪਿਸਾਵਰ ਤੋਂ ਲੈ ਕੇ ਚਿਟਾਗਾਂਗ ਤਕ ਪੁਲਸ ਲਾਈਨਾਂ ਅਤੇ ਖ਼ਜ਼ਾਨਿਆਂ ਉਤੇ ਧਾਵਾ ਬੋਲਣਾ, ਅਤੇ ਅੰਤ ਵਿਚ ਜਰਮਨ ਹਥਿਆਰਾ ਦੇ ਸਿਰ ਉਤੇ ਯੁੱਧ ਛੇੜ ਦੇਣਾ, ਇਸ ਵਿਉਂਤ ਦੇ ਕੁਝ ਪੜਾਅ ਸਨ। ਇਸ ਬਗ਼ਾਵਤ ਦੀ ਮਿਤੀ 21 ਫ਼ਰਵਰੀ, 1915 ਨੀਯਤ ਹੋਈ ਸੀ, ਪਰ ਦਗ਼ੇ ਕਾਰਨ ਸਫਲ ਨਾ ਹੋ ਸਕੀ। ਸਾਜਸ਼ ਦਾ ਇਕ ਮੈਂਬਰ ਬੰਬਾਂ ਸਮੇਤ ਮੇਰਠ ਦੇ ਰਸਾਲੇ ਕੋਲ ਫੜਿਆ ਗਿਆ ਉਸ ਦਾ ਨਾਂ ਪਿੰਗਲੇ ਸੀ। ਉਸ ਦੀ ਗ੍ਰਿਫ਼ਤਾਰੀ ਦੇ ਨਾਲ ਹੀ ਬਾਗ਼ੀ ਰਜਮੰਟਾ ਸਮਾਪਤ ਕਰ ਦਿੱਤੀਆਂ ਗਈਆ। ਸਾਜ਼ਸ਼ ਦੇ ਕੁਝ ਮੈਂਬਰ ਸੂਲੀ ਲਟਕਾ ਦਿਤੇ ਗਏ ਅਤੇ ਕੁਝ ਕਾਲੇ ਪਾਣੀ ਭੇਜ ਦਿਤੇ ਗਏ। ਰਾਸਬਿਹਾਰੀ ਬੋਸ ਬਚ ਕੇ ਜਾਪਾਨ ਜਾ ਵੜਿਆ।

ਜਤਿੰਦਰ ਮੁਕਰਜੀ ਇਕੜ-ਦੁੱਕੜ ਖ਼ੂਨ ਕਰਨ ਦੇ ਹੱਕ ਵਿਚ ਨਹੀਂ ਸੀ। ਉਸ ਦਾ ਵਿਚਾਰ ਸੀ ਕਿ ਬਝਵਾਂ ਧਾਵਾ ਬੋਲਿਆ ਜਾਵੇ। ਰੋਡਾ ਐਂਡ ਕੰਪਨੀ ਲਈ ਭੇਜੇ ਗਏ ਮੌਸੇਰ ਹਥਿਆਰ ਹੱਥ ਲਗ ਜਾਣ ਨਾਲ ਮੁਕਰਜੀ ਦੇ ਹੱਥ ਮਜਬੂਤ ਹੋ ਗਏ। ਬਾਲਾਸੋਰ ਵਿਚ ਬੂੜੀਬਾਲਮ ਨਦੀ ਦੇ ਕੰਢੇ ਜਰਮਨ ਹਥਿਆਰਾ ਨੂੰ ਉਤਾਰਨ ਲਈ ਤਿਆਰ ਖੜੇ ਪੰਜ ਬੰਗਾਲੀ ਤ੍ਰਾਹਵਾਦੀਆਂ ਤੇ ਹਥਿਆਰ-ਬੰਦ ਪੁਲਸ ਦੀ ਪੂਰੀ ਬਟਾਲੀਅਨ ਵਿਚਕਾਰ ਇਕ ਨਾ ਭੁੱਲਣ ਵਾਲੀ ਲੜਾਈ ਹੋਈ। ਇਸ ਵਿਚ ਮੋਰਚੇ ਤੋਂ ਲੜਾਈ ਲੜ ਰਿਹਾ ਜਤਿੰਦ੍ਰਨਾਥ ਜ਼ਖ਼ਮੀ ਹੋ ਕੇ ਸਹੀਦ ਹੋ ਗਿਆ।

ਯੁਧ ਦੇ ਦਿਨਾਂ ਦੀਆਂ ਕ੍ਰਾਤੀਕਾਰੀ ਲਹਿਰਾ ਦੇ ਅਸਫਲ ਹੋਣ ਦਾ ਵੱਡਾ ਕਾਰਨ ਇਕ ਦੂਜੇ ਨਾਲ ਮੇਲ ਨਾ ਹੋ ਸਕਣਾ ਸੀ। ਭਾਰਤੀ ਨੇਤਾ, ਭਾਰਤੀ ਕ੍ਰਾਂਤੀਕਾਰੀ, ਬਰਲਿਨ ਕਮੇਟੀ ਤੇ ਗ਼ਦਰ ਪਾਰਟੀ ਕੋਲ ਇਕ ਦੂਜੇ ਨਾਲ ਵਿਚਾਰ ਕਰਨ ਦੇ ਕੋਈ ਸਾਧਨ ਨਹੀਂ ਸਨ। ਸਰਕਾਰ, ਜਿਹੜੀ ਕਿ ਸੁਰੂ ਤੋਂ ਹੀ ਸ਼ੱਕ ਕਰਦੀ ਸੀ, ਅਮਰੀਕਾ ਨੂੰ ਹਥਿਆਰ ਬਾਹਰ ਭੇਜਣ ਦੇ ਯਤਨਾ ਉਤੇ ਸਖਤ ਨਿਗਰਾਨੀ ਰੱਖਣ ਲਈ ਪ੍ਰੇਰਨ ਲੱਗੀ। ਅਮਰੀਕਾ ਦੇ ਜਰਮਨੀ ਵਿਰੁੱਧ ਯੁੱਧ ਵਿਚ ਸਾਥੀਆ ਨਾਲ ਰਲ ਜਾਣ ਤੋਂ ਪਿਛੋਂ ਅਮਰੀਕਾ ਤੋਂ ਕੋਈ ਵੀ ਅਮਲ ਅਸੰਭਵ ਹੋ ਗਿਆ। ਸਾਨਫ੍ਰਾਂਸਿਸਕੋ ਵਿਚ ਗ਼ਦਰ ਦੇ ਨੇਤਾਵਾਂ ਉਤੇ ਮੁਕੱਦਮਾ ਚਲਿਆ। ਜਿਸ ਨਾਲ ਅਮਰੀਕਾ ਨੂੰ ਅਧਾਰ ਬਣਾ ਕੇ ਕਿਸੇ ਵੀ ਕ੍ਰਾਤੀਕਾਰੀ ਅਮਲ ਦਾ ਨੇਪਰੇ ਚੜ੍ਹਨਾ ਅਸੰਭਵ ਹੋ ਗਿਆ।

## ਲਖਨਊ ਸੰਧੀ

ਜਿੱਥੇ ਹਾਲਾਤ ਨੇ ਸਰਕਾਰ ਨੂੰ ਹਰ ਇਕ ਚੀਜ਼ ਨਵੀਂ ਦ੍ਰਿਸ਼ਟੀ ਤੋਂ ਵੇਖਣ ਲਈ ਮਜਬੂਰ ਕਰ ਦਿੱਤਾ ਸੀ, ਉਥੇ ਕਾਂਗਰਸ ਤੇ ਮੁਸਲਿਮ ਲੀਗ ਦੀ 1919 ਦੀ ਸੰਧੀ ਨੇ ਚੀਜਾ ਦਾ ਰੁਖ ਹੋਰ ਵੀ ਬਦਲ ਦਿੱਤਾ। 1908 ਤੋਂ ਪਿਛੋਂ ਲਖਨਊ ਵਿਚ ਕਾਂਗਰਸ ਦਾ ਪਹਿਲਾ ਸਮਾਗਮ ਸੀ ਜਿਹੜਾ ਸਾਂਝੇ ਯਤਨਾ ਦਾ ਸਿੱਟਾ ਸੀ। ਹੋਮ ਰੂਲ ਅੰਦੋਲਨ ਨੇ ਇਸ ਸਮਾਗਮ ਵਿਚ ਲੜਾਈ ਦੀ ਭਾਵਨਾ ਪੈਦਾ ਕਰ ਦਿੱਤੀ ਸੀ। ਮੌਲਾਨਾ ਆਜ਼ਾਦ, ਅਨਸਾਰੀ ਤੇ ਅਜਮਲ ਖ਼ਾਨ ਆਦਿ ਮੁਸਲਮਾਨ ਨੇਤਾਵਾ ਨਾਲ ਸਮਝੌਤਾ ਹੋ ਗਿਆ ਸੀ। ਹੁਣ ਮੁਸਲਿਮ ਲੀਗ ਆਪਣੇ ਅਲੀਗੜ੍ਹ ਵਾਲੇ ਸੀਮਤ ਆਸ਼ੇ ਤਿਆਗ ਕੇ ਵੱਡੇ ਘੋਲ ਲਈ ਜਥੇਬੰਦ ਹੋ ਰਹੀ ਸੀ। ਉਹ ਮਰਨ ਮਾਰਨ ਲਈ ਤਿਆਰ ਸਨ। ਆਜ਼ਾਦ ਦੇ ਅਲ-ਹਿਲਾਲ ਤੇ ਮੁਹੰਮਦ ਅਲੀ ਦੇ ਕਾਮਰੇਡ ਉਤੇ ਪਾਬੰਦੀਆ ਲਗ ਜਾਣ ਨਾਲ ਤੇ ਰਾਸ਼ਟ੍ਰਵਾਦੀ ਮੁਸਲਿਮ ਨੇਤਾ ਕਾਗਰਸ ਨਾਲ ਸਮਝੌਤਾ ਕਰਨ ਲਈ ਤਿਆਰ ਸਨ। ਇਸ ਦੇ ਸਿੱਟੇ ਵਜੋਂ ਹੀ ਲਖਨਊ ਸੰਧੀ ਹੋਈ।

ਤਿਲਕ ਨੇ ਕਾਂਗਰਸ ਤੇ ਮੁਸਲਿਮ ਲੀਗ ਨੂੰ ਇਕੱਠਿਆਂ ਕਰਨ ਵਿਚ ਮਹੱਤਵਪੂਰਨ ਹਿੱਸਾ ਲਿਆ। ਉਸ ਦਾ ਨਿਸਚਾ ਸੀ ਕਿ ਹਿੰਦੂ ਮੁਸਲਿਮ ਏਕਤਾ ਬਿਨਾਂ ਸਫਲਤਾ ਅਸੰਭਵ ਹੈ। ਇਕ ਵਡੇਰੀ ਰਾਸਟ੍ਰੀ ਜਥੇਬੰਦੀ ਦੇ ਟਾਕਰੇ ਉਤੇ ਅਤਿਵਾਦੀਆ ਦੀ ਟੁਕੜੀ ਸਫਲ ਨਹੀਂ ਸੀ ਹੋ ਸਕਦੀ। ਏਕਾ ਪੈਦਾ ਕਰਨ ਦੇ ਭਾਵ ਨਾਲ ਉਸ ਨੇ ਵੱਖ ਵੱਖ ਚੋਣ ਪ੍ਰਣਾਲੀ ਅਤੇ ਮੁਸਲਿਮ ਘਟ-ਗਿਣਤੀ ਨੂੰ ਮੰਗੇ ਹੱਕ ਦੇਣੇ ਵੀ ਪ੍ਰਵਾਨ ਕਰ ਲਏ। ਇਕੱਲੇ ਇਕੱਲੇ ਪ੍ਰਾਤ ਦੀਆਂ ਵਿਧਾਨ ਸਭਾਵਾ ਵਿਚ ਕਿੰਨੇ ਕਿੰਨੇ ਮੁਸਲਿਮ ਮੈਂਬਰ ਹੋਣੇ ਚਾਹੀਦੇ ਹਨ ਇਨ੍ਹਾ ਦੀ ਲਿਖਾ-ਪੜ੍ਹੀ ਹੋ ਗਈ। ਇਮਪੀਰੀਅਲ (ਕੇਂਦਰੀ) ਵਿਧਾਨ ਪਰਿਸਦ ਵਿਚ ਇਨ੍ਹਾਂ ਦੀ ਇਕ-ਤਿਹਾਈ ਬਹੁਲਤਾ ਮੰਨੀ ਗਈ। ਕੋਈ ਮਤਾ ਕਿਸੇ ਸਭਾ ਵਿਚ ਓਨਾ ਚਿਰ ਪਾਸ ਨਹੀਂ ਸੀ ਹੋ ਸਕਦਾ ਜਦੋਂ ਤਕ ਕਿਸੇ ਧਰਮ ਦੇ ਤਿੰਨ-ਚੁਥਾਈ ਮੈਂਬਰ ਉਸ ਦੀ ਪ੍ਰਵਾਨਗੀ ਨਹੀਂ ਸਨ ਦੇ ਦਿੰਦੇ। ਸੰਯੁਕਤ ਕਾਗਰਸ ਤੇ ਲੀਗ ਨੇ ਇੰਡੀਅਨ ਕੌਂਸਲ ਨੂੰ ਤੋੜਨ ਦੀ ਮੰਗ ਕੀਤੀ ਅਤੇ ਕੇਂਦਰੀ ਤੇ ਪ੍ਰਾਤਕ ਪਰਿਸਦਾ ਵਿਚ ਪੰਜਾ ਵਿਚੋਂ ਚਾਰ ਮੈਂਬਰਾ ਦੇ ਵੋਟਾਂ ਰਾਹੀਂ ਚੁਣੇ ਜਾਣ ਦੀ, ਪ੍ਰਾਂਤਕ ਮਾਮਲਿਆਂ ਵਿਚ ਕਿਸੇ ਪ੍ਰਕਾਰ ਦੇ ਦਖ਼ਲ ਨਾ ਦੇਣ ਦੀ ਅਤੇ ਰੱਖਿਆ ਤੇ ਵਿਦੇਸ਼ੀ ਮਾਮਲਿਆਂ ਤੋਂ ਇਲਾਵਾ ਕੇਂਦਰੀ

ਸਰਕਾਰ ਉਤੇ ਪੂਰਨ ਕੰਟਰੋਲ ਦੀ। ਲਖਨਊ ਸੰਧੀ ਹਿੰਦੂ-ਮੁਸਲਿਮ ਏਕੇ ਲਈ ਬਹੁਤ ਹੀ ਮਹੱਤਵਪੂਰਨ ਸੀ। ਪਰ ਜਿਵੇਂ ਕਿ ਗਾਂਧੀ ਜੀ ਨੇ ਕਿਹਾ ਸੀ ਇਹ ਸੰਧੀ ਅਮੀਰ ਤੇ ਪੜ੍ਹੇ ਲਿਖੇ ਹਿੰਦੂਆਂ ਅਤੇ ਅਮੀਰ ਤੇ ਪੜ੍ਹੇ ਲਿਖੇ ਮੁਸਲਮਾਨਾਂ ਵਿਚਕਾਰ ਸ਼ਕਤੀ ਵੰਡਣ ਦਾ ਸਾਧਨ ਵਧੇਰੇ ਸੀ। ਇਸ ਵਿਚ ਹਿੰਦੂ ਤੇ ਮੁਸਲਮਾਨ ਜਨਤਾ ਸ਼ਾਮਲ ਨਹੀਂ ਸੀ। ਇਹ ਹਾਲੀ ਵੀ ਹਿੰਦੂ ਤੇ ਮੁਸਲਮਾਨਾਂ ਦੇ ਵੱਖੋ ਵੱਖਰੇ ਹਿੱਤਾਂ ਦੀ ਗੱਲ ਕਰਕੇ ਹਿੰਦੂਆਂ ਤੇ ਮੁਸਲਮਾਨਾਂ ਦੀ ਵੱਖਰੀ ਰਾਜਨੀਤਕ ਹੋਂਦ ਨੂੰ ਸਵੀਕਾਰ ਕਰਦਾ ਸੀ। ਇਸ ਦਾ ਅਧਾਰ ਹੀ ਗਲਿਆ ਅਤੇ ਗੰਦਾ ਸੀ ਕਿ ਹਿੰਦੂ ਤੇ ਮੁਸਲਮਾਨ ਵੱਖ ਵੱਖ ਕੌਮਾਂ ਹਨ। ਇਹ ਧਰਮ-ਨਿਰਪੇਖ ਭਾਵਾਂ ਦੇ ਵਿਕਾਸ ਵਿਚ ਸਹਾਈ ਹੁੰਦਾ ਵਿਖਾਈ ਨਹੀਂ ਸੀ ਦਿੰਦਾ ਅਤੇ ਇਸ ਨੇ ਭਵਿੱਖ ਵਿਚ ਫ਼ਿਰਕਾਪ੍ਰਸਤੀ ਲਈ ਦਰਵਾਜ਼ੇ ਖੁਲ੍ਹੇ ਛੱਡ ਰਖੇ ਸਨ। ਇਹ ਭਾਰਤੀ ਏਕੇ ਦੇ ਮੂਲ ਅਧਾਰਾਂ ਨਾਲ ਸਮਝੌਤਾ ਸੀ। ਇਸ ਨਾਲ ਵਧ ਤੋਂ ਵਧ ਸਮਝੌਤੇ ਹੋਣ ਦੀ ਸੰਭਾਵਨਾ ਸੀ ਜਦੋਂ ਤਕ ਕਿ ਸਾਰਾ ਢਾਂਚਾ ਢਹਿ ਢੇਰੀ ਨਹੀਂ ਸੀ ਹੋ ਜਾਂਦਾ।

ਕੁਝ ਵੀ ਹੋਵੇ ਇਕ ਵਾਰੀ ਤਾਂ ਭਾਰਤ ਦੀਆਂ ਦੋ ਵੱਡੀਆਂ ਰਾਜਨੀਤਕ ਤਾਕਤਾਂ ਨੇ ਸਰਕਾਰ ਕੋਲੋਂ ਸਾਂਝੀਆਂ ਮੰਗਾਂ ਮੰਗ ਕੇ ਉਸ ਨੂੰ ਚਿੰਤਾ ਵਿਚ ਪਾ ਦਿੱਤਾ। ਦੂਜੇ ਪਾਸੇ ਇਸ ਨੂੰ ਹੋਮ ਰੂਲ ਲੀਗ ਦੇ ਨੌਜਵਾਨਾਂ ਵਲੋਂ ਚਾਲੂ ਕੀਤੇ ਅੰਦੋਲਨ ਦਾ ਟਾਕਰਾ ਕਰਨਾ ਪੈ ਰਿਹਾ ਸੀ। ਦੇਸ ਵਿਚ ਤੇ ਦੇਸ ਤੋਂ ਬਾਹਰ ਕ੍ਰਾਂਤੀਕਾਰੀ ਲਹਿਰਾਂ ਵੀ ਸਨ ਜਿਨ੍ਹਾਂ ਨਾਲ ਸਰਕਾਰ ਨੇ ਨਿਪਟਣਾ ਸੀ। ਇਕ ਵਾਰੀ ਫੇਰ ਸਰਕਾਰ ਨੇ ਗ਼ਲਤ ਨੀਤੀ ਅਪਣਾਈ — ਸੁਧਾਰਾਂ ਰਾਹੀਂ ਦਬਾਓ ਪਾਉਣ ਦੀ। ਜਿੱਥੇ ਵਾਇਸਰਾਇ ਚੈਮਸਫ਼ੋਰਡ ਨੇ ਸਟੇਟ ਸਕੱਤਰ ਨੂੰ ਸੁਧਾਰਾਂ ਵਾਲੇ ਪਾਸੇ ਲਾਇਆ ਤਾਂ ਹੋਮ (ਅੰਦਰੂਨੀ ਮਾਮਲਿਆਂ) ਦਾ ਮੈਂਬਰ ਨਵੀਂ ਰੋਸ਼ਨੀ ਨੂੰ ਰੋਕਣ ਦੀਆਂ ਗੱਲਾਂ ਕਰ ਰਿਹਾ ਸੀ। ਹੋਮ ਰੂਲ ਲੀਗ ਵੀ ਦਬਾਈ ਗਈ। ਮਿਸਜ਼ ਬੈਸੰਟ ਨੂੰ ਫੜ ਲਿਆ ਗਿਆ। ਕਾਂਗਰਸ ਨੇ ਵਾਇਸਰਾਇ ਅੱਗੇ ਵਿਰੋਧ ਕੀਤਾ ਤੇ ਬੈਸੰਟ ਨੂੰ ਕਲਕੱਤਾ ਕਾਂਗਰਸ (1917) ਦਾ ਪ੍ਰਧਾਨ ਸਥਾਪਤ ਕੀਤਾ। ਭਾਵੇਂ ਕਾਂਗਰਸ ਨੇ ਮਦਰਾਸ ਕਾਂਗਰਸ ਦੇ ਸਹਿਜ ਵਿਰੋਧ ਨੂੰ ਤਿਆਗ ਦਿੱਤਾ, ਪਰ ਹੋਮ ਰੂਲ ਦੀ ਮੰਗ ਨਾਲ ਇਹ ਪੂਰਨ ਤੌਰ ਤੇ ਸਹਿਮਤ ਸੀ। ਇਸ ਨੇ ਛੇਤੀ ਤੋਂ ਛੇਤੀ ਪੂਰਨ ਸੁਰਾਜ ਦੀ ਮੰਗ ਕੀਤੀ ਅਤੇ ਕਾਂਗਰਸ-ਲੀਗ ਸੁਧਾਰ ਇਸ ਦਾ ਪਹਿਲਾ ਪੜਾਅ ਦੱਸੇ।

## ਸਰਕਾਰੀ ਪ੍ਰਤਿਕਰਮ : ਦਬਾਓ ਤੇ ਸੁਧਾਰ ਦੇ ਵਚਨ

ਸਰਕਾਰ ਵਲੋਂ ਇਸ ਦਾ ਉੱਤਰ 20 ਅਗਸਤ, 1917, ਨੂੰ ਸਟੇਟ ਸਕੱਤਰ ਮੌਂਟੇਂਗ ਨੇ ਲੋਕ-ਸਭਾ ਵਿਚ ਦਿੱਤਾ। ਜਿਹੜੇ ਸੁਧਾਰ ਉਸ ਨੇ ਪੇਸ਼ ਕੀਤੇ ਉਨ੍ਹਾਂ ਨੂੰ ਏਨੀ ਦੇਰ ਹੋ ਗਈ ਸੀ ਕਿ ਕੋਈ ਲਾਭ ਹੋਣ ਦੀ ਆਸ ਨਹੀਂ ਸੀ। ਇਸ ਵਿਚ ਵਿਚ ਕੋਈ ਸੱਕ ਨਹੀਂ ਕਿ ਮੌਂਟੇਗ ਨੇ ਭਾਰਤੀ ਸੁਧਾਰਾਂ ਨੂੰ ਜਿੰਮੇਵਾਰ ਸਰਕਾਰ ਦਾ ਪ੍ਰਥਮ ਕੰਮ ਦਸਿਆ। ਪਰ ਇਨ੍ਹਾਂ ਉਤੇ ਕੰਮ ਸਹਿਜੇ ਸਹਿਜੇ ਹੋਣ ਵਾਲਾ ਸੀ। ਇਸ ਲਈ ਪ੍ਰਸ਼ਾਸਨ ਦੀ ਹਰ ਸ਼ਾਖ਼ਾ ਵਿਚ ਭਾਰਤੀ ਮਿਲਵਰਤਣ ਪ੍ਰਾਪਤ ਕਰਨ ਦੀ ਲੋੜ ਸੀ। ਸ੍ਵੈ-ਅਧਿਕਾਰੀ ਸੰਸਥਾਵਾਂ ਦੀ ਸਥਾਪਨਾ ਵੀ ਬੜੇ ਧਿਆਨ ਨਾਲ ਕਰਨੀ ਪੈਣੀ ਸੀ। ਗੱਲ ਕੀ ਇਹ ਸੁਧਾਰ ਇਕ ਇਕ ਕਰਕੇ ਹੋਣੇ ਸਨ ਤੇ ਇਨ੍ਹਾ ਵਿਚ ਲਗਣ ਵਾਲੇ ਸਮੇਂ ਤੇ ਸਾਧਨ ਬਰਤਾਨਵੀ ਸਰਕਾਰ ਦੇ ਹੱਥ ਵਿਚ ਸਨ। ਅੰਤਮ ਫ਼ੈਸਲਾ ਫੇਰ ਦੋ ਗੱਲਾਂ ਉਤੇ ਨਿਰਭਰ ਸੀ : ਭਾਰਤੀਆ ਦੀ ਮਿਲਵਰਤਣ ਕਿਸ ਸੀਮਾਂ ਤਕ ਤੇ ਕਿਸ ਗਿਣਤੀ ਵਿਚ ਪ੍ਰਾਪਤ ਹੈ ਅਤੇ ਕੀ ਬਰਤਾਨਵੀ ਸਰਕਾਰ ਨੂੰ ਪੂਰਨ ਵਿਸਵਾਸ ਹੋ ਗਿਆ ਹੈ ਕਿ ਭਾਰਤੀ ਇਹ ਜਿੰਮੇਵਾਰੀ ਨਿਭਾ ਸਕਣਗੇ। ਅਸਲ ਵਿਚ ਏਥੇ ਵੀ ਬਰਤਾਨਵੀ ਸਰਕਾਰ ਅੰਗ੍ਰੇਜ਼ਾ ਦੇ ਹਿੱਤ ਪਾਲਣ ਦਾ ਹੱਕ ਰਖਦੀ ਸੀ। ਇਨ੍ਹਾ ਸੁਧਾਰਾ ਦਾ ਇਕੋ ਇਕ ਮਨੋਰਥ ਸਹਿਜਵਾਦੀਆ ਨੂੰ ਨੰਢਿਆਂ ਰਰਨਾ ਤੇ ਉਨ੍ਹਾ ਨੂੰ ਅਤਿਵਾਦੀਆਂ ਨਾਲੋਂ ਪਾੜਨਾ ਸੀ।

ਜਿਥੇ ਇਕ ਪਾਸੇ ਸਰਕਾਰ ਸੁਧਾਰ ਕਰਨ ਦੇ ਵਾਅਦੇ ਕਰ ਰਹੀ ਸੀ ਦੂਜੇ ਪਾਸੇ ਸਾਮਰਾਜ ਵਿੰਰੋਧੀ ਤਾਕਤਾਂ ਨੂੰ ਕੁਚਲਣ ਦੇ ਢੰਗ ਸੋਚ ਰਹੀ ਸੀ। ਕਰੀਮਿਨਲ ਲਾਅ ਐਮੇਂਡਮੈਂਟ (ਫ਼ੌਜਦਾਰੀ ਕਾਨੂੰਨ ਦੀ ਸੋਧ) ਐਕਟ ਦੁਆਰਾ ਸਾਜ਼ਸ ਨੂੰ ਗ਼ੈਰ-ਕਾਨੂੰਨੀ ਤੇ ਫ਼ੌਜਦਾਰੀ ਕਹਿ ਦਿੱਤਾ ਗਿਆ ਸੀ ਤੇ ਸਾਜਸ਼ ਕਰਨ ਵਾਲਿਆ ਉਤੇ ਸੰਖੇਪ ਮੁਕੱਦਮਾ ਚਲਾਉਣ ਲਈ ਵਿਸ਼ੇਸ਼ ਟ੍ਰਿਬਯੂਨਲ (ਅਦਾਲਤਾਂ) ਸਥਾਪਤ ਹੋਣੇ ਸਨ। ਲੋਕਾਂ ਨੂੰ ਮਾੜੇ ਮੋਟੇ ਸਕ ਹੋਣ ਉਤੇ ਬੰਦ ਕਰ ਦਿੱਤਾ ਜਾਂਦਾ ਸੀ। ਰਾਸ਼ਟ੍ਰਵਾਦੀ ਮੰਗਾਂ ਪੂਰੀਆਂ ਕਰਨ ਲਈ ਅਤੇ ਰਾਸਟ੍ਰੀ ਲਹਿਰਾਂ ਨੂੰ ਭਟਕਾਉਣ ਲਈ ਸਹਿਜ ਸੁਧਾਰ ਦੀ ਨੀਤੀ, ਹਾਕਮਾ ਦਾ ਪਰਜਾ ਨੂੰ ਆਪਣੇ ਅਧੀਨ ਰਖਣ ਲਈ ਦਬਾਓ, ਸਾਮਰਾਜ ਨੂੰ ਜਾਰੀ ਰਖਣ ਦੇ ਹੀ ਸਾਧਨ ਸਨ। ਸਾਮਰਾਜ ਨੂੰ ਤਕੜਿਆਂ ਰਖਣ ਲਈ ਹਰ ਪ੍ਰਕ੍ਰਾਰ ਦੇ ਸਾਧਨ ਵਰਤਣੇ ਜਾਇਜ਼ ਸਨ।

# 4. ਸ੍ਵਰਾਜ ਲਈ ਸੰਗ੍ਰਾਮ

## ਝੱਖੜ ਤੋਂ ਪਹਿਲਾਂ : ਯੁੱਧ ਦਾ ਪ੍ਰਭਾਵ

ਯੁੱਧ ਦੇ ਵਰ੍ਹਿਆ ਵਿਚ ਭਾਰਤੀ ਰਾਸ਼ਟ੍ਰਵਾਦੀ ਸਿਆਣੇ ਹੋ ਗਏ। ਲਹਿਰ ਜੋਰ ਫੜ ਗਈ ਸੀ ਤੇ ਇਕ ਤਰ੍ਹਾ ਨਾਲ ਵਧੇਰੇ ਸਕਤੀਸਾਲੀ ਵੀ ਹੋ ਗਈ ਸੀ। ਭਾਰਤੀਆ ਦੇ ਯੁੱਧ ਵਿਚ ਭਾਗ ਤੋਂ ਬਰਤਾਨਵੀ ਸਰਕਾਰ ਖੁਸ ਜਾਪਦੀ ਸੀ ਅਤੇ ਇਹ ਆਸ ਜਨਮ ਲੈ ਚੁੱਕੀ ਸੀ ਕਿ ਇਸ ਖ਼ੁਸੀ ਦੇ ਬਦਲੇ ਸਰਕਾਰ ਸੁਧਾਰ ਕਰਨ ਵਲ ਧਿਆਨ ਦੇਵੇਗੀ ਭਾਵੇਂ ਪੂਰਨ ਸ੍ਵੈ-ਰਾਜ ਨਾ ਵੀ ਦੇ ਸਕੇ। ਭਾਰਤੀ ਬੜੀਆ ਆਸਾ ਲਾਈ ਬੈਠੇ ਸਨ, ਪਰ ਜੇ ਉਨ੍ਹਾ ਦੀਆ ਆਸਾ ਪੂਰੀਆ ਨਾ ਹੁੰਦੀਆ ਤਾ ਉਹ ਲੜਨ ਲਈ ਵੀ ਤਿਆਰ ਸਨ।

ਆਰਥਕ ਖੇਤ੍ਰ ਵਿਚ ਵੀ ਥੋੜ੍ਹੀ ਥੋੜ੍ਹੀ ਆਸ ਪਲ ਰਹੀ ਸੀ। ਯੁੱਧ ਦੇ ਦਿਨਾ ਵਿਚ ਵਿਦੇਸੀ ਮਾਲ ਆਉਣਾ ਬੰਦ ਹੋ ਗਿਆ ਸੀ ਤੇ ਇਸ ਦੇ ਟਾਕਰੇ ਉਤੇ ਅੰਗ੍ਰੇਜ਼ਾ ਦੀਆ ਲੋੜਾਂ ਵਧ ਗਈਆਂ ਸਨ ਜਿਹੜੀਆਂ ਕਿਸੇ ਹੱਦ ਤਕ ਭਾਰਤ ਵਿਚੋਂ ਹੀ ਪੂਰੀਆ ਹੋਣੀਆ ਸਨ ਜਿਸ ਦੇ ਕਾਰਨ ਭਾਰਤੀ ਉਦਯੋਗ ਤੇ ਵਪਾਰ ਵਿਚ ਕੁਝ ਵਾਧਾ ਹੋਣਾ ਕੁਦਰਤੀ ਸੀ। ਇਸ ਨਾਲ ਭਾਰਤ ਨੂੰ ਇਹ ਵੀ ਅੰਦਾਜ਼ਾ ਹੋ ਗਿਆ ਕਿ ਮੌਕਾ ਮਿਲਣ ਉਤੇ ਭਾਰਤ ਕਿੰਨੀ ਕੁ ਉੱਨਤੀ ਕਰ ਸਕਦਾ ਹੈ। ਇਸ ਨੇ ਭਾਰਤੀ ਉਦਯੋਗਕਾਰਾ ਨੂੰ ਵਡੇਰੇ ਮੁਨਾਫ਼ਿਆਂ ਤੇ ਖ਼ੁਸ਼ਹਾਲੀ ਦਾ ਸੁਆਦ ਚਖਾ ਦਿੱਤਾ ਸੀ। 1916 ਵਿਚ ਇਕ ਉਦਯੋਗਕ ਕਮਿਸ਼ਨ ਸਥਾਪਤ ਕੀਤਾ ਗਿਆ ਜਿਸ ਦਾ ਮਨੋਰਥ ਸਰਕਾਰ ਨੂੰ ਉਦਯੋਗਕ ਉੱਨਤੀ ਵਲ ਹੋਰ ਵਧੇਰੇ ਧਿਆਨ ਦੇਣ ਲਈ ਪ੍ਰੇਰਨਾ ਤੇ ਇਸ ਪ੍ਰਕਾਰ

ਦੀ ਪ੍ਰਸਾਸਨ ਪ੍ਰਣਾਲੀ ਸਥਾਪਤ ਕਰਵਾਣਾ ਸੀ ਜਿਹੜੀ ਏਸ ਖੇਤ੍ਰ ਵਿਚ ਹੋਰ ਅਗੇ ਵਧੇ। ਭਾਰਤੀ ਪੂੰਜੀਪਤੀ ਉਦਯੋਗਕ ਨੀਤੀ ਵਿਚ ਵੱਡੀਆਂ ਤਬਦੀਲੀਆਂ ਲਾਈ ਬੈਠੇ ਸਨ।

ਇਨ੍ਹਾ ਆਸਾਂ ਦੇ ਨਾਲ ਹੀ ਡਰ ਵੀ ਮਿਲੇ ਹੋਏ ਸਨ। ਹਰ ਵਸਤ ਦੀ ਕੀਮਤ ਬਹੁਤ ਜਿਆਦਾ ਵਧ ਗਈ ਸੀ ਪਰ ਖੇਤੀ ਦੀ ਉਪਜ ਪਹਿਲਾਂ ਵਾਲੇ ਹੀ ਭਾਅ ਵਿਕਦੀ ਸੀ। ਇਸਪਾਤ ਤੇ ਕਪੜੇ ਤੋਂ ਤਿਆਰ ਵਸਤਾਂ ਉਤੇ ਬਹੁਤ ਲਾਭ ਸੀ। ਇੰਸ ਦੇ ਨਾਲ ਹੀ ਭਾਰਤੀਆ ਲਈ ਰੁਜਗਾਰ ਦੇ ਵੀ ਦਰ ਖੁਲ੍ਹ ਜਾਣੇ ਸਨ। ਪਰ ਇਹ ਸਾਰੇ ਲਾਭ ਗ਼ਰੀਬਾ ਤੇ ਜਨ ਸਮੂਹ ਲਈ ਨਹੀਂ ਸਨ। ਇੰਡੀਅਨ ਮਯੂਰੀਸੀਅਸ ਬੋਰਡ ਨੇ ਭਾਰਤ ਵਿਚ ਗੋਦਾਮ ਖਰੀਦਣ ਦੇ ਯਤਨ ਕੀਤੇ। ਭਾਰਤੀ ਪੂੰਜੀਪਤੀ ਵੀ ਪੂਰਾ ਲਾਭ ਨਾ ਉਠਾ ਸਕੇ ਕਿਉਂਕਿ ਭਾਰਤ ਕੋਲ ਮਸੀਨਾ ਤਿਆਰ ਕਰਨ ਦੇ ਉਦਯੋਗ ਬੜੇ ਥੋੜੇ ਸਨ। ਯੁੱਧ ਦੇ ਦਿਨਾ ਦੇ ਕੰਟਰੋਲ ਤੇ ਜਹਾਜ਼ਾ ਦੀ ਘਾਟ ਕਾਰਨ ਬਾਹਰ ਭੇਜਣ ਵਾਲੀਆ ਵਸਤਾ ਨੂੰ ਵੀ ਧੱਕਾ ਵਜਿਆ। ਯੁੱਧ ਬੰਦ ਹੋਣ ਨਾਲ ਉਪਜ ਵੀ ਬੰਦ ਹੋਣ ਲੱਗੀ। ਉਦਯੋਗ ਬੰਦ ਹੋਣ ਲਗੇ ਤੇ ਬੇਕਾਰੀ ਵਧਣ ਲੱਗੀ। ਇਨ੍ਹਾ ਦਿਨਾ ਵਿਚ ਨਿਤਾਪ੍ਰਤੀ ਲੋੜ ਦੀਆ ਚੀਜਾ ਦੀਆ ਕੀਮਤਾਂ ਬਹੁਤ ਵਧ ਗਈਆ ਸਨ। 1914 ਤੇ 1920 ਵਿਚ ਕਲਕੱਤਾ ਵਿਚ ਥੋਕ ਭਾਵਾਂ ਵਿਚ 100 ਪ੍ਰਤੀਸਤ ਵਾਧਾ ਹੋ ਗਿਆ ਅਤੇ ਖਾਣ ਵਾਲੇ ਅਨਾਜ ਦੀਆ ਕੀਮਤਾਂ 93 ਪ੍ਰਤੀਸਤ ਵਧ ਗਈਆ। ਹੋਰ ਇਲਾਕਿਆਂ ਵਿਚ ਵੀ ਹਾਲਤ ਕੋਈ ਇਸ ਤੋਂ ਚੰਗੀ ਨਹੀਂ ਸੀ। ਇਸ ਨਾਲ ਆਮ ਆਦਮੀ ਬੜਾ ਪ੍ਰੇਸਾਨ ਸੀ ਕਿਰਸਾਣ ਭਾਰੀ ਮਾਮਲ ਤ ਕਰਾਂ ਥੱਲੇ ਦਬੇ ਚੀਖ ਰਹੇ ਸਨ। ਹਰ ਇਕ ਨੂੰ ਭਵਿੱਖ ਦੀ ਫ਼ਿਕਰ ਲਗੀ ਹੋਈ ਸੀ। ਉਦਯੋਗਕਾਰਾ ਨੂੰ ਸੁਰੱਖਿਆ ਤੇ ਸਰਕਾਰੀ ਸਹਾਇਤਾ ਦੀ ਲੋੜ ਸੀ। ਕੀ ਜੇਤੂ ਅੰਗ੍ਰੇਜ ਭਾਰਤੀ ਮੰਗਾਂ ਸੁਣਨ ਲਈ ਤਿਆਰ ਸਨ ?

ਯੁੱਧ ਦੇ ਸਮਾਪਤ ਹੁੰਦੇ ਸਾਰ ਆਰਥਕ ਸਥਿਤੀ ਹੋਰ ਵੀ ਖਰਾਬ ਹੋ ਗਈ। ਪਹਿਲਾ ਭਾਅ ਵਧ ਗਏ ਫੇਰ ਬਰਤਾਂਨਵੀ ਵਸਤਾ ਭਾਰਤ ਆਉਣ ਲੱਗੀਆ ਅਤੇ ਵਿਦੇਸੀ ਪੂੰਜੀ ਵੀ ਵੱਡੇ ਪੈਮਾਨੇ ਉਤੇ ਭਾਰਤ ਵਿਚ ਲਗਾਈ ਜਾਣ ਲੱਗੀ। ਆਰਥਕ ਅਮਲਾ ਵਲ ਧਿਆਨ ਘਟਣ ਲਗਿਆ। ਭਾਰਤੀ ਉਦਯੋਗਾ ਨੂੰ ਬਹੁਤ ਘਾਟਾ ਪਿਆ। ਕਈ ਤਾਂ ਬੰਦ ਕਰਨੇ ਪਏ।

ਰਾਜਨੀਤਕ ਖੇਤ੍ਰ ਵਿਚ ਵੀ ਅਸੰਤੁਸਟੀ ਘਟ ਨਹੀਂ ਸੀ। ਯੁੱਧ ਦੇ ਵਰ੍ਹਿਆ ਵਿਚ ਰਾਸ਼ਟ੍ਰਵਾਦ ਨੂੰ ਬੜਾ ਪ੍ਰੋਤਸਾਹਨ ਮਿਲਿਆ ਸੀ ਏਸੀਆ ਤੇ ਅਫ਼ਰੀਕਾ ਦੇ ਸਾਰੇ ਦੇਸ਼ਾਂ ਵਿਚ, ਲੋਕ ਰਾਇ ਜਿਤਣ ਲਈ ਬਰਤਾਨੀਆ, ਅਮਰੀਕਾ, ਫ਼ਰਾਂਸ, ਇਟਲੀ ਜਾਪਾਨ ਸਭ ਨੇ ਇਹੀਓ ਨਾਅਰਾ ਲਾਇਆ ਸੀ ਕਿ ਇਹ ਯੁੱਧ ਲੋਕ ਰਾਜ ਦੀ

ਸੁਰੱਖਿਆ ਲਈ ਲੜਿਆ ਜਾ ਰਿਹਾ ਸੀ ਤੇ ਇਹ ਵਚਨ ਆਮ ਦਿੱਤਾ ਜਾ ਰਿਹਾ ਸੀ ਕਿ ਸਭ ਦੇ ਸਭ ਦੇਸ਼ ਤੇ ਉਨ੍ਹਾਂ ਦੀ ਵਸੋਂ ਨੂੰ ਆਤਮ ਨਿਰਣੇ ਦਾ ਹੱਕ ਦਿੱਤਾ ਜਾਏਗਾ। ਪਰ ਯੁੱਧ ਤੋਂ ਪਿਛੋਂ ਕੋਈ ਵੀ ਬਸਤੀਵਾਦ ਨੂੰ ਸਮਾਪਤ ਕਰਦਾ ਵਿਖਾਈ ਨਹੀਂ ਸੀ ਦੇ ਰਿਹਾ।

1919 ਵਿਚ ਜਿਹੜੀਆਂ ਅਮਨ ਸੰਧੀਆਂ ਹੋਈਆਂ ਉਨ੍ਹਾਂ ਨੇ ਯੁੱਧ ਦੇ ਅਸਲ ਮੰਤਵ ਅਤੇ ਪ੍ਰਧਾਨ ਵਿਲਸਨ ਦਾ 'ਚੌਦਾਂ ਨੁਕਤੀ' ਪ੍ਰੋਗਰਾਮ ਲੋਕਾਂ ਦੇ ਸਾਹਮਣੇ ਲੈ ਆਂਦਾ। ਜਰਮਨਾਂ ਨਾਲ ਥੋੜ੍ਹੀ ਜਿਹੀ ਹਮਦਰਦੀ ਜ਼ਰੂਰ ਸੀ ਜਿਨ੍ਹਾਂ ਨੇ ਭਾਰਤੀਆਂ ਦੀ ਸੁਤੰਤ੍ਰਤਾ ਸੰਗਰਾਮ ਵਿਚ ਸਹਾਇਤਾ ਕਰਨੀ ਚਾਹੀ ਸੀ। ਪਰ ਵਰਸੇਲਜ਼ ਦੀ ਸੰਧੀ ਤੋਂ ਏਦਾਂ ਜਾਪਦਾ ਸੀ ਜਿਵੇਂ ਬਦਲੇ ਦਾ ਰਾਜ ਸ਼ੁਰੂ ਹੋਣ ਵਾਲਾ ਸੀ। ਹਾਰੀਆਂ ਤਾਕਤਾਂ ਦੀਆਂ ਬਸਤੀਆਂ ਨੂੰ ਜਿੱਤੀਆਂ ਹੋਈਆਂ ਤਾਕਤਾਂ ਵਿਚਕਾਰ ਵੰਡਣ, ਕੇਂਦਰੀ ਯੂਰਪ ਦੇ ਦੇਸ਼ਾਂ ਨੂੰ ਆਤਮ ਨਿਰਣੇ ਦੇ ਹੱਕ ਨਾ ਦੇਣ, ਜਰਮਨੀ ਉਤੇ ਪਾਏ ਭਾਰੀ ਖ਼ਰਚੇ ਅਤੇ ਅੰਤ ਵਿਚ ਤੁਰਕੀ ਰਾਜ ਨਾਲ ਬਰਤਾਨੀਆਂ ਦੇ ਵਿਹਾਰ ਤੋਂ ਭਾਰਤੀਆਂ ਨੂੰ ਬਹੁਤ ਧੱਕਾ ਵਜਿਆ। ਲਾਇਡ ਜਾਰਜ ਦੇ ਯੁੱਧ ਸਮੇਂ ਦੇ ਵਚਨਾਂ ਕਾਰਨ ਸਾਥੀਆਂ ਨੇ ਆਟੋਮਨ ਹਕੂਮਤ ਦੀ ਮੈਂਬਰੀ ਖ਼ਤਮ ਕਰ ਦਿੱਤੀ।। ਸਾਥੀਆਂ ਦੀ ਸਹਾਇਤਾ ਨਾਲ ਤੁਰਕੀ ਵਿਚ ਯੂਨਾਨੀਆਂ ਤੇ ਇਤਾਲਵੀਆਂ ਦੇ ਉਤਰਨ ਨਾਲ ਆਟੋਮਨ ਹਕੂਮਤ ਤੇ ਖ਼ਿਲਾਫ਼ਤ ਦੇ ਤਬਾਹ ਹੋ ਜਾਣ ਦੀ ਸੰਭਾਵਨਾ ਸੀ। ਖ਼ਲੀਫ਼ੇ ਨੂੰ ਸੰਸਾਰ ਦੇ ਸਾਰੇ ਮੁਸਲਮਾਨ ਧਾਰਮਕ ਪਿਤਾਮਾ ਸਮਝਦੇ ਸਨ। ਉਨ੍ਹਾਂ ਦੇ ਵਿਚਾਰ ਅਨੁਸਾਰ ਖ਼ਲੀਫ਼ੇ ਦੀ ਪਦਵੀ ਨੂੰ ਜ਼ਰਾ ਜਿੰਨਾ ਵੀ ਧੱਕਾ ਲਗਣ ਨਾਲ ਮੁਸਲਮਾਨਾਂ ਨੇ ਉਨ੍ਹਾਂ ਸਾਰੇ ਦੇਸ਼ਾਂ ਵਿਚ ਆਪਣੀ ਪਦਵੀ ਤੋਂ ਗਿਰ ਜਾਣਾ ਸੀ ਜਿਨ੍ਹਾਂ ਉਤੇ ਸਾਮਰਾਜ ਦਾ ਕਬਜ਼ਾ ਸੀ। ਇਸ ਦੇ ਸਿੱਟੇ ਵਜੋਂ ਖ਼ਿਲਾਫ਼ਤ ਲਹਿਰ ਦਾ ਜਨਮ ਹੋਇਆ।

ਜਦੋਂ ਭਾਰਤ ਵਿਚ ਹੋਮ ਰੂਲ ਅੰਦੋਲਨ ਅਤੇ ਖ਼ਿਲਾਫ਼ਤ ਲਹਿਰ ਜਨਮ ਲੈ ਰਹੀਆਂ ਸਨ ਉਨ੍ਹਾਂ ਦਿਨਾਂ ਵਿਚ ਹੀ ਨਵੰਬਰ 1917 ਵਿਚ ਜ਼ਾਰਸਾਹੀ ਰੂਸ ਵਿਚ ਕ੍ਰਾਂਤੀ ਆ ਗਈ। ਬਾਲਸ਼ਵਿਕਾਂ ਨੇ ਸੰਸਾਰ ਵਿਚ ਪਹਿਲੀ ਸਮਾਜਵਾਦੀ ਸਰਕਾਰ ਦੀ ਸਥਾਪਨਾ ਕਰ ਦਿੱਤੀ। ਜਿਥੇ ਸਾਥੀ ਆਪਣੇ ਦਿਤੇ ਵਚਨ ਵੀ ਪੂਰੇ ਨਹੀਂ ਸਨ ਕਰ ਰਹੇ ਸੋਵੀਅਤ ਰੂਸ ਨੇ ਏਸ਼ੀਆ ਉਤੇ ਆਪਣੇ ਸਾਮਰਾਜੀ ਹੱਕ ਤਿਆਗ ਕੇ ਲੋਕ ਮਨਾਂ ਉਤੇ ਬਹੁਤ ਪ੍ਰਭਾਵ ਪਾਇਆ: ਜ਼ਾਰਸ਼ਾਹੀ ਬਸਤੀਆਂ ਨੂੰ ਆਤਮ ਨਿਰਣੇ ਦਾ ਹੱਕ ਦੇ ਦਿੱਤਾ ਗਿਆ। ਸੋਵੀਅਤ ਸੰਘ ਦੇ ਏਸ਼ੀਆਈ ਰਾਸ਼ਟਾਂ ਨੂੰ ਬਰਾਬਰ ਦੇ ਹੱਕ ਦਿਤੇ ਗਏ। ਕ੍ਰਾਂਤੀ ਨੇ ਸਮੂਹ ਦਾ ਅਥਾਹ ਉੱਦਮ ਤੇ ਸ਼ਕਤੀ ਨਿਤਾਰ ਕੇ ਅਖਾਂ ਸਾਹਵੇਂ ਲੈ ਆਂਦੀ, ਕਿਵੇਂ ਉਨ੍ਹਾਂ ਨੇ ਸਾਮਰਾਜ ਨਾਲ ਟੱਕਰ ਵੀ ਲਈ ਤੇ ਘਰੇਲੂ ਯੁੱਧ ਵੀ ਬਰਦਾਸ਼ਤ ਕੀਤਾ। ਇਸ ਨਾਲ ਸਾਰੇ ਬਸਤੀਵਾਦੀ ਦੇਸ਼ਾਂ ਨੂੰ ਸਾਹਸ

ਮਿਲਿਆ । ਦੂਰ ਦੁਰੇਡੇ ਪਿੰਡਾਂ ਵਿਚ ਇਸ ਕ੍ਰਾਂਤੀ ਦੀ ਖ਼ਬਰ ਉਨ੍ਹਾਂ ਜਵਾਨਾਂ ਦੁਆਰਾ ਪਹੁਚੀ ਜਿਹੜੇ ਪਹਿਲੇ ਯੁੱਧ ਤੋਂ ਵਾਪਸ ਜਾ ਰਹੇ ਸਨ । ਲੈਨਿਨ ਦੇ ਕਾਨੂੰਨ ਅਨੁਸਾਰ ਜ਼ਮੀਨ ਦੀ ਭੋਂ-ਹੀਣਾਂ ਵਿਚ ਵੰਡ ਦਾ ਬੁਧੀਜੀਵੀਆਂ ਉਤੇ ਬਹੁਤ ਅਸਰ ਪਿਆ । ਦਿੱਲੀ ਕਾਂਗਰਸ ਨੇ ਆਤਮ ਨਿਰਣੇ ਦਾ ਹੀ ਹੱਕ ਨਹੀਂ ਮੰਗਿਆ ਸਗੋਂ ਭਾਰਤੀਆਂ ਦੇ ਮੁੱਢਲੇ ਹੱਕਾਂ ਦੀ ਮੰਗ ਵੀ ਪੇਸ਼ ਕੀਤੀ ।

ਸਿਨ ਫੀਅਨ ਦੇ ਆਇਰਿਸ਼ ਗਣਤੰਤ੍ਰ ਸਥਾਪਤ ਕਰਨ ਨਾਲ ਲੋਕਾਂ ਨੂੰ ਹੋਰ ਵੀ ਉਤਸ਼ਾਹ ਮਿਲਿਆ । ਮਾਈਕਲ ਕਾਲਿਨ ਦੇ ਆਇਰਸ਼ ਗੁਰੀਲਿਆਂ ਨੇ ਬਰਤਾਨੀਆਂ ਵਿਰੁਧ ਸੰਗ੍ਰਾਮ ਜਾਰੀ ਰੱਖਿਆ । ਇਥੇ ਵੀ ਬੇਰਤਾਨੀਆਂ ਦੇ ਨਿਰੋਧਕ ਅਮਲਾਂ ਤੋਂ ਭਾਰਤੀਆਂ ਨੂੰ ਰੌਲਟ ਬਿੱਲ ਚੇਤੇ ਆ ਗਿਆ । ਮਿਸਰ ਵਿਚ ਜ਼ਗਲੂਲ ਪਾਸ਼ਾ ਦੀ ਰਾਸ਼ਟ੍ਰੀ ਪਾਰਟੀ ਨੇ ਯੁੱਧ ਦੇ ਦਿਨਾਂ ਵਿਚ ਬੜੀ ਉੱਨਤੀ ਕੀਤੀ । 1919 ਵਿਚ ਜ਼ਗਲੂਲ ਦੇ ਦੇਸ਼ ਨਿਕਾਲੇ ਨਾਲ ਬੜੀ ਭਾਰੀ ਜਾਗ੍ਰਤੀ ਨੇ ਜਨਮ ਲਿਆ ਜਿਹੜੀ ਅੰਗ੍ਰੇਜ਼ਾ ਨੇ ਬੜੀ ਬੇ-ਰਹਿਮੀ ਨਾਲ ਕੁਚਲ ਦਿੱਤੀ । ਮਾਰਚ 1920 ਵਿਚ ਮਿਸਰ ਦੀ ਸੁਤੰਤ੍ਰਤਾ ਦਾ ਐਲਾਨ ਹੋ ਗਿਆ । ਇਨ੍ਹਾਂ ਦਿਨਾ ਵਿਚ ਹੀ ਤੁਰਕੀ ਦਾ ਮੁਸਤਫ਼ਾ ਕਮਾਲ ਪਾਸ਼ਾ ਨੇ ਸਾਥੀ ਕਬਜ਼ੇ ਵਿਰੁਧ ਯੁੱਧ ਸ਼ੁਰੂ ਕਰਕੇ ਅੰਤ੍ਰਮ ਸਰਕਾਰਾਂ ਸਥਾਪਤ ਕਰ ਦਿੱਤੀਆਂ ।ਸਾਥੀਆਂ ਨੇ ਜਪਾਨ ਨੂੰ ਸਾਨ ਤੁੰਗ ਉਤੇ, ਜਿਹੜਾ ਕਿ ਹੁਣ ਤਕ ਜਰਮਨਾਂ ਦੇ ਕੋਲ ਸੀ, ਆਪਣਾ ਕਬਜ਼ਾ ਜਮਾਈ ਰਖਣ ਦੀ ਆਗਿਆ ਦੇ ਦਿੱਤੀ, ਤਾਂ ਇਸ ਦਾ ਚੀਨ ਵਿਚ ਸਖ਼ਤ ਵਿਰੋਧ ਹੋਇਆ । ਚਾਰ ਮਈ ਲਹਿਰ, ਜਿਸ ਵਿਚ ਬੁਧੀਜੀਵੀਆ ਤੇ ਵਿਦਿਆਰਥੀਆਂ ਨੇ ਵਧ ਚੜ੍ਹ ਕੇ ਭਾਗ ਲਿਆ, ਨੇ ਜਪਾਨੀ ਵਸਤਾਂ ਦਾ ਬਾਈਕਾਟ ਕੀਤਾ । ਚੀਨੀਆਂ ਨੇ ਵਰਸੇਲਜ਼ ਦੀ ਸੰਧੀ ਉਤੇ ਦਸਖ਼ਤ ਕਰਨੋਂ ਨਾਹ ਕਰ ਦਿੱਤੀ ।

ਜਿਥੇ ਉਪ੍ਰੋਕਤ ਸਾਰੇ ਸੰਗ੍ਰਾਮ ਤੋਂ ਸਮੂਹ ਜਨਤਾ ਨੂੰ ਉਤਸ਼ਾਹ ਮਿਲਿਆ ਸਰਕਾਰੀ ਨੀਤੀ ਇਸ ਵਿਚ ਸਹਾਈ ਨਾ ਹੋਈ । 20 ਅਗਸਤ, 1917 ਦੇ ਮੌਂਟੇਗ ਦੇ ਐਲਾਨ ਤੋਂ ਪਿਛੋਂ ਹੋਮ ਰੂਲ ਦੇ ਕੈਦੀ ਛਡ ਦਿੱਤੇ ਗਏ, ਸੈਨਾ ਵਿਚ ਅਫ਼ਸਰ ਬਣਨ ਲਈ ਨਸਲੀ ਵਿਤਕਰੇ ਮਿਟਾ ਦਿੱਤੇ ਅਤੇ ਸਟੇਟ ਸਕਤ੍ਰ ਨੇ ਖ਼ੁਦ ਭਾਰਤ ਦਾ ਦੌਰਾ ਕੀਤਾ । ਮੌਂਟੇਗ ਸਹਿਜਵਾਦੀਆਂ ਨੂੰ ਠੰਢਾ ਕਰਾਣ ਵਿਚ ਤਾਂ ਸਫਲ ਹੋ ਗਿਆ, ਪਰ ਅਤਿਵਾਦੀਆਂ ਨੂੰ ਜਿੱਤਣ ਵਿਚ ਅਸਫਲ ਹੀ ਰਿਹਾ ।

ਜਿਹੜੇ ਥੋੜੇ ਬਹੁਤ ਸੁਧਾਰਾਂ ਦਾ ਐਲਾਨ ਹੋਇਆ ਵੀ ਉਹ ਮੰਗਾਂ ਦੇ ਪਾਸਕੂ ਵੀ ਨਹੀਂ ਸਨ । ਪਰ ਇਨ੍ਹਾਂ ਦਾ ਮੁੱਖ ਲੱਛਣ ਪ੍ਰਾਂਤਾਂ ਵਿਚ ਇਕ ਬਰਾਬਰ ਦੀ ਦੂਹਰੀ ਸਰਕਾਰ ਸਥਾਪਤ ਕਰਨਾ ਸੀ । ਪ੍ਰਾਂਤਕ ਵਿਧਾਨ ਮੰਡਲ ਦੇ ਚੁਣੇ ਹੋਏ ਮੈਂਬਰਾਂ ਨੂੰ ਕੇਵਲ ਵਿੱਦਿਆ ਸਫਾਈ ਆਦਿ ਵਿਭਾਗ ਦਿੱਤੇ ਜਾਂਦੇ ਸਨ ਅਤੇ ਵਿੱਤ, ਪੁਲੀਸ ਤੇ ਪ੍ਰਸ਼ਾਸਨ ਆਦਿ ਮਹੱਤਵ ਪੂਰਨ ਵਿਭਾਗ ਕਾਰਜ-ਕਰਤਾ ਪ੍ਰੀਸ਼ਦ ਦੇ ਮੈਂਬਰਾਂ ਨੂੰ ।

ਇਹ ਮਹੱਤਵ-ਪੂਰਨ ਵਿਭਾਗ ਅਜਿਹੇ ਅਫ਼ਸਰਾਂ ਦੇ ਹੱਥ ਵਿਚ ਹੁੰਦੇ ਸਨ ਜਿਹੜੇ ਸਰਕਾਰ ਅਤੇ ਲੋਕ ਸਭਾ ਦੇ ਆਪਣੇ ਬੰਦੇ ਹੁਦੇ ਸਨ। ਇਹ ਠੀਕ ਹੈ ਕਿ ਨਿਯਮ ... ਕਾਰਜ-ਸਾਧਕ ਪ੍ਰੀਸਦ ਦੇ ਦੋਹਾ ਵਿਭਾਗਾਂ ਦੀ ਪ੍ਰਧਾਨਗੀ ਗਵਰਨਰ ਨੇ ਕਰਨੀ ਹੁੰਦੀ ਸੀ ਪਰ ਹੁੰਦਾ ਸਦਾ ਏਸ ਤਰ੍ਹਾਂ ਨਹੀਂ ਸੀ । ਮੰਤ੍ਰੀ ਕੇਵਲ ਵਿਧਾਨਿਕ ਪ੍ਰੀਸ਼ਦ ਲਈ ਜ਼ਿਮੇਂਵਾਰ ਸਨ, ਪਰ ਗਵਰਨਰ ਲਈ ਉਨ੍ਹਾਂ ਦੀ ਸਲਾਹ ਮੰਨਣੀ ਕੋਈ ਲਾਜ਼ਮੀ ਨਹੀਂ ਸੀ। ਕੇਂਦਰੀ ਸਰਕਾਰ ਦੀ ਬਣਤਰ ਵਿਚ ਤਾਂ ਉਂਜ ਹੀ ਕੋਈ ਫ਼ਰਕ ਨਹੀਂ ਆਇਆ। ਜੇ ਫ਼ਰਕ ਆਇਆ ਸੀ ਤਾਂ ਕੇਵਲ ਏਨਾ ਕਿ ਗਵਰਨਰ ਜਨਰਲ ਦੀ ਕਾਰਜ-ਸਾਧਕ ਪ੍ਰੀਸ਼ਦ ਵਿਚ ਇਕ ਹੋਰ ਭਾਰਤੀ ਲਿਆ ਗਿਆ ਸੀ। ਲੋਕ ਸਭਾ ਨਾਲ ਇਸ ਦਾ ਨਾਤਾ ਪਹਿਲਾਂ ਵਾਲਾ ਹੀ ਰਿਹਾ। ਕੇਂਦਰੀ ਵਿਧਾਨ ਸਭਾ ਵਿਚ ਦੋਵੇਂ ਸਦਨ ਰਹਿਣੇ ਸਨ। ਹੇਠਲੇ ਸਦਨ ਵਿਚ ਚੁਣੇ ਹੋਏ ਮੈਂਬਰਾਂ ਦੀ ਬਹੁ-ਗਿਣਤੀ ਹੋਣੀ ਸੀ ਤੇ ਉਪਰਲੇ ਸਦਨ ਵਿਚ ਸਰਕਾਰੀ ਮੈਂਬਰਾਂ ਦੀ। ਪ੍ਰਾਂਤਕ ਵਿਧਾਨ ਮੰਡਲਾ ਦਾ ਵਿਸਤਾਰ ਕੀਤਾ ਗਿਆ ਸੀ ਅਤੇ ਚੁੜੇਰੇ ਮੱਤ-ਦਾਨ ਤੇ ਅਧਾਰਤ ਚੁਣੇ ਹੋਏ ਮੈਂਬਰਾਂ ਦੀ ਬਹੁ-ਗਿਣਤੀ ਪ੍ਰਵਾਨ ਕਰ ਲਈ ਗਈ। ਹੁਣ ਪ੍ਰਾਂਤਾਂ ਨੂੰ ਕੁਝ ਵਿਧਾਨਿਕ ਤੇ ਵਿੱਤ-ਸਬੰਧੀ ਹੱਕ ਦੇਣ ਦੀ ਗੱਲ ਸੀ। ਬਾਕੀ ਸਾਰੀ ਸੱਤਾ ਸਰਕਾਰ ਨੇ ਆਪਣੇ ਹੱਥ ਵਿਚ ਰਖੀ ਹੋਈ ਸੀ। ਪੰਜਾਬ ਵਿਚ ਸਿੱਖਾਂ ਲਈ ਵਖ਼ਰਾ ਚੋਣ-ਖੇਤ੍ਰ ਨਿਸਚਤ ਹੋ ਗਿਆ ਸੀ।

ਇਨ੍ਹਾਂ ਸੁਧਾਰਾਂ ਦਾ ਸਭ ਤੋਂ ਵੱਡਾ ਨੁਕਸ ਇਹ ਸੀ ਕਿ ਵਿਧਾਨ ਮੰਡਲ ਨੂੰ ਗਵਰਨਰ ਜਨਰਲ ਜਾਂ ਉਸ ਦੀ ਕਾਰਜ-ਸਾਧਕ ਪ੍ਰੀਸ਼ਦ ਦਾ ਕੀਤਾ ਰੱਦ ਕਰਨ ਦਾ ਕੋਈ ਹੱਕ ਨਹੀਂ ਸੀ। ਇਸ ਦੇ ਨਾਲ ਹੀ ਪ੍ਰਾਂਤਕ ਸਰਕਾਰ ਦੀਆਂ ਸਾਰੀਆਂ ਵਾਗਾਂ ਕੇਂਦਰੀ ਸਰਕਾਰ ਦੇ ਹੱਥ ਵਿਚ ਸਨ। ਇਸ ਤੋਂ ਉਪ੍ਰੰਤ ਮਤ-ਦਾਨ ਏਨੇ ਸੀਮਤ ਸਨ ਕਿ ਚੋਣਾਂ ਨੂੰ ਲੋਕ-ਰਾਜੀ ਕਹਿਣਾ ਹੀ ਗ਼ਲਤ ਸੀ। ਮਿਸਾਲ ਦੇ ਤੌਰ ਤੇ 1920 ਵਿਚ ਹੇਠਲੇ ਸਦਨ ਲਈ ਕੇਵਲ 9,09,874 ਵੋਟਰ ਸਨ ਅਤੇ ਉਪਰਲੇ ਸਦਨ ਲਈ ਕੇਵਲ 17,364.

ਰਿਪੋਰਟ ਦੇ ਛਪਣ ਦੇ ਦਿਨ 8 ਜੁਲਾਈ, 1918 ਨੂੰ ਸਹਿਜਵਾਦੀਆਂ ਤੇ ਅਤਿ-ਵਾਦੀਆਂ ਵਿਚਕਾਰ ਲਾਲ ਝੰਡੀ ਹੋ ਗਈ। ਸਹਿਜਵਾਦੀਆਂ ਨੇ ਤਾਂ ਰਿਪੋਰਟ ਪ੍ਰਵਾਨ ਕਰ ਲਈ ਤਿਲਕ ਨੇ ਐਲਾਨ ਕੀਤਾ "ਇਹ ਬਿਲਕੁਲ ਹੀ ਪ੍ਰਵਾਨ ਨਹੀਂ ਹੋ ਸਕਦੀ।" ਅਗਸਤ 1918 ਵਿਚ ਬੰਬਈ ਵਿਖੇ ਕਾਂਗਰਸ ਦਾ ਵਿਸੇਸ ਸਮਾਗਮ ਹੋਇਆ ਜਿਸ ਵਿਚ ਰਿਪੋਰਟ ਨੂੰ "ਨਿਰਾਸਈ ਤੇ ਅਸੰਤੁਸ਼ਟ" ਕਿਹਾ ਗਿਆ। ਇਸ ਦੇ ਨਾਲ ਹੀ ਕਾਂਗਰਸ ਨੇ ਪ੍ਰਾਂਤਾਂ ਵਿਚ ਪੂਰਨ ਅਧਿਕਾਰਾਂ, ਕੇਂਦਰੀ ਸਰਕਾਰ ਵਿਚ ਲੋੜੀਂਦੇ ਅਧਿਕਾਰਾਂ ਅਤੇ ਭਾਰਤ ਦੀ ਕਰ ਸਬੰਧੀ ਪੂਰਨ ਸੁਤੰਤ੍ਰਤਾ ਦੀ ਮੰਗ ਵੀ ਕੀਤੀ।

ਓਧਰ ਸਹਿਜਵਾਦੀਆਂ ਨੇ, ਜਿਨ੍ਹਾਂ ਦੀ ਗਿਣਤੀ ਬਹੁਤ ਹੀ ਘਟ ਚੁੱਕੀ ਸੀ, ਸਮਾਗਮ ਵਿਚ ਸ਼ਾਮਲ ਹੋਣ ਤੋਂ ਨਾਂਹ ਕਰ ਦਿੱਤੀ ਅਤੇ ਫ਼ੈਸਲਾ ਕੀਤਾ ਕਿ ਨਵੰਬਰ 1918 ਨੂੰ ਆਪਣਾ ਵੱਖ਼ਰਾ ਸਮਾਗਮ ਕਰਨਗੇ। ਅਗਲੇ ਵਰ੍ਹੇ ਉਨ੍ਹਾਂ ਨੇ ਆਪਣੀ ਵੱਖਰੀ ਹੀ ਜਥੇਬੰਦੀ ਸਥਾਪਤ ਕਰ ਲਈ — ਭਾਰਤ ਦਾ ਰਾਸ਼ਟ੍ਰ ਆਜ਼ਾਦੀ ਸੰਘ। ਸੁਰੇਂਦ੍ਰਨਾਥ ਬੈਨਰਜੀ ਨੂੰ ਇਸ ਦਾ ਪ੍ਰਧਾਨ ਨਿਯੁਕਤ ਕਰ ਲਿਆ। ਪਰ ਇਨ੍ਹਾਂ ਦੀ ਰਾਜਨੀਤੀ ਵਿਚ ਹੁਣ ਕੋਈ ਪੁੱਛ ਨਹੀਂ ਸੀ ਰਹੀ।

ਸੁਧਾਰਾਂ ਦਾ ਪਹਿਲਾਂ ਪਹਿਲਾਂ ਤਾਂ ਗਾਂਧੀ ਜੀ ਨੇ ਵੀ ਸੁਾਗਤ ਕੀਤਾ। ਪਰ ਸਰਕਾਰ, ਜਿਹੜੀ ਕਿ ਹੁਣ ਰਿਆਇਤਾਂ ਦੇ ਕੇ ਦਬਾਓ ਪਾਉਣ ਦੀ ਨੀਤੀ ਅਪਣਾ ਚੁੱਕੀ ਸੀ, ਨੇ ਰਾਸ਼ਟਰਵਾਦੀਆਂ ਨੂੰ ਦਬਾਓ ਦੀ ਲੋੜ ਤੋਂ ਵਡੇਰੀ ਖ਼ੁਰਾਕ ਦੇ ਕੇ ਘਾਤਕ ਗ਼ਲਤੀ ਕੀਤੀ ਸੀ। 1905 ਤੇ 1918 ਵਿਚਕਾਰ ਦੇ ਕ੍ਰਾਂਤੀਕਾਰੀ ਅਮਲਾ ਦੀ ਪੜਤਾਲ ਲਈ ਸਥਾਪਤ ਕੀਤੀ ਰੌਲਟ ਕਮੇਟੀ ਨੇ ਮੁਕੱਦਮਾ ਚਲਾਏ ਬਿਨਾਂ ਹੀ ਗ੍ਰਿਫ਼ਤਾਰੀ ਅਤੇ ਸਰਕਾਰ ਵਿਰੁਧ ਕੰਮ ਕਰਨ ਵਾਲੇ ਸ਼ੱਕੀ ਬੰਦਿਆਂ ਉਤੇ ਸਖ਼ਤ ਨਿਗਰਾਨੀ ਰਖਣ ਆਦਿ ਦੇ ਇਕ ਪਾਸੜ ਸੁਝਾਓ ਦਿੱਤੇ। ਜੱਜਾਂ ਨੂੰ ਰਾਜਨੀਤਕ ਮੁਕੱਦਮੇ ਨਿਆਸਭਾ ਬਿਠਾਏ ਬਿਨਾਂ ਸੁਣਨ ਦੇ ਹੱਕ ਦੇ ਦਿੱਤੇ ਗਏ। ਇਨ੍ਹਾ ਉਤੇ ਕੋਈ ਅਪੀਲ ਨਹੀਂ ਸੀ ਹੋ ਸਕਦੀ। ਸਰਕਾਰ ਵਿਰੁਧ ਰੋਸ ਦੇ ਕਾਗਜ਼ ਨਿਕਲ ਆਉਣ ਦੀ ਵੀ ਸਜ਼ਾ ਸੀ। ਇਨ੍ਹਾਂ ਸੁਧਾਰਾ ਨੇ ਗਾਂਧੀ ਜੀ ਦੀਆਂ ਅੱਖਾਂ ਖੋਲ੍ਹ ਦਿੱਤੀਆ "ਇਨ੍ਹਾ ਤੋਂ ਪ੍ਰਤੱਖ ਹੁੰਦਾ ਹੈ ਕਿ ਸਰਕਾਰੀ ਅਧਿਕਾਰੀ ਸਾਡੀਆਂ ਧੌਣਾਂ ਉਤੇ ਆਪਣੀ ਪਕੜ ਢਿੱਲੀ ਕਰਨ ਦੇ ਹੱਕ ਵਿਚ ਨਹੀਂ। ਇਹ ਨਵੇਂ ਬਿੱਲ ਸਾਡੇ ਸਾਰਿਆਂ ਲਈ ਖੁਲ੍ਹੀ ਵੰਗਾਰ ਹਨ।"

## ਗਾਂਧੀ ਜੀ ਮੈਦਾਨ ਵਿਚ

ਮਹਾਤਮਾ ਗਾਧੀ ਦੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਰਬ-ਪ੍ਰਵਾਣਿਤ ਨੇਤਾ ਬਣਨ ਦੀ ਕਹਾਣੀ ਬੜੀ ਦਿਲਚਸਪ ਹੈ। ਦੱਖਣੀ ਅਫ਼ਰੀਕਾ ਵਿਚ ਭਾਰਤੀਆਂ ਲਈ ਉਨ੍ਹਾ ਦੀ ਲੜਾਈ ਦਾ ਸਭ ਨੂੰ ਪਤਾ ਸੀ। ਉਸ ਦੇ ਨਵੇ ਹਥਿਆਰ ਸਤਿਆਗ੍ਰਹਿ ਦਾ ਬੜਾ ਅਸਰ ਸੀ। ਕਾਂਗਰਸੀ ਨੇਤਾਂਵਾ ਦੇ ਮਨਾਂ ਵਿਚ ਉਸ ਦੇ ਆਚਰਣ ਤੇ ਜਥੇਬੰਦਕ ਯੋਗਤਾ ਦਾ ਬਹੁਤ ਪ੍ਰਭਾਵ ਸੀ। ਪਰ 1915 ਤਕ, ਜਦ ਤਕ ਕਿ ਉਹ ਭਾਰਤ ਨਹੀਂ ਆ ਗਿਆ, ਕਾਂਗਰਸ ਲਈ ਉਸ ਨੇ ਕੋਈ ਕੰਮ ਨਹੀਂ ਸੀ ਕੀਤਾ ਤੇ ਜਨ ਸਮੂਹ ਵਿਚ ਉਸ ਨੂੰ ਕੋਈ ਨਹੀਂ ਸੀ ਜਾਣਦਾ। ਜਵਾਹਰ ਲਾਲ ਨਹਿਰੂ ਵਰਗੇ ਯੁਵਕਾਂ ਨੂੰ ਉਹ "ਦੂਰ ਨਿਵਾਸੀ, ਵੱਖਰਾ ਤੇ ਗ਼ੈਰ-ਰਾਜਨੀਤਕ" ਜਾਪਦਾ ਸੀ।

ਪਰ ਇਹ ਦੂਰੀ ਵੀ ਗਾਂਧੀ ਜੀ ਲਈ ਤੁਹਫਾ ਸਿਧ ਹੋਈ। ਲੋਕੀ ਉਸ ਤੋਂ ਏਸ ਤਰ੍ਹਾਂ ਉਪਰਾਮ ਨਹੀਂ ਸਨ ਹੋਏ ਜਿਵੇਂ ਸਹਿਜਵਾਦੀਆਂ, ਜਾ ਕਿਸੇ ਹੱਦ ਤਕ ਅਤਿਵਾਦੀਆਂ ਤੋਂ ਹੋ ਚੁੱਕੇ ਸਨ। ਉਸ ਦੀਆਂ ਮਧਾਰਨ ਰੁਚੀਆਂ, ਸੰਤ ਸੁਭਾਅ ਅਤੇ ਅੰਗ੍ਰੇਜ਼ੀ ਦੀ ਥਾ ਭਾਰਤੀ ਬੋਲੀ ਤੇ ਭਾਰਤੀ ਧਰਮ ਨਾਲ ਸਬੰਧ ਉਸ ਨੂ ਲੋਕ ਦਿਲਾਂ ਦਾ ਰਾਜਾ ਬਣਾਨ ਵਿਚ ਸਹਾਈ ਹੋਏ। ਗਾਂਧੀ ਸੋਲਾ ਆਨੇ ਭਾਰਤੀ ਸੀ ਜਿਸ ਸੱਚ ਨੇ ਉਸ ਨੂੰ ਅਥਾਹ ਸਕਤੀ ਪ੍ਰਦਾਨ ਕੀਤੀ ਸੀ।

ਦੱਖਣੀ ਅਫ਼ਰੀਕਾ ਵਿਚ ਨਸਲੀ ਵਿਤਕਰੇ ਵਿਰੁਧ ਲੜਾਂਦਿਆ ਉਸ ਨੂੰ ਸਤਿਆਗ੍ਰਹਿ ਦੀ ਤਾਕਤ ਦਾ ਗਿਆਨ ਹੋ ਚੁਕਿਆ ਸੀ। ਇਸ ਦੇ ਤੱਤ ਸੱਚਾਈ ਤੇ ਅਹਿੰਸਾ ਸਨ। ਇਸੇ ਕਾਰਨ ਉਹ ਇਹਨੂੰ ਆਤਮਕ-ਸਕਤੀ ਜਾਂ ਪ੍ਰੇਮ-ਸਕਤੀ ਦਾ ਨਾਂ ਦਿੰਦਾ ਸੀ। ਸਤਿਆਗ੍ਰਹਿ ਕਰਨ ਵਾਲਾ ਕਦੀ ਅਜਿਹੀ ਗੱਲ ਨਹੀਂ ਸੀ ਮੰਨਦਾ ਜਿਹੜੀ ਉਸ ਦੇ ਵਿਚਾਰ ਅਨੁਸਾਰ ਗ਼ਲਤ ਹੁੰਦੀ ਸੀ। ਉਹ ਉਕਸਾਇਆਂ ਗਰਮ ਨਹੀਂ ਸੀ ਹੁੰਦਾ। ਉਹ ਬਦੀ ਦਾ ਵਿਰੋਧ ਕਰਦਾ ਸੀ, ਪਰ ਬਦੀ ਕਰਨ ਵਾਲੇ ਨੂੰ ਘਿਰਣਾ ਨਹੀਂ ਸੀ ਕਰਦਾ। ਸੱਚਾਈ ਸਥਾਪਤ ਕਰਨ ਲਈ ਉਹ ਦੂਜੇ ਨੂੰ ਦੁਖ ਦੇਣ ਦੀ ਥਾਂ ਆਪਣੇ ਆਪ ਨੂੰ ਦੁਖ ਦੇਣ ਵਿਚ ਵਿਸ਼ਵਾਸ ਰਖਦਾ ਸੀ। ਇਸ ਪ੍ਰਕਾਰ ਉਸ ਦੇ ਵਿਚਾਰ ਅਨੁਸਾਰ, ਬਦੀ ਕਰਨ ਵਾਲੇ ਦੀ ਜਮੀਰ ਉਤੇ ਸਿੱਧਾ ਅਸਰ ਹੁੰਦਾ ਸੀ। ਸਫਲ ਹੋਣ ਵਾਸਤੇ ਸਤਿਆਗ੍ਰਹੀ ਲਈ ਘਿਰਣਾ, ਡਰ ਤੇ ਝੂਠ ਦਾ ਤਿਆਗ ਕਰਨਾ ਜ਼ਰੂਰੀ ਸੀ। ਉਹ ਸਹਿਜ ਵਿਰੋਧੀ ਨਾਲੋਂ ਏਸ ਗੱਲ ਵਿਚ ਵੱਖਰਾ ਸੀ ਕਿ ਉਹ ਹਿੰਸਾ ਦੀ ਵਰਤੋਂ ਹੀ ਨਹੀਂ ਸੀ ਕਰਦਾ; ਇਹ ਉਸ ਦਾ ਅਸੂਲ ਸੀ। ਉਸ ਦੇ ਵਿਚਾਰ ਅਨੁਸਾਰ ਸਹਿਜ ਵਿਰੋਧ ਕਮਜ਼ੋਰ ਲੋਕਾਂ ਦਾ ਹਥਿਆਰ ਸੀ ਅਤੇ ਸਤਿਆਗ੍ਰਹਿ ਤਕੜਿਆਂ ਦਾ।

ਸੁਦੇਸੀ ਉਸ ਦਾ ਨਾਅਰਾ ਸੀ। ਉਸ ਨੇ ਸੁਦੇਸੀ ਦੀ ਪ੍ਰੀਭਾਸਾ "ਅਜਿਹਾ ਜਜਬਾ" ਰੱਖੀ ਹੋਈ ਸੀ, "ਜਿਹੜਾ ਸਾਨੂੰ ਆਪਣੇ ਅਤਿ ਨੇੜੇ ਦੀਆ ਵਸਤਾਂ ਦੀ ਸੇਵਾ ਲਈ ਤੇ ਦੂਰ ਵਾਲੀਆਂ ਨੂੰ ਤਿਆਗਣ ਲਈ ਪ੍ਰੇਰਦਾ ਸੀ।" ਇਹੋ ਕਾਰਨ ਸੀ ਕਿ ਉਹ ਹੱਥ ਦੀ ਕਿਰਤ ਅਤੇ ਚਰਖੇ ਦਾ ਪਰਚਾਰਕ ਸੀ।

ਜੇ ਸਤਿਆਗ੍ਰਹਿ ਅਫ਼ਰੀਕਾ ਵਿਚ ਸਫਲ ਰਿਹਾ ਸੀ ਤਾਂ ਇਸ ਦੀ ਭਾਰਤ ਵਿਚ ਕਿਉਂ ਨਾ ਵਰਤੋਂ ਕੀਤੀ ਜਾਂਦੀ। "ਇਸ ਵਿਚ ਕੋਈ ਸੰਦੇਹ ਨਹੀਂ", ਉਸ ਨੇ ਕਿਹਾ, "ਕਿ ਬਰਤਾਨਵੀ ਰਾਜ ਬਹੁਤ ਸਕਤੀ ਸ਼ਾਲੀ ਹੈ, ਪਰ ਇਸ ਵਿਚ ਵੀ ਕੋਈ ਸੱਕ ਨਹੀਂ ਕਿ ਇਸ ਦਾ ਇਕੋ ਇਕ ਇਲਾਜ ਸਤਿਆਗ੍ਰਹਿ ਹੈ।" ਉਸ ਨੇ ਚੰਪਾਰਨ, ਬਿਹਾਰ, ਗੁਜਰਾਤ ਅਹਿਮਦਾਬਾਦ ਤੇ ਕਾਇਰਾ ਵਿਚ ਇਸ ਦਾ ਤਜਰਬਾ ਕੀਤਾ।

ਜਦੋਂ ਦੂਜੇ ਰਾਜਨੀਤਕ ਸੁਧਾਰਾ ਬਾਰੇ ਬਹਿਸਾਂ ਵਿਚ ਪਏ ਹੋਏ ਸਨ ਤਾਂ ਗਾਂਧੀ ਜੀ ਨੇ

ਬਿਹਾਰ ਵਿਚ ਚੰਪਾਰਨ ਦੇ ਕਿਰਸਾਣਾ ਦੀਆ ਲੋੜਾਂ ਵਲ ਧਿਆਨ ਦਿੱਤਾ। ਤਿਨਕਥੀਆ ਸਿਸਟਮ ਦੇ ਅਧੀਨ ਉਨ੍ਹਾ ਨੂੰ ਆਪਣੀ ਭੋਇ ਦੇ ਵੀਹਾਂ ਵਿਚੋਂ ਤਿੰਨ (15 ਪ੍ਰਤੀਸ਼ਤ) ਭਾਗ ਵਿਚ ਨੀਲ ਬੀਜਣਾ ਲਾਜ਼ਮੀ ਸੀ ਅਤੇ ਇਸ ਦੀ ਉਪਜ ਬਰਤਾਨਵੀ ਕਾਸਤਕਾਰਾ ਨੂੰ ਨੀਅਤ ਮੁੱਲ ਉਤੇ ਵੇਚਣ ਦਾ ਹੁਕਮ ਸੀ। ਬਰਤਾਨਵੀ ਕਾਸ਼ਤਕਾਰ ਉਨ੍ਹਾਂ ਉਤੇ ਭਾਤ ਭਾਤ ਦੇ ਅਤਿਆਚਾਰ ਕਰ ਸਕਦੇ ਸਨ। ਕੈਦ ਦੀਆ ਧਮਕੀਆ ਦੀ ਪਰਵਾਹ ਨਾ ਕਰਦੇ ਹੋਏ ਗਾਧੀ ਜੀ ਨੇ ਉਨ੍ਹਾ ਦੀਆ ਸ਼ਿਕਾਇਤਾਂ ਦੀ ਹਮਦਰਦੀ ਨਾਲ ਪੜਤਾਲ ਕੀਤੀ। ਉਸ ਨੇ ਦੁਖੀ ਕਿਰਸਾਣਾਂ ਦੇ ਦੁੱਖਾ ਦੀ ਅਜਿਹੀ ਰਿਪੋਰਟ ਤਿਆਰ ਕੀਤੀ ਕਿ ਸਰਕਾਰ ਨੂੰ ਇਨ੍ਹਾਂ ਦੀ ਹੋਰ ਪੜਤਾਲ ਕਰਨ ਲਈ ਜਾਚ ਕਮੇਟੀ ਸਥਾਪਤ ਕਰਨੀ ਪਈ। ਉਸ ਕਮੇਟੀ ਦਾ ਉਹ ਆਪ ਵੀ ਇਕ ਮੈਂਬਰ ਸੀ। ਕਮੇਟੀ ਦੀ ਸਿਫ਼ਾਰਸ ਤੇ ਕੇਵਲ ਇਹ ਸਿਸਟਮ ਹੀ ਨਹੀਂ ਸੀ ਉਡਾ ਦਿੱਤਾ ਗਿਆ ਸਗੋਂ ਪੇਂਡੂ ਵਸੋਂ ਸਦੀਆ ਦੀ ਨੀਂਦ ਤੋਂ ਜਾਗ ਪਈ ਸੀ। ਚੰਪਾਰਨ ਵਿਚ ਰਾਜਿੰਦਰ ਪ੍ਰਸ਼ਾਦ, ਮਜਹਰ ਉਲਹੱਕ, ਮਹਾ ਦੇਵ ਡੇਸਾਈ ਤੇ ਜੇ. ਬੀ. ਕ੍ਰਿਪਲਾਨੀ ਆਦਿ ਯੁਵਕ ਰਾਜਨੀਤਕਾ ਨੇ ਗਾਧੀ ਜੀ ਨਾਲ ਕੰਮ ਕੀਤਾ। ਉਹ ਗਾਧੀ ਜੀ ਦੇ ਆਦਰਸ਼ਵਾਦ, ਉਸ ਦੇ ਉੱਦਮੀ, ਨਿਡਰ ਤੇ ਅਮਲੀ ਸੁਭਾਅ ਅਤੇ ਰਾਜਨੀਤਕ ਅਮਲਾ ਦੇ ਸਾਧਾਰਨ ਹੱਲ ਤੋਂ ਬੜੇ ਪ੍ਰਭਾਵਤ ਹੋਏ।

ਗੁਜਰਾਤ ਦੇ ਕਾਇਰਾ ਜ਼ਿਲੇ ਵਿਚ ਵੀ ਕਝ ਇਹੋ ਜਿਹੀ ਹੀ ਸਥਿਤਿ ਪੈਦਾ ਹੋ ਗਈ। 1918 ਵਿਚ ਜ਼ਿਲੇ ਦੀ ਫ਼ਸਲ ਮਾਰੀ ਗਈ, ਪਰ ਅਧਿਕਾਰੀ ਪੂਰਾ ਮਾਮਲਾ ਵਸੂਲ ਕਰਨ ਉਤੇ ਤੁਲੇ ਹੋਏ ਸਨ। ਗਾਧੀ ਜੀ ਨੇ ਕਿਰਸਾਣਾ ਨੂੰ ਸਤਿਆਗ੍ਰਹਿ ਕਰਨ ਲਈ ਜਥੇਬੰਦ ਕੀਤਾ। ਉਨ੍ਹਾਂ ਨੇ ਮਾਮਲਾ ਦੇਣ ਤੋਂ ਨਾਹ ਕਰ ਦਿੱਤੀ ਤੇ ਇਸ ਦੇ ਸਭ ਤਰ੍ਹਾ ਦੇ ਸਿੱਟੇ ਬਰਦਾਸ਼ਤ ਕਰਨ ਲਈ ਤਿਆਰ ਹੋ ਗਏ। ਇਥੋਂ ਤਕ ਕਿ ਜਿਹੜੇ ਮਾਮਲਾ ਦੇਣ ਦੇ ਯੋਗ ਵੀ ਸਨ ਉਨ੍ਹਾ ਨੇ ਵੀ ਇਨਕਾਰ ਕਰ ਦਿੱਤਾ ਤੇ ਉਹ ਵੀ ਹਰ ਪ੍ਰਕਾਰ ਦਾ ਦਬਾਓ ਜਾ ਜਮੀਨ ਦਾ ਜਬਤ ਹੋਣਾ ਬਰਦਾਸਤ ਕਰਨ ਲਈ ਤਿਆਰ ਸਨ। ਸਰਕਾਰ ਨੂੰ ਝੁਕ ਕੇ ਕਿਰਸਾਣਾ ਨਾਲ ਸਮਝੌਤਾ ਕਰਨਾ ਪਿਆ। ਇਸ ਲਹਿਰ ਵਿਚ ਇੰਦੂ ਨਾਲ ਯਗਨੀਕ ਨੇ ਗਾਧੀ ਦਾ ਬੜਾ ਸਾਥ ਦਿੱਤਾ। ਸਰਦਾਰ ਵਲਭਭਾਈ ਪਟੇਲ ਜਿਹੜਾ ਕਿ ਅਹਿਮਦਾਬਾਦ ਦਾ ਪ੍ਰਸਿਧ ਤੇ ਮੰਨਿਆ ਹੋਇਆ ਵਕੀਲ ਸੀ ਇਸ ਲਹਿਰ ਦੀ ਸਰਲਤਾ ਤੋਂ ਏਨਾ ਪ੍ਰਭਾਵਤ ਹੋਇਆ ਕਿ ਉਹ ਗਾਧੀ ਜੀ ਦਾ ਭਗਤ ਬਣ ਗਿਆ ਅਤੇ ਬਾਅਦ ਵਿਚ ਪ੍ਰਸਿਧ ਤੇ ਸਕਤੀਸਾਲੀ ਰਾਜਨੀਤਕਾ ਵਿਚੋਂ ਇਕ ਨਿਕਲ ਆਇਆ।

1918 ਵਿਚ ਅਹਿਮਦਾਬਾਦ ਦੇ ਮਿੱਲ ਦੇ ਕਿਰਤੀਆ ਨੇ ਵੀ ਗਾਧੀ ਜੀ ਦਾ ਧਿਆਨ ਖਿਚਿਆ। ਉਸ ਨੇ ਉਨ੍ਹਾ ਤੋਂ ਮਾਲਕਾ ਵਿਰੁਧ ਹੜਤਾਲ ਕਰਵਾਈ ਜਿਹੜੇ ਕਿ

ਉਨ੍ਹਾਂ ਦੀਆਂ ਤਨਖ਼ਾਹਾਂ ਵਧਾਉਣ ਲਈ ਤਿਆਰ ਨਹੀਂ ਸਨ। ਜਦੋਂ ਕਿਰਤੀ ਢਿੱਲੇ ਪੈਂਦੇ ਵਿਖਾਈ ਦਿੱਤੇ ਤਾਂ ਉਸ ਨੇ ਆਪ ਵਰਤ ਰਖ ਕੇ ਉਨ੍ਹਾਂ ਦਾ ਹੌਸਲਾ ਵਧਾਇਆ। ਇਸ ਦਾ ਸਾਰੇ ਭਾਰਤ ਵਿਚ ਏਨਾ ਪ੍ਰਭਾਵ ਪਿਆ ਅਤੇ ਇਸ ਨਾਲ ਅਹਿਮਦਾਬਾਦ ਦੇ ਕਿਰਤੀਆਂ ਵਿਚ ਅਜਿਹਾ ਏਕਾ ਪੈਦਾ ਹੋਇਆ ਕਿ ਮਾਲਕਾਂ ਨੂੰ ਗਾਂਧੀ ਜੀ ਦੇ ਵਰਤ ਰਖਣ ਤੋਂ ਚੌਥੇ ਦਿਨ ਹੀ ਝੁਕਣਾ ਪਿਆ ਤੇ ਉਨ੍ਹਾਂ ਤਨਖ਼ਾਹਾਂ ਵਿਚ 35 ਪ੍ਰਤੀਸ਼ਤ ਵਾਧਾ ਕਰਨਾ ਕਬੂਲ ਕਰ ਲਿਆ।

ਸਤਿਆਗ੍ਰਹਿ ਦੇ ਇਨ੍ਹਾਂ ਮੁੱਢਲੇ ਤਜਰਬਿਆਂ ਨਾਲ ਗਾਂਧੀ ਮਹਾਤਮਾਪੇਂਡੂ ਕਿਰਸਾਣਾਂ ਤੇ ਸਹਿਰੀ ਕਿਰਤੀਆਂ ਵਿਚ ਹਰਮਨ ਪਿਆਰਾ ਹੋ ਗਿਆ। ਇਹ ਗਾਂਧੀ ਜੀ ਦੀ ਰਾਸਟ੍ਰੀ ਲਹਿਰ ਨੂੰ ਬਹੁਤ ਵੱਡੀ ਦੇਣ ਸੀ। ਇਸ ਵਿਚ ਸ਼ੱਕ ਨਹੀਂ ਕਿ ਰਾਸ਼ਟ੍ਰੀ ਲਹਿਰ ਦੇ ਨਿਸ਼ਾਨੇ ਮਿਥੇ ਹੋਏ ਸਨ ਅਤੇ ਇਸ ਦੇ ਨੇਤਾਵਾਂ ਕੋਲ ਉਹ ਆਰਥਕ ਸੂਝ ਸੀ ਜਿਸ ਨਾਲ ਉਹ ਗ਼ਰੀਬਾਂ ਤੇ ਜਨ-ਸਮੂਹ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰਕੇ ਉਨ੍ਹਾਂ ਨੂੰ ਠੀਕ ਢੰਗ ਨਾਲ ਜਥੇਬੰਦ ਕਰ ਸਕਦੇ ਸਨ ਅਤੇ ਉਨ੍ਹਾਂ ਦੀਆਂ ਦਲੀਲਾਂ ਦਾ ਕਿਸੇ ਕੋਲ ਕੋਈ ਉਤਰ ਨਹੀਂ ਸੀ ਹੁੰਦਾ ਫੇਰ ਵੀ ਸਮੁੱਚੇ ਰੂਪ ਵਿਚ ਰਾਸ਼ਟ੍ਰੀ ਲਹਿਰ ਸ਼ਹਿਰਾਂ ਦੀ ਹੇਠਲੀ ਮਧ-ਸ੍ਰੇਣੀ, ਅਤੇ ਬੁਧੀਜੀਵੀਆਂ ਤਕ ਹੀ ਸੀਮਤ ਰਹੀ ਸੀ। ਨਾਤਾ ਗਾਂਧੀ ਜੀ ਦੇ ਆਣ ਨਾਲ ਜਨ-ਸਮੂਹ ਵੀ ਮੈਦਾਨ ਵਿਚ ਕੁੱਦ ਪਏ। ਉਂਜ ਵੀ ਗਾਂਧੀ ਸਾਇਦ ਇਕੋ ਇਕ ਨੇਤਾ ਸੀ ਜਿਸ ਨੇ ਆਪਣਾ ਨਾਤਾ ਜਨ ਸਮੂਹ ਦੇ ਹਿੱਤਾਂ ਨਾਲ ਜੋੜਿਆ ਸੀ। ਉਹ ਖ਼ੁਦ ਵੀ ਇਹੋ ਜਿਹਾ ਜੀਵਨ ਬਤੀਤ ਕਰਦਾ ਸੀ ਜਿਹੜਾ ਪੇਂਡੂ ਜੀਵਨ ਦੇ ਬਹੁਤ ਨੇੜੇ ਸੀ ਤੇ ਬੋਲੀ ਵੀ ਉਹੀਓ ਬੋਲਦਾ ਸੀ ਜਿਹੜੀ ਉਨ੍ਹਾਂ ਨੂੰ ਛੇਤੀ ਸਮਝ ਆਉਂਦੀ ਸੀ। ਵਕਤ ਪਾ ਕੇ ਉਹ ਗ਼ਰੀਬਾਂ ਦਾ ਚਿੰਨ੍ਹ ਬਣ ਗਿਆ, ਜਨ-ਸਮੂਹ ਦਾ, ਪੇਂਡੂਆ ਦਾ, ਸਭ ਦਾ। ਇਸ ਪ੍ਰਕਾਰ ਉਹ ਇਕੋ ਇਕ ਭਾਰਤੀ ਪ੍ਰਤਿਨਿਧ ਸੀ ਜਿਸ ਦੀ ਨੇਕਨੀਤੀ ਉਤੇ ਸ਼ੱਕ ਨਹੀਂ ਸੀ ਹੋ ਸਕਦਾ।

ਹਿੰਦੂ-ਮੁਸਲਮ ਏਕਤਾ, ਅਛੂਤ ਉੱਧਾਰ ਅਤੇ ਇਸਤ੍ਰੀਆਂ ਲਈ ਬਰਾਬਰੀ ਦਾ ਹੱਕ ਵੀ ਗਾਂਧੀ ਦੇ ਪ੍ਰੋਗਰਾਮ ਵਿਚ ਸ਼ਾਮਲ ਸਨ। ਉਹ ਤਾਂ ਅਛੂਤ ਕਹੇ ਜਾਣ ਵਾਲਿਆਂ ਨੂੰ ਵੀ ਹਰੀਜਨ ਕਹਿ ਕੇ ਬੁਲਾਂਦਾ ਸੀ ਇਕ ਵਾਰੀ ਉਸ ਨੇ ਆਪਣੇ ਸੁਪਨਿਆਂ ਦੇ ਭਾਰਤ ਬਾਰੇ ਲਿਖਿਆ :

> ਮੈਂ ਅਜਿਹੇ ਭਾਰਤ ਦੀ ਉਸਾਰੀ ਲਈ ਕੰਮ ਕਰਾਗਾ ਜਿਸ ਉਤੇ ਗ਼ਰੀਬ ਤੋਂ ਗ਼ਰੀਬ ਭਾਰਤੀ ਨੂੰ ਵੀ ਇਸ ਗੱਲ ਦਾ ਮਾਣ ਹੋਵੇ ਕਿ ਇਹ ਉਸ ਦਾ ਆਪਣਾ ਦੇਸ ਹੈ, ਜਿਸ ਦੀ ਉਸਾਰੀ ਵਿਚ ਉਸ ਦੀ ਆਵਾਜ ਸੁਣੀ

> ਜਾਵੇਗੀ, ਅਜਿਹਾ ਭਾਰਤ ਜਿਸ ਵਿਚ ਕੋਈ ਉਚਾ ਤੇ ਕੋਈ ਨੀਵਾਂ ਨਹੀਂ ਹੋਵੇਗਾ, ਅਜਿਹਾ ਭਾਰਤ ਜਿਸ ਵਿਚ ਸਾਰੇ ਧਰਮ ਤੇ ਜ਼ਾਤਾਂ ਇਕ ਦੂਜੇ ਨਾਲ ਮਿਲ ਕੇ ਕੰਮ ਕਰਨਗੇ......। ਅਜਿਹੇ ਭਾਰਤ ਵਿਚ ਅਛੂਤ ਦੇ ਰੋਗ ਨੂੰ ਕੋਈ ਸਥਾਨ ਨਹੀਂ ਦਿੱਤਾ ਜਾਵੇਗਾ......ਔਰਤਾਂ ਨੂੰ ਮਰਦਾਂ ਵਾਲੇ ਹੱਕ ਹੋਣਗੇ......ਇਹ ਮੇਰੇ ਸੁਪਨਿਆਂ ਦਾ ਭਾਰਤ ਹੈ।

ਜਦੋਂ ਭਾਰਤੀਆਂ ਦੇ ਇਕ-ਬੋਲ ਵਿਰੋਧ ਦੇ ਬਾਵਜੂਦ ਰੌਲਟ ਬਿਲ ਪਾਸ ਕਰ ਦਿੱਤੇ ਗਏ ਤਾਂ ਗਾਂਧੀ ਜੀ ਦੇ ਸਬਰ ਦਾ ਪਿਆਲਾ ਛਲਕ ਪਿਆ। ਉਸ ਨੇ ਇਸ ਦਾ ਸਤਿਆਗ੍ਰਹਿ ਦੁਆਰਾ ਵਿਰੋਧ ਕਰਨ ਦਾ ਯਤਨ ਕੀਤਾ। ਇਸ ਵਾਰੀ ਇਹ ਸੀਮਤ ਆਸ਼ਿਆਂ ਵਾਲੀ ਸਥਾਨਕ ਕੋਸ਼ਿਸ਼ ਨਹੀਂ ਸੀ। ਉਸ ਨੇ ਸਤਿਆਗ੍ਰਹਿ ਸਭਾ ਦੀ ਸਥਾਪਨਾ ਕੀਤੀ ਅਤੇ ਇਨ੍ਹਾਂ ਦਬਾਊ ਨੀਤੀਆਂ ਦਾ ਵਿਰੋਧ ਕਰਨ ਦੀ ਸਹੁੰ ਚੁੱਕੀ। 9 ਅਪ੍ਰੈਲ, 1919 ਨੂੰ ਸੰਸਾਰ ਭਰ ਵਿਚ ਆਮ ਹੜਤਾਲ ਦੀ ਤਜਵੀਜ਼ ਦਿੱਤੀ। ਇਸ ਤੋਂ ਪਿਛੋਂ ਸਿਵਲ ਨਾਫ਼ਰਮਾਨੀ ਦੀ ਲਹਿਰ ਚਾਲੂ ਕਰਨ ਦਾ ਫ਼ੈਸਲਾ ਹੋਇਆ। ਹੜਤਾਲ ਬਹੁਤ ਹੀ ਸਫਲ ਰਹੀ, ਪਰ ਪੁਲਸ ਨੇ ਜਿਹੜੀ ਦਿੱਲੀ ਦੀ ਭੀੜ ਉਤੇ ਗੋਲੀ ਚਲਾਈ ਉਸ ਨਾਲ ਬੜੇ ਲੋਕ ਮਰ ਗਏ — ਹਿੰਦੂ ਵੀ ਤੇ ਮੁਸਲਮਾਨ ਵੀ। ਜਦੋਂ ਗਾਂਧੀ ਜੀ ਦਿੱਲੀ ਨੂੰ ਜਾ ਰਿਹਾ ਸੀ ਤਾ ਪੁਲਸ ਨੇ ਉਸ ਨੂੰ ਰਸਤੇ ਵਿਚ ਹੀ ਬੰਬਈ ਨੂੰ ਵਾਪਸ ਕਰ ਦਿੱਤਾ। ਜਿਥੇ ਪੁਲਸ ਦੇ ਇਸ ਅਮਲ ਦਾ ਵਿਰੋਧ ਹੋਇਆ ਪੁਲਸ ਨੇ ਹਮਲਾ ਕੀਤਾ ਅਤੇ ਫ਼ਸਾਦ ਹੋਏ।

13 ਅਪ੍ਰੈਲ ਨੂੰ ਜਲਿਆਂ ਵਾਲਾ ਬਾਗ਼ ਦੀ ਦੁਰਘਟਨਾ ਹੋ ਗਈ। ਪੰਜਾਬ ਦੇ ਵਸਨੀਕ ਯੁੱਧ ਦੇ ਕਰਜ਼ਿਆਂ ਅਤੇ ਗਵਰਨਰ ਅਤੇ ਡਾਇਰ ਦੇ ਜਬਰੀ ਭਰਤੀ ਦੇ ਤ੍ਰੀਕਿਆਂ ਤੋਂ ਬੜੇ ਦੁਖੀ ਸਨ। ਮੁਸਲਮਾਨਾਂ ਉਤੇ ਖ਼ਿਲਾਫ਼ਤ ਪ੍ਰਚਾਰ ਦਾ ਬੜਾ ਅਸਰ ਸੀ। ਸਰਕਾਰ ਨੇ ਐਂਵੇ ਹੀ ਡਾਕਟਰ ਸਤਿਆਪਾਲ ਤੇ ਡਾਕਟਰ ਸੈਫ਼ਉਦੀਨ ਕਿਚਲੂ ਦੀ ਗ੍ਰਿਫ਼ਤਾਰੀ ਕਰਵਾ ਦਿੱਤੀ। ਅੰਮ੍ਰਿਤਸਰ ਵਿਚ ਲੋਕਾਂ ਨੇ ਇਸ ਦਾ ਖ਼ੂਬ ਵਿਰੋਧ ਕੀਤਾ ਤੇ ਜਦੋਂ ਪੁਲਸ ਨੇ ਭੀੜ ਨੂੰ ਛੇੜਿਆ ਤਾਂ ਗੋਲੀ ਚਲਣ ਉਤੇ ਕੁਝ ਅਧਿਕਾਰੀ ਮਾਰੇ ਗਏ ਅਤੇ ਦੋ ਮੇਮਾਂ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਈਆਂ। ਜਦੋਂ ਅਗਲੇ ਦਿਨ ਪੰਜਾਬੀ ਰੋਸ ਪ੍ਰਗਟ ਕਰਨ, ਜਲਿਆਂਵਾਲਾ ਬਾਗ਼ ਵਿਚ ਜਮ੍ਹਾਂ ਹੋਏ ਤਾਂ ਜਨਰਲ ਡਾਇਰ ਨੇ ਗੋਲੀ ਨਾਲ ਜਨਤਾ ਨੂੰ ਡਰਾਉਣਾ ਚਾਹਿਆ। ਪਾਰਕ ਵਿਚ ਨਿੱਹਥੀਭੀੜ ਉਤੇ ਗੋਲੀ ਚਲਵਾ ਦਿੱਤੀ। ਕੋਈ ਇਤਲਾਹ ਤਕ ਨਹੀਂ ਸੀ ਦਿੱਤੀ। ਭਜਣ ਲਈ ਕੋਈ ਰਾਹ ਨਹੀਂ ਸੀ। ਜਦੋਂ ਡਾਇਰ ਨੇ ਗੋਲੀ ਬੰਦ ਕਰਨ ਦਾ ਹੁਕਮ ਦਿੱਤਾ ਤਾਂ 1,000 ਪੰਜਾਬੀ ਮਰ ਚੁੱਕੇ ਸਨ। ਕਈ ਹਜ਼ਾਰ ਜ਼ਖ਼ਮੀ ਹੋ ਚੁੱਕੇ ਸਨ। ਅੰਮ੍ਰਿਤਸਰ

ਦੇ ਕਤਲ, ਜਿਸ ਨੂੰ ਮੌਨਟੈਗ ਨੇ ਵੀ ਰਖਿਅਕ ਕਾਰਵਾਈ ਕਿਹਾ, ਤੋਂ ਪਿਛੋਂ ਅਨੇਕਾਂ ਅਜਿਹੇ ਆਦੇਸ਼ ਪਾਸ ਕੀਤੇ ਗਏ ਜਿਹੜੇ ਲੋਕ ਹਿੱਤਾ ਉਤੇ ਸਿੱਧਾ ਧਾਵਾ ਸਨ। ਕਈ ਹਫਤੇ ਕਰਫੀਊ ਲਾਈ ਰੱਖਿਆ। ਲੋਕਾ ਨੂੰ ਸਭ ਦੇ ਸਾਹਮਣੇ ਕਰੜੇ ਲਾਏ ਜਾਦੇ ਅਤੇ ਜਿੱਥੇ ਨੇ ਮੇਮਾ ਜ਼ਖ਼ਤੀ ਹੋਈਆਂ ਸਨ, ਉਥੋਂ ਝਕ ਕੇ ਤੇ ਘਿਸਰ ਕੇ ਲੰਘਣਾ ਲਾਜਮੀ ਕਰ ਦਿੱਤਾ ਗਿਆ। ਵਿਦਿਆਰਥੀਆ ਨੂੰ ਹਾਜਰੀ ਲਗਵਾਉਣ ਤੋਂ ਪਹਿਲਾ ਹਰ ਰੋਜ ਸੋਲਾਂ ਮੀਲ ਤੁਰਨਾ ਪੈਂਦਾ ਸੀ। ਗ੍ਰਿਫਤਾਰ ਕੀਤੇ ਲੋਕ ਹਵਾਲਾਤ ਵਿਚ ਰਖੇ ਜਾਦੇ ਸਨ। ਗ੍ਰਿਫ਼ਤਾਰੀਆ ਆਮ ਹੋ ਗਈਆ, ਜਾਇਦਾਦਾ ਜਬਤ ਜਾ ਤਬਾਹ ਕੀਤੀਆ ਜਾਣ ਲੱਗੀਆ। ਅਤੇ ਹਿੰਦੂ ਮੁਸਲਮਾਨਾਂ ਨੂੰ ਏਕਤਾ ਦਾਸਵਾਦ ਦਸਣ ਲਈ ਜੋੜੇ ਜੋੜੇ ਕਰਕੇ ਬੇੜੀਆ ਲਾਈਆ ਜਾਦੀਆਂ ਸਨ। ਮਾਰਸਲ ਲਾਅ ਦਾ ਐਲਾਨ ਹੋ ਗਿਆ। ਰਾਬਿੰਦਰਨਾਥ ਟੈਗੋਰ ਨੇ ਇਸ ਦੇ ਵਿਰੋਧ ਵਿਚ ਆਪਣਾ ਖ਼ਿਤਾਬ ਤਿਆਗ ਦਿੱਤਾ। ਉਸ ਨੇ ਕਿਹਾ :

> ਸਮਾ ਆ ਗਿਆ ਹੈ ਕਿ ਸਾਡੇ ਰੁਤਬੇ ਤੇ ਸਨਮਾਨ ਸਾਡੀ ਸਰਮ ਨੂੰ ਵਡੇਰਾ ਬਣਾ ਕੇ ਪੇਸ ਕਰਦੇ ਹਨ। ਏਨੀ ਹੱਤਕ ਦੇ ਦਿਨਾਂ ਵਿਚ ਇਨ੍ਹਾ ਦਾ ਹੁਣ ਕੋਈ ਅਰਥ ਹੀ ਨਹੀ। ਮੈਂ ਆਪਣੇ ਸਾਰੇ ਮਾਨ ਸਨਮਾਨ ਉਨ੍ਹਾ ਲੋਕਾ ਦਾ ਹਿੱਤਾ ਲਈ ਸੁੱਟ ਦੇਣ ਲਈ ਮਜਬੂਰ ਹਾ ਜਿਨ੍ਹਾ ਦੀ ਨੁਤਾਕਤੀ ਕਾਰਨ ਉਨ੍ਹਾਂ ਨਾਲ ਉਹ ਸਲੂਕ ਹੁੰਦਾ ਹੈ ਜਿਹੜਾ ਮਾਨਵ ਜਾਤ ਲਈ ਸਰਮਨਾਕ ਹੈ।

ਪੰਜਾਬ ਦੀ ਦੁਰਘਟਨਾ ਨੇ ਗਾਧੀ ਨੂੰ ਭਾਰਤੀ ਰਾਜਨੀਤੀ ਦੀ ਪਹਿਲੀ ਕਿਤਾਰ ਵਿਚ ਲੈ ਆਂਦਾ। ਕਾਗਰਸ ਨੇ ਸਰਕਾਰ ਦੀ ਸਥਾਪਤ ਲਾਰਡ ਹੰਟਰ ਜਾਚ ਕਮੇਟੀ ਦਾ ਬਾਈਕਾਟ ਕਰ ਦਿੱਤਾ। ਕਈ ਸਾਬਕ ਸਹਿਜਵਾਦੀ ਗਾਧੀ ਜੀ ਨਾਲ ਆ ਜੁੜੇ।

ਦੇਸ ਦੇ ਗ਼ੁੱਸੇ ਦਾ ਰੂਪ 1919 ਦੀ ਅੰਮ੍ਰਿਤਸਰ ਕਾਗਰਸ ਵਿਚ ਪ੍ਰਤੱਖ ਸੀ। ਸੀ. ਆਰ. ਦਾਸ ਸੁਧਾਰਾ ਨੂੰ ਪ੍ਰਵਾਨ ਕਰਨ ਦੇ ਹੱਕ ਵਿਚ ਨਹੀਂ ਸੀ। ਪਰ ਤਿਲਕ ਸੁਧਾਰਾ ਪ੍ਰਤੀ ਮਿਲ ਕੇ ਚਲਣਾ ਚਾਹੁੰਦਾ ਸੀ। ਅੰਤ ਵਿਚ ਇਹ ਸਮਝੋਤਾ ਹੋਇਆ ਕਿ ਇਨ੍ਹਾਂ ਸੁਧਾਰਾਂ ਸੁਧਾਰਾ ਨੂੰ ਇਸ ਪ੍ਰਕਾਰ ਲਾਗੂ ਕੀਤਾ ਜਾਵੇ ਕਿ ਅੰਤ ਵਿਚ ਜਿਮੇਂਵਾਰ ਸਰਕਾਰਾਂ ਸਥਾਪਤ ਹੋ ਜਾਣ। ਪਰ ਸੀ. ਆਰ. ਦਾਸ ਹਾਲੀ ਵੀ ਨਾ ਮੰਨਿਆ। ਉਹ ਅਜਿਹੀਆ ਰੋਕਾ, ਸਿਧੀਆਂ ਸਪਸ਼ਟ ਰੋਕਾ, ਦੇ ਹੱਕ ਵਿਚ ਸੀ ਜਿਹੜੀਆ ਰਾਜਨੀਤਕ ਮਨੋਰਥਾ ਦੀ ਪੂਰਤੀ ਵਿਚ ਸਹਾਈ ਹੋ ਸਕਦੀਆਂ ਸਨ।

ਇਨ੍ਹਾਂ ਦਿਨਾਂ ਵਿਚ ਹੀ ਗਾਂਧੀ ਜੀ ਦਾ ਧਿਆਨ ਖ਼ਿਲਾਫ਼ਤ ਲਹਿਰ ਖਿੱਚ ਰਹੀ ਸੀ ਜਿਸ ਦੇ ਮੰਚ ਉਤੇ ਉਹ ਸਰਕਾਰ ਨਾਲ ਨਾ-ਮਿਲ-ਵਰਤਣ ਦਾ ਐਲਾਨ ਕਰਨ ਵਾਲਾ ਸੀ। ਉਹ ਅਫ਼ਰੀਕਾ ਤੋਂ ਹੀ ਹਿੰਦੂ-ਮੁਸਲਮ ਏਕਤਾ ਦੇ ਹੱਕ ਵਿਚ ਸੀ। ਉਸ ਦੇ ਵਿਚਾਰ ਅਨੁਸਾਰ ਲਖਨਊ ਪੈਕਟ ਵੀ ਲੋੜੀਂਦੀ ਏਕਤਾ ਪੈਦਾ ਕਰਨ ਲਈ ਕਾਫ਼ੀ ਨਹੀਂ ਸੀ। ਉਸ ਨੇ ਅਲੀ ਭਰਾਵਾਂ ਨਾਲ ਇਕ ਰਿਸ਼ਤਾ ਗੰਢ ਲਿਆ ਸੀ ਅਤੇ ਉਸ ਦਾ ਨਿਸਚਾ ਸੀ ਕਿ ਉਨ੍ਹਾਂ ਦੀ ਖ਼ਿਲਾਫ਼ਤ ਦੀ ਮੰਗ ਜਾਇਜ਼ ਸੀ। ਉਸ ਨੇ ਉਨ੍ਹਾਂ ਦੀ ਗ੍ਰਿਫ਼ਤਾਰੀ ਦਾ ਵਿਰੋਧ ਕੀਤਾ। ਵਰਸੇਲਜ਼ ਸਮਝੌਤੇ ਤੋਂ ਪਿਛੋਂ ਜਦੋਂ ਤੁਰਕੀ ਨੂੰ ਮੈਂਬਰੀ ਤੋਂ ਬੇ-ਦਖ਼ਲ ਕਰ ਦਿੱਤਾ ਗਿਆ ਤਾ ਇਸ ਲਹਿਰ ਦੀ ਧਾਰਾ ਤੇਜ ਹੋ ਗਈ। ਸੁਲਤਾਨ ਕੋਲੋਂ ਰਹਿੰਦੀਆਂ ਬਸਤੀਆਂ ਵਿਚੋਂ ਵੀ ਤਾਕਤ ਖੋਹ ਲਈ ਗਈ ਸੀ। ਭਾਰਤ ਦੇ ਮੁਸਲਮਾਨਾ ਨੇ ਫ਼ੈਸਲਾ ਕੀਤਾ ਕਿ ਅੰਗ੍ਰੇਜ਼ਾਂ ਨੂੰ ਤੁਰਕੀ ਸਬੰਧੀ ਆਪਣੀ ਨੀਤੀ ਤਬਦੀਲ ਕਰਨ ਲਈ ਮਜਬੂਰ ਕਰਨ। ਮੌਲਾਨਾ ਆਜਾਦ, ਹਾਕਿਮ ਅਜਮਲ ਖਾਨ ਅਤੇ ਹਸਰਤ ਮੋਹਾਨੀ ਦੇ ਨੇਤ੍ਰਤਵ ਥੱਲੇ ਖਿਲਾਫ਼ਤ ਕਮੇਟੀ ਦੀ ਸਥਾਪਨਾ ਕੀਤੀ ਗਈ। ਗਾਂਧੀ ਜੀ ਇਸ ਦੀ ਮਦਦ ਕਰਨੀ ਚਾਹੁੰਦੇ ਸੀ। ਖ਼ਿਲਾਫ਼ਤ ਵਿਰੋਧ ਉਸ ਲਈ "ਹਿੰਦੂ-ਮੁਸਲਮਾਨਾ ਨੂੰ ਇਕੱਠਿਆ ਕਰਨ ਦਾ ਅਜਿਹਾ ਸੁਨਹਿਰੀ ਮੌਕਾ ਸੀ ਜਿਹੜਾ ਸੌ ਵਰ੍ਹੇ ਮੁੜ ਨਹੀਂ ਸੀ ਆਉਣ ਲੱਗਾ।" ਗਾਂਧੀ ਜੀ ਦਾ ਸਾਫ਼ ਮਨ ਤਾਂ ਇਸ ਨੂੰ ਦਿਲਾਂ ਦੀ ਮੈਲ ਧੋਣ ਵਾਲਾ ਮੌਕਾ ਸਮਝ ਰਿਹਾ ਸੀ। "ਜੇ ਮੈਂ ਮੁਸਲਮਾਨ ਨੂੰ ਆਪਣਾ ਭਰਾ ਸਮਝਦਾ ਹਾਂ", ਉਸ ਨੇ 'ਯੰਗ ਇੰਡੀਆ' (ਯੁਵਕ ਭਾਰਤ) ਵਿਚ ਲਿਖਿਆ, "ਤਾਂ ਉਸ ਦੀ ਇਸ ਕਿਆਮਤ ਦੀ ਘੜੀ ਵਿਚ ਸਹਾਇਤਾ ਕਰਨਾ ਮੇਰਾ ਫਰਜ ਬਣਦਾ ਹੈ, ਖਾਸ ਕਰਕੇ ਜਦੋਂ ਕਿ ਮੁਸਲਮਾਨਾਂ ਦੀ ਮੰਗ ਮੈਨੂੰ ਏਨੀ ਜਾਇਜ਼ ਲਗਦੀ ਹੈ।"

ਨਵੰਬਰ 1919 ਵਿਚ ਗਾਂਧੀ ਨੂੰ ਖਿਲਾਫ਼ਤ ਕਾਨਫ੍ਰੰਸ ਦਾ ਪ੍ਰਧਾਨ ਚੁਣ ਲਿਆ ਗਿਆ। ਕਾਨਫ੍ਰੰਸ ਨੇ ਦੇਸ ਦੇ ਮੁਸਲਮਾਨਾ ਨੂੰ ਸਾਥੀਆਂ ਦੀ ਜਿੱਤ ਦੀਆ ਖ਼ੁਸੀਆ ਮਨਾਣ ਵਿਚ ਸ਼ਾਮਲ ਹੋਣ ਤੋਂ ਮਨ੍ਹਾ ਕਰ ਦਿੱਤਾ ਅਤੇ ਜੇ ਅੰਗ੍ਰੇਜ਼ਾ ਨੇ ਤੁਰਕੀ ਸਬੰਧੀ ਆਪਣਾ ਦ੍ਰਿਸਟੀਕੋਣ ਨਾ ਬਦਲਿਆ ਤਾ ਬਾਈਕਾਟ ਕਰਨ ਦੀ ਧਮਕੀ ਦਿੱਤੀ। ਆਜ਼ਾਦ, ਅਕਰਮ ਖਾਨ ਤੇ ਫ਼ਜ਼ਲ-ਉਲ-ਹੱਕ ਨੇ ਬੰਗਾਲ ਦਾ ਦੌਰਾ ਕਰਕੇ ਖ਼ਿਲਾਫ਼ਤ ਵਿਰੋਧ ਤੇ ਹਿੰਦੂ-ਮੁਸਲਮ ਏਕਤਾ ਦਾ ਸੰਦੇਸ਼ ਦਿੱਤਾ। ਉੱਤਰੀ ਭਾਰਤ ਵਿਚ ਇਹੋ ਸੰਦੇਸ ਦਿਉਬੰਦ ਸਕੂਲ ਦੇ ਮੌਲਾਨਿਆ ਅਤੇ ਲਖਨਊ ਦੇ ਉਲੇਮਾ ਨੇ ਦਿੱਤਾ। ਅੰਮ੍ਰਿਤਸਰ ਕਾਂਗਰਸ ਅਤੇ ਮੁਸਲਮ ਲੀਗ ਨੇ ਇਸ ਲਹਿਰ ਦੀ ਪੂਰੀ ਮਦਦ ਕੀਤੀ। 1920 ਦੇ ਆਰੰਭ ਵਿਚ ਸਾਂਝਾ ਹਿੰਦੂ-ਮੁਸਲਮ ਜੱਥਾ ਵਾਇਸਰਾਏ ਨੂੰ ਮਿਲਿਆ ਜਿਸ ਨੇ ਕੁਝ ਵੀ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ। ਇਸ ਤੋਂ ਪਿਛੋਂ ਇਕ ਜਥਾ

ਇੰਗਲੈਂਡ ਵੀ ਗਿਆ । ਪਰ ਪ੍ਰਧਾਨ ਮੰਤ੍ਰੀ ਲਾਇਡ ਜਾਰਜ ਨੇ ਸਾਫ਼ ਸਾਫ਼ ਕਹਿ ਦਿੱਤਾ ਕਿ ਤੁਰਕੀ ਨੂੰ ਹ ਰੇ ਹੋਏ ਈਸਾਈ ਦੇਸ਼ਾਂ ਨਾਲੋਂ ਵੱਖਰਾ ਸਲੂਕ ਨਹੀਂ ਸੀ ਦਿੱਤਾ ਜਾ ਸਕਦਾ । ਮਈ ਦੇ ਅੱਧ ਵਿਚ ਸੀਵਰਜ਼ ਸਮਝੌਤੇ ਦੀਆਂ ਸ਼ਰਤਾਂ ਦਾ ਵੀ ਪਤਾ ਲਗ ਗਿਆ । ਕਾਨਸਟੈਂਟੀਨੋਪਲ ਤਾਂ ਤੁਰਕੀ ਕੋਲ ਰਹਿ ਗਿਆ, ਪਰ ਤੁਰਕੀ ਦਾ ਰਕਬਾ ਤੇ ਵਸੋਂ ਬਹੁਤ ਥੋੜ੍ਹੀ ਰਹਿ ਗਈ । ਗਾਂਧੀ ਜੀ ਨੇ ਖ਼ਿਲਾਫ਼ਤ ਦੇ ਮਸਲੇ ਉਤੇ ਸਤਿਆਗ੍ਰਹਿ ਆਰੰਭ ਕਰਨ ਦਾ ਫ਼ੈਸਲਾ ਕੀਤਾ । ਪਹਿਲੀ ਅਗਸਤ ਨੂੰ ਨਾ-ਮਿਲ-ਵਰਤਣ ਪ੍ਰੋਗਰਾਮ ਵੀ ਸ਼ੁਰੂ ਕਰ ਦਿੱਤਾ ਗਿਆ ।

ਇਸ ਦੀ ਸਫਲਤਾ ਲਈ ਕ੍ਰਾਂਗਰਸ ਦੀ ਮਦਦ ਲਾਜ਼ਮੀ । ਪਰ ਗਾਂਧੀ ਜੀ ਲਈ ਕਾਂਗਰਸ ਨੂੰ ਇਸ ਕੰਮ ਲਈ ਪ੍ਰੇਰਨਾ ਏਨਾ ਸੌਖਾ ਨਹੀਂ ਸੀ । ਫੇਰ ਵੀ ਉਸ ਦੀ ਅਪੀਲ ਸਹਿਜਵਾਦੀਆਂ ਤੇ ਅਤਿਵਾਦੀਆਂ ਦੋਹਾਂ ਨੂੰ ਮਨਜ਼ੂਰ ਸੀ । ਇਸ ਵਿਚ ਗਾਂਧੀ ਜੀ ਨੇ ਸਹਿਜਵਾਦੀਆਂ ਦੀ ਹਕੂਮਤ ਵਾਲੇ ਸ੍ਵੈ-ਰਾਜ ਦੀ ਮੰਗ ਅਤੇ ਅਤਿਵਾਦੀਆਂ ਦੀ ਨਾ-ਮਿਲਵਰਤਣ ਦੋਵੇਂ ਇੱਕਠੀਆ ਕਰ ਲਈਆਂ ਸਨ । ਇਥੋਂ ਤਕ ਕਿ ਕ੍ਰਾਤੀਕਾਰੀ ਤ੍ਰਾਹਵਾਦੀ ਵੀ ਗਾਂਧੀ ਜੀ ਦੀਆਂ ਕੋਸ਼ਿਸਾਂ ਦਾ ਨਤੀਜਾ ਵੇਖਣ ਲਈ ਤਿਆਰ ਸਨ । ਗੁਜਰਾਤ ਤੇ ਬਿਹਾਰ ਦੀਆ ਕਾਗਰਸ ਕਮੇਟੀਆਂ ਨੇ ਇਸ ਅਪੀਲ ਨੂੰ ਪਹਿਲਾ ਹੀ ਪ੍ਰਵਾਨ ਕਰ ਲਿਆ ਸੀ ।

ਅਗਸਤ1920 ਵਿਚ ਤਿਲਕ ਦੇ ਸ੍ਵਰਗਵਾਸ ਹੋਣ ਨਾਲ ਸਭ ਤੋਂ ਸਖਤ ਆਲੋਚਕ ਦਾ ਖ਼ਾਤਮਾ ਹੋ ਗਿਆ । ਸੀ. ਆਰ. ਦਾਸ ਭਾਵੇਂ ਮੰਨਣਾ ਨਹੀਂ ਸੀ ਚਾਹੁੰਦਾ, ਪਰ ਗਾਧੀ ਦੀ ਕੁਰਬਾਨੀ ਤੇ ਤਿਆਗ ਦੀ ਮੰਗ ਨੇ ਉਸ ਦੀਆਂ ਭਾਵਨਾਵਾਂ ਉਤੇ ਬੜਾ ਅਸਰ ਕੀਤਾ ਸੀ । ਵਿਸ਼ੇਸ ਕਲਕੱਤਾ ਸਮਾਗਮ (4-9 ਸਤੰਬਰ, 1920) ਨੇ ਇਸ ਤਦਬੀਰ ਦੇ ਹੱਕ ਤੇ ਵਿਰੋਧ ਵਿਚ ਬਹੁਤ ਬਹਿਸ ਕੀਤੀ । ਜਦੋਂ ਗਾਂਧੀ ਜੀ ਨੇ ਵਿਧਾਨ ਪ੍ਰਿਸਦਾਂ ਦੇ ਬਾਈਕਾਟ ਦੀ ਤਜਵੀਜ਼ ਦਿੱਤੀ ਤਾ ਦਾਸ ਨੇ ਉਸ ਨੂੰ ਵੰਗਾਰ ਕੇ ਕਿਹਾ, "ਇਹ (ਸੁਧਾਰ) ਬਰਤਾਨਵੀ ਸਰਕਾਰ ਦਾ ਤੁਹਫਾ ਨਹੀਂ । ਸੁਧਾਰ ਅਸੀਂ ਉਨ੍ਹਾਂ ਦੇ ਹੱਥਾ ਵਿਚੋਂ ਖੋਹੇ ਹਨ । ਮੈਂ ਵਿਧਾਨ ਪ੍ਰੀਸਦਾਂ ਨੂੰ ਸ੍ਵੈ-ਰਾਜ ਪ੍ਰਾਪਤ ਕਰਨ ਲਈ ਹਥਿਆਰ ਦੇ ਤੌਰ ਤੇ ਵਰਤਣਾ ਚਾਹੁੰਦਾ ਹਾਂ ਅਤੇ ਇਸ ਹਥਿਆਰ ਨੂੰ ਆਪਣੇ ਖਾਲੀ ਹੱਥਾਂ ਵਿਚ ਫੜ ਕੇ ਪੂਰਨ ਸ੍ਵੈ-ਰਾਜ ਲਿਆਉਣਾ ਚਾਹੁੰਦਾ ਹਾਂ । "ਉਹ ਪ੍ਰੀਸਦ ਵਿਚ ਇਸ ਲਈ ਨਹੀਂ ਸੀ ਪ੍ਰਵੇਸ਼ ਕਰਨਾ ਚਾਹੁੰਦਾ ਕਿ ਉਹ ਪ੍ਰੀਸ਼ਦ ਦੀ ਸਹਾਇਤਾ ਕਰੇਗਾ ਸਗੋਂ ਇਸ ਲਈ ਕਿ ਉਹ ਪ੍ਰੀਸਦ ਨੂੰ ਪ੍ਰੇਸ਼ਾਨ ਕਰ ਸਕੇਗਾ । ਉਸ ਦਾ ਭਾਵ ਅੰਦਰੋਂ ਨਾ-ਮਿਲ-ਵਰਤਣ ਕਰਨ ਦਾ ਸੀ । ਲਾਜਪਤ ਰਾਇ ਸਕੂਲਾਂ ਨੂੰ ਬਾਈਕਾਟ ਕਰਨ ਦੇ ਹੱਕ ਵਿਚ ਨਹੀਂ ਸੀ । ਬਿਪਨ ਚੰਦਰ ਪਾਲ ਧਿਆਨ ਨਾਲ ਚਲਣ ਦੇ ਹੱਕ ਵਿਚ ਸੀ । ਪਰ ਮੋਤੀ ਲਾਲ ਨਹਿਰੂ ਨੇ ਗਾਂਧੀ ਜੀ ਦੇ ਹੱਕ ਵਿਚ ਹੋ ਕੇ ਉਸ ਦਾ

ਧੜਾ ਭਾਰਾ ਕਰ ਦਿੱਤਾ। ਇਕ ਹੋਰ ਸਮਝੌਤਾ ਹੋਇਆ। ਸਕੂਲਾਂ ਤੇ ਕਚਹਿਰੀਆਂ ਦਾ ਬਾਈਕਾਟ ਸਹਿਜੇ ਸਹਿਜੇ ਕਰਨ ਦੀ ਯੋਜਨਾ ਬਣੀ। ਪਰ ਚੋਣਾਂ ਵਿਚੋਂ ਉਮੀਦਵਾਰਾ ਨੇ ਆਪਣੇ ਨਾਂ ਵਾਪਸ ਲੈਣੇ ਸਨ ਤੇ ਵੋਟਰਾਂ ਨੇ ਵੋਟ ਦੇਣੋ ਮੁਨਕਰ ਹੋਣਾ ਸੀ। ਆਸ਼ਿਆਂ ਵਿਚ ਸ੍ਵੈ-ਰਾਜ ਇਕ ਵਾਰ ਫੇਰ ਰੱਖਿਆ ਜਾਣਾ ਸੀ। ਨਾਗਪੁਰ ਕਾਂਗਰਸ ਨੇ ਅੰਤਮ ਫ਼ੈਸਲਾ ਦੇਣਾ ਸੀ।

ਇਸ ਪ੍ਰਕਾਰ ਕਾਂਗਰਸ ਨੂੰ ਨਵੇਂ ਸੁਧਾਰਾ ਦੇ ਅਧੀਨ ਪਹਿਲੀਆਂ ਚੋਣਾਂ ਲੜਨ ਤੋਂ ਹੀ ਵਰਜ ਦਿੱਤਾ ਗਿਆ। ਦਾਸ ਨੇ ਨਾਗਪੁਰ ਵਿਚ ਹੀ ਇਸ ਨੂੰ ਖ਼ਤਮ ਸਮਝ ਲਿਆ ਸੀ। ਡਾਇਰ ਦੇ ਬਰੀ ਹੋ ਜਾਣ ਤੇ ਜਿਹੜਾ ਕਿ ਜੱਲ੍ਹਿਆਂਵਾਲਾ ਬਾਗ਼ ਦੇ ਕਤਲ ਦੇ ਦਿਨਾ ਵਿਚ ਪੰਜਾਬ ਦਾ ਗਵਰਨਰ ਸੀ, ਅਤੇ ਸਰਕਾਰ ਦੇ ਜ਼ਿੰਮੇਵਾਰ ਸਰਕਾਰਾ ਤੋਂ ਮੁਨਕਰ ਹੋਣ ਨਾਲ ਗਾਂਧੀ ਜੀ ਦਾ ਪਲੜਾ ਹੋਰ ਭਾਰਾ ਹੋ ਗਿਆ। ਦਾਸ ਨੇ ਅਨੁਭਵ ਕੀਤਾ ਕਿ ਹੁਣ ਉਹ ਆਪਣੇ ਨਾਲ ਬੰਗਾਲੀ ਵੋਟਾਂ ਵੀ ਨਹੀਂ ਰਖ ਸਕਦਾ। ਮੁਹੰਮਦ ਅਲੀ ਨੇ ਸਮਝੌਤਾ ਕਰਵਾ ਦਿੱਤਾ। ਦਾਸ ਨੇ ਖੁਦ ਨਾ-ਮਿਲ-ਵਰਤਣ ਦਾ ਮਤਾ ਪੇਸ਼ ਕੀਤਾ ਜਿਸ ਵਿਚ ਸਰਕਾਰ ਨਾਲ ਹਰ ਤਰ੍ਹਾਂ ਦੀ ਮਿਲਵਰਤਣ ਬੰਦ ਕਰਨ ਤੋਂ ਲੈ ਕੇ ਮਾਮਲੇ ਤੋਂ ਮੁਨਕਰ ਹੋਣ ਤਕ ਦੀ ਤਜਵੀਜ਼ ਸੀ। ਕਦੋਂ ਕੀ ਕਰਨਾ ਸੀ ਇਸ ਦਾ ਫ਼ੈਸਲਾ ਕਾਂਗਰਸ ਦੇ ਹੱਥ ਵਿਚ ਦੇ ਦਿੱਤਾ। ਪਰੀਸਦਾਂ ਤੋਂ ਅਸਤੀਫ਼ੇ, ਵਕਾਲਤ ਦਾ ਤਿਆਗ, ਵਿੱਦਿਆ ਦਾ ਰਾਸ਼ਟ੍ਰੀਕਰਣ, ਆਰਥਕ ਬਾਈਕਾਟ, ਲੋਕਾ ਨੂੰ ਦੇਸ ਸੇਵਾ ਲਈ ਜਥੇਬੰਦ ਕਰਨਾ, ਦੇਸ਼ ਲਈ ਚੰਦਾ ਇੱਕਠਾ ਕਰਨਾ ਅਤੇ ਹਿੰਦੂ-ਮੁਸਲਮ ਏਕਤਾ ਇਸ ਯੋਜਨਾ ਦੇ ਨੁਕਤੇ ਸਨ। ਮਾਲਵੀਆ ਤੇ ਜਿਨਾਹ ਨੇ ਸ੍ਵੈ-ਰਾਜ ਦਾ ਵਿਰੋਧ ਕੀਤਾ ਕਿਉਂਕਿ ਇਸ ਗੱਲ ਉਤੇ ਕੋਈ ਚਾਨਣਾ ਨਹੀਂ ਸੀ ਪਾਇਆ ਗਿਆ ਕਿ ਬਰਤਾਨਵੀ ਰਾਜ ਨਾਲ ਕੋਈ ਨਾਤਾ ਰਹਿਣਾ ਸੀ ਜਾਂ ਨਹੀਂ। ਪਰ ਗਾਂਧੀ ਜੀ ਦੇ ਅਗਲੇ ਵਰ੍ਹੇ ਵਿਚ ਰਣਬੀਰ ਅਮਲ ਦੇ ਨਾਅਰੇ ਦੀ ਜਿੱਤ ਹੋਈ। ਇਸ ਦੇ ਵਿਰੁੱਧ ਦੋ ਹੀ ਵੋਟਾ ਪਈਆ।

ਨਾਗਪੁਰ ਸਮਾਗਮ ਵਿਚ ਕਾਂਗਰਸ ਨੂੰ ਵਧੇਰੇ ਸਕਤੀਸ਼ਾਲੀ ਬਣਾਉਣ ਲਈ ਇਸ ਦਾ ਵਿਧਾਨ ਹੀ ਬਦਲ ਦਿੱਤਾ ਗਿਆ। ਕਾਂਗਰਸ ਨੂੰ ਇਕ ਪ੍ਰਭਾਵਕਾਰੀ ਰਾਜਨੀਤਕ ਜਥੇਬੰਦੀ ਦਾ ਰੂਪ ਦੇ ਦਿੱਤਾ ਗਿਆ ਜਿਸ ਦੀ ਕਾਰਜ-ਸਾਧਕ ਕਮੇਟੀ ਦੇ 15 ਮੈਂਬਰ, ਸਰਬ-ਭਾਰਤੀ ਕਮੇਟੀ ਦੇ 350 ਮੈਂਬਰ ਮਿਥੇ ਗਏ ਅਤੇ ਪ੍ਰਾਤਕ ਕਮੇਟੀਆ ਦੀਆ ਜੜ੍ਹਾਂ ਜਿਲ੍ਹਿਆ, ਸ਼ਹਿਰਾਂ, ਤਾਲੁਕਾਂ ਤੋਂ ਪਿੰਡਾਂ ਤਕ ਫੈਲਾ ਦਿਤੀਆਂ ਗਈਆ। ਕਾਰਜ-ਸਾਧਕ ਕਮੇਟੀ ਸਾਝੇ ਆਸ਼ਿਆਂ ਵਾਲੀ ਰਖੀ ਜਾਣੀ ਸੀ ਜਿਸ ਨੇ ਸਾਰਾ ਸਾਲ ਕੰਮ ਕਰਦੇ ਰਹਿਣਾ ਸੀ। ਇਸ ਦੇ ਫ਼ੈਸਲੇ ਵਧੇਰੇ ਕਰਕੇ ਸਰਬ ਸੰਮਤੀ ਨਾਲ ਹੋਣੇ ਸਨ। ਆਲ ਇੰਡੀਆ ਕਾਂਗਰਸ ਕਮੇਟੀ ਵਿਚ ਵਧੇਰੇ ਮਹੱਤਵਪੂਰਨ

ਦਿੱਤੀਆਂ। ਨਾਗਰਿਕਤਾ ਕਰ ਨਾਂ ਦੇਣ ਦੀ ਖ਼ਾਤਰ ਚਿਰਾਲਾ ਦੀ ਸਮੁੱਚੀ ਵਸੋਂ ਨਵਾਂ ਕ਼ਸਬਾ ਬਣਾਉਣ ਲਈ ਨਿਕਲ ਤੁਰੀ। ਵਿਜੇਵਾੜਾ ਵਿਚ ਬਰਾਬਰ ਦੀ ਪ੍ਰਿਸ਼ਦ ਸਥਾਪਤ ਹੋ ਗਈ। ਪੈਡਨਾਡਿਪਾਡੂ ਵਿਚ ਸਾਰੇ ਪੇਂਡੂ ਕਰਮਚਾਰੀਆਂ ਨੇ ਅਸਤੀਫ਼ਾ ਦੇ ਦਿੱਤਾ ਅਤੇ 95 ਪ੍ਰਤੀਸ਼ਤ ਨੇ ਕਰ ਦੇਣ ਤੋਂ ਨਾਂਹ ਕਰ ਦਿੱਤੀ। ਗੰਤੂਰ, ਕ੍ਰਿਸ਼ਨਾ ਤੇ ਗੋਦਾਵਰੀ ਜ਼ਿਲਿਆਂ ਵਿਚ ਵੀ ਮਾਮਲਾ ਨਾ ਦੇਣ ਦੇ ਫ਼ੈਸਲੇ ਹੋ ਗਏ। ਪਾਲਨਾਦ ਵਿਚ ਚਰਾਂਦਾ ਦੀ ਫੀਸ ਨਾ ਦੇਣ ਦਾ ਫ਼ੈਸਲਾ ਹੋਇਆ। ਅਜਿਹਾ ਕਰਨ ਲਈ ਅਹਿਮਦਾਬਾਦ ਕਾਂਗਰਸ ਦੀ ਪ੍ਰਵਾਨਗੀ ਤੇ ਆਂਧਰਾ ਪ੍ਰਦੇਸ਼ ਕਾਗਰਗ ਕਮੇਟੀ ਦੀ ਸਹਾਇਤਾ ਹਾਜ਼ਰ ਸੀ। ਸ਼ਰਤ ਵਜੋਂ ਖਾਦੀ ਪਹਿਨਣਾ, ਅਹਿੰਸਕ ਰਹਿਣਾ ਤੇ ਹਿੰਦੂ-ਮੁਸਲਮ ਏਕਤਾ ਦਾ ਹਾਮੀ ਹੋਣਾ ਜ਼ਰੂਰੀ ਸੀ। ਗੰਤੂਰ ਵਾਲਿਆ ਨੇ ਤਾਂ ਕਿਰਸਾਣਾਂ ਦੇ ਦਸਖ਼ਤ ਲੈਣ ਵਾਲੀ ਗਾਧੀ ਜੀ ਦੀ ਸ਼ਰਤ ਵੀ ਪੂਰੀ ਕਰ ਲਈ ਸੀ। ਯੂ.ਪੀ. ਦੇ ਰਾਇ ਬਰੇਲੀ ਤੇ ਫ਼ੈਜ਼ਾਬਾਦ ਦੇ ਭੋਂ ਵਾਹਕਾਂ ਨੇ ਨਜਾਇਜ਼ ਟੈਕਸ ਦੇਣ ਤੋਂ ਨਾਹ ਕਰ ਦਿੱਤੀ। ਉਨ੍ਹਾਂ ਜ਼ਿਮੀਂਦਾਰਾਂ ਤੇ ਪੁਲਸ ਨਾਲ ਟੱਕਰ ਲੈ ਲਈ। ਫੜੇ ਗਏ ਬੰਦਿਆਂ ਨੂੰ ਛੁਡਾਣ ਦੇ ਯਤਨ ਹੋਏ ਅਤੇ ਕਚਹਿਰੀਆਂ ਵਿਚ ਵਿਘਨ ਪਾਉਣ ਦੀ ਪੂਰੀ ਕੋਸ਼ਿਸ਼ ਕੀਤੀ ਗਈ ਇਨ੍ਹਾ ਘਟਨਾਵਾਂ ਨੇ ਜਵਾਹਰ ਲਾਲ ਨਹਿਰੂ ਨੂੰ ਬਹੁਤ ਪ੍ਰਭਾਵਤ ਕੀਤਾ ਜਿਹੜਾ ਇਨ੍ਹਾਂ ਦਿਨਾ ਵਿਚ ਰਾਸ਼ਟ੍ਰੀ ਰਾਜਨੀਤੀ ਵਿਚ ਨਵਾ ਦਾਖਲ ਹੋਇਆ ਸੀ। ਕਈ ਕੋਨਿਆਂ ਵਿਚ ਹੜਤਾਲਾਂ ਵੀ ਹੋਈਆਂ। ਬਿਹਾਰ ਵਿਚ ਛੋਟਾ ਨਾਗਪੁਰ ਦੇ ਆਦਿ ਵਾਸੀਆਂ ਦੀ ਤਾਨਾ ਭਗਤ ਲਹਿਰ ਨੇ ਚੌਕੀਦਾਰੀ ਨਾ ਦੇਣ ਦਾ ਅੰਦੋਲਨ ਚਲਾਉਣ ਦਾ ਡਰਾਵਾ ਦਿੱਤਾ। ਉੜੀਸਾ ਵਿਚ ਕਨਿਕ ਰਾਜ ਦੇ ਵਾਹਕਾਂ ਨੇ ਮਾਮਲਾ ਦੇਣ ਤੋਂ ਨਾਂਹ ਕਰ ਦਿੱਤੀ। ਪੰਜਾਬ ਦੀ ਅਕਾਲੀ ਲਹਿਰ ਨੇ ਗੁਰਦਵਾਰਿਆਂ ਦੀ ਹੇਰਾ ਫੇਰੀ ਖਤਮ ਕਰਨ ਦੀ ਸਹੁੰ ਚੁਕੀ। ਧਾਰਮਕ ਸਥਨਾ ਉਤੇ ਕਬਚਾ ਰਾਜਨੀਤਕ ਕਬਜ਼ੇ ਲਈ ਪਹਿਲਾ ਕਦਮ ਸਮਝਿਆ ਜਾਂਦਾ ਸੀ। ਮਾਲਾਬਾਰ ਦੇ ਮਾਪਿਲਾਂ ਨੇ ਭੋਂ-ਮਾਲਕਾ ਤੇ ਸ਼ਾਹੂਕਾਰਾਂ ਵ੍ਰਿੁਧ ਅੰਦੋਲਨ ਸ਼ੁਰੂ ਕੀਤਾ, ਜਿਹੜਾ ਮੰਦੇ ਭਾਗਾ ਨੂੰ, ਫਿਰਕੂ ਰੰਗ ਫੜ ਗਿਆ। ਅਸਲ ਵਿਚ ਲੋਕਾਂ ਨੂੰ ਅਚਾਨਕ ਹੀ ਇਸ ਗੱਲ ਦਾ ਅਹਿਸਾਸ ਹੋਇਆ ਕਿ ਪਿੰਡਾਂ ਵਿਚ ਏਨੀ ਅਥਾਹ ਸ਼ਕਤੀ ਸੀ ਕਿ ਜੇ ਇਸ ਨੂੰ ਤਰੀਕੇ ਨਾਲ ਵਰਤਿਆ ਜਾਦਾ ਤਾਂ ਰਾਤੋ ਰਾਤ ਏਨੀ ਵੱਡੀ ਹਕੂਮਤ ਦਾ ਤਖ਼ਤਾ ਉਲਟ ਸਕਦਾ ਸੀ। ਸਰਕਾਰ ਨੂੰ ਸੱਚ ਮੁੱਚ ਹੀ ਇਸ ਗੱਲ ਦਾ ਕੋਈ ਦੁਖ ਨਹੀਂ ਸੀ ਕਿ ਕਪੜਾ ਜਾ ਸ਼ਰਾਬ ਦੀ ਵਿਕਰੀ ਘਟ ਗਈ ਸੀ। ਜੇ ਚਿੰਤਾ ਸੀ ਤਾਂ ਏਸ ਗੱਲ ਦੀ ਕਿ ਭਾਰਤ ਵਿਚ ਸਮੂਹਕ ਜਾਗ੍ਰਤੀ ਪੈਦਾ ਹੋ ਗਈ ਸੀ।

ਇਸ ਲਹਿਰ ਦੀ ਇਕ ਹੋਰ ਵੱਡੀ ਜਿੱਤ ਪ੍ਰਿੰਸ ਆਫ਼ ਵੇਲਜ਼ ਦੀ ਭਾਰਤ ਆਮਦ

ਦਾ ਬਾਈਕਾਟ ਸੀ। ਬੰਬਈ ਵਿਚ ਹੜਤਾਲ ਰਹੀ ਅਤੇ ਗਾਂਧੀ ਨੇ ਸਮੁੰਦਰੀ ਤੱਟ ਉੱਤੇ ਇਕ ਇਕੱਠ ਕੀਤਾ ਜਿਥੇ ਉਸ ਨੇ ਵਿਦੇਸ਼ੀ ਕਪੜੇ ਨੂੰ ਅੱਗ ਲਗਾਈ। ਪਰ ਇਥੇ ਭੀੜ ਨੇ ਅੰਗ੍ਰੇਜ਼ਾਂ ਅਤੇ ਪਾਰਸੀਆਂ ਉੱਤੇ ਧਾਵਾ ਬੋਲ ਦਿੱਤਾ, ਜਿਹੜੇ ਰਾਜ ਨਾਲ ਵਫ਼ਾ ਜਤਾ ਰਹੇ ਸਨ। ਪੁਲਸ ਨੇ ਗੋਲੀ ਚਲਾ ਦਿੱਤੀ, ਫ਼ਸਾਦ ਹੋਏ ਅਤੇ 53 ਬੰਦੇ ਮਾਰੇ ਗਏ। ਕਲਕੱਤੇ ਵਿਚ ਵੀ ਪੂਰਨ ਹੜਤਾਲ ਰਹੀ, ਪਰ ਏਥੇ ਵੀ ਖ਼ਿਲਾਫ਼ਤਵਾਦੀਆਂ ਤੇ ਪੁਲਸ ਵਿਚ ਝਗੜਾ ਹੋ ਗਿਆ।

ਸਰਕਾਰ ਕੋਲ ਸਖ਼ਤ ਕਦਮ ਚੁਕਣ ਤੋਂ ਸਿਵਾ ਕੋਈ ਚਾਰਾ ਨਹੀਂ ਸੀ। ਕਾਂਗਰਸ ਤੇ ਖ਼ਿਲਾਫ਼ਤ ਨਾਲ ਸਬੰਧਤ ਵਲੰਟੀਅਰ ਜਥੇਬੰਦੀਆ ਗ਼ੈਰ ਕਾਨੂੰਨੀ ਕਰਾਰ ਦਿੱਤੀਆਂ ਗਈਆਂ। ਜਲਸੇ ਤੇ ਜਲੂਸ ਮਨ੍ਹਾ ਕਰ ਦਿੱਤੇ ਗਏ। ਅਜਿਹਾ ਕਰਨਾ ਬੋਲਣ ਤੇ ਮਿਲਵਰਤਣ ਦੇ ਮੁੱਢਲੇ ਹੱਕਾਂ ਉੱਤੇ ਛਾਪਾ ਸੀ ਜਿਸ ਬਿਨਾ ਕੋਈ ਵੀ ਰਾਜਨੀਤਕ ਅੰਦੋਲਨ ਸਫਲ ਨਹੀਂ ਸੀ ਹੋ ਸਕਦਾ। ਦਾਸ ਨੇ ਵੰਗਾਰ ਪ੍ਰਵਾਨ ਕਰ ਲਈ ਤੇ ਹੁਕਮ ਦਾ ਵਿਰੋਧ ਕਰਨ ਦਾ ਫ਼ੈਸਲਾ ਕੀਤਾ। "ਮੈਨੂੰ ਜਾਪਦਾ ਹੈ ਮੇਰੇ ਹੱਥਾਂ ਨੂੰ ਹੱਥ ਕੜੀਆ ਲਗ ਗਈਆਂ ਹਨ", ਉਸ ਨੇ ਕਿਹਾ, "ਅਤੇ ਮੇਰਾ ਸਾਰਾ ਸਰੀਰ ਸੰਗਲਾ ਦੇ ਭਾਰ ਥੱਲੇ ਦਬ ਰਿਹਾ ਹੈ......ਸਾਰਾ ਭਾਰਤ ਇਕ ਬਹੁਤ ਵੱਡੀ ਜੇਲ੍ਹ ਹੈ......ਇਸ ਨਾਲ ਕੀ ਫ਼ਰਕ ਪੈਂਦਾ ਹੈ ਕਿ ਮੈਂ ਫੜਿਆ ਹੋਇਆ ਹਾਂ ਜਾ ਨਹੀਂ, ਜੀਉਂਦਾ ਹਾਂ ਜਾ ਮੁਰਦਾ!" ਜਦੋਂ ਉਸ ਦੀ ਪਤਨੀ ਤੇ ਬੱਚੇ ਵੀ ਫੜ੍ਹ ਲਏ ਗਏ ਤਾਂ ਵਲੰਟੀਅਰਾ ਦਾ ਕੋਈ ਅੰਤ ਨਾ ਰਿਹਾ। ਕਲਕੱਤਾ ਦੀਆਂ ਜੇਲਾਂ ਵਿਚ ਸਾਹ ਲੈਣਾ ਮੁਸ਼ਕਲ ਹੋ ਗਿਆ। ਜੇਲ "ਧਾਰਮਕ ਯਾਤ੍ਰਾ ਦਾ ਸਥਾਨ" ਬਣ ਗਈ। ਥੱਕ ਹਾਰ ਕੇ ਪੁਲਸ ਵਲੰਟੀਅਰਾ ਉੱਤੇ ਬਿਨਾ ਕਾਰਨ ਹਮਲੇ ਕਰਨ ਲਗ ਪਈ। ਟੋਲਿਆ ਦੇ ਟੋਲੇ ਫੜੇ ਜਾਣ ਲੱਗੇ। ਆਉਣ ਵਾਲੇ ਕੁਝ ਮਹੀਨਿਆ ਵਿਚ ਕੋਈ 30,000 ਰਾਸ਼ਟ੍ਰਵਾਦੀ, ਜੇਲਾ ਵਿਚ ਡੱਕ ਦਿੱਤੇ ਗਏ। ਦਾਸ ਖ਼ੁਦ ਗ੍ਰਿਫ਼ਤਾਰ ਹੋ ਗਿਆ, ਉਸ ਦੇ ਪਿਛੋਂ ਹੀ ਮੋਤੀ ਲਾਲ ਨਹਿਰੂ, ਲਾਜਪਤ ਰਾਇ ਅਤੇ ਉੜੀਸਾ ਦਾ ਗੋਪਾ ਬੰਧੂ ਦਾਸ ਵੀ ਆ ਗਏ।

1921 ਦੇ ਅੰਤ ਤਕ ਗਾਂਧੀ ਜੀ ਤੋਂ ਸਿਵਾ ਸਾਰੇ ਪ੍ਰਸਿਧ ਨੇਤਾ ਜੇਲ ਵਿਚ ਸਨ। ਕਾਰਜ-ਸਾਧਕ ਕਮੇਟੀ ਨੇ ਹਰ ਪ੍ਰਾਂਤ ਨੂੰ ਕੁਝ ਸਰਤਾਂ ਉੱਤੇ ਸਿਵਲ ਨਾਫ਼ਰਮਾਨੀ ਦੀ ਇਜਾਜ਼ਤ ਦੇ ਰੱਖੀ ਸੀ। ਪਰ ਮਾਪਿਲਾ ਅੰਦੋਲਨ ਅਤੇ ਬੰਬਈ ਦੇ ਰਾਇਤਾ ਨੇ ਗਾਂਧੀ ਜੀ ਨੂੰ ਚਿੰਤਾ ਵਿਚ ਪਾ ਦਿੱਤਾ। ਉਹ ਚਾਹੁੰਦਾ ਸੀ ਕਿ 'ਸਹਿਜ ਨਾ ਫ਼ੁਰਤੀ' ਹੋਵੇ। ਉਸ ਨੇ ਲਹਿਰ ਦਾ ਅਖਾੜਾ ਸ਼ਹਿਰਾਂ ਤੋਂ ਪਿੰਡਾ ਵਿਚ ਲਿਜਾਣਾ ਚਾਹਿਆ। ਸ਼ਹਿਰਾਂ ਵਿਚ ਅਹਿੰਸਾ ਅਸਫਲ ਹੋ ਗ਼ਈ ਸੀ। ਅਹਿਮਦਾਬਾਦ ਕਾਂਗਰਸ ਨੇ ਵਿਅਕਤੀਗਤ ਜਾਂ ਸਮੂਹਕ ਸਿਵਲ ਨਾਫ਼ੁਰਮਨੀ ਦੀ ਪ੍ਰਵਾਨਗੀ ਦੇ ਦਿੱਤੀ

ਅਤੇ ਗਾਂਧੀ ਨੇ ਪਹਿਲੀ ਫ਼ਰਵਰੀ 1922 ਨੂੰ ਵਾਇਸਰਾਇ ਦੇ ਨਾਂ ਆਪਣਾ ਪ੍ਰਸਿਧ ਅਲਟੀਮੇਟਮ ਜਾਰੀ ਕਰ ਦਿੱਤਾ : "ਦੇਸ ਕੋਲ ਇਸ ਤੋਂ ਸਿਵਾ ਕੋਈ ਚਾਰਾ ਨਹੀਂ ਕਿ ਹਿੰਸਾ ਉਤੇ ਉਤਰ ਆਵੇ। ਇਸ ਤੋਂ ਬਿਨਾਂ ਤਾਂ ਬੋਲਣ, ਛਾਪਣ ਤੇ ਮਿਲਣ ਜੁਲਣ ਦੇ ਮੁੱਢਲੇ ਹੱਕ ਵੀ ਮਿਲਣੇ ਮੁਸਕਲ ਹਨ।" ਗਾਂਧੀ ਨੇ ਇਸ ਨੂੰ ਗੁਜਰਾਤ ਦੇ ਬਰਦੋਲੀ ਨਾ ਦੇ ਤਾਲੂਕਾ ਵਿਚ ਅਜ਼ਮਾਉਣ ਦਾ ਫ਼ੈਸਲਾ ਕੀਤਾ।

ਬਰਦੋਲੀ ਵਿਚ ਸਮੂਹਕ ਸਿਵਲ ਨਾਫ਼ੁਰਮਾਨੀ ਸੁਰੂ ਹੋਣ ਤੋਂ ਪਹਿਲਾਂ ਹੀ ਯੂ. ਪੀ. ਦੇ ਚੋਰੀ ਚੋਰਾ ਵਿਚ ਸਮੂਹਕ ਹਿੰਸਾ ਨੇ ਜਨਮ ਲੈ ਲਿਆ। ਪੁਲਸ ਦੀ ਗੋਲੀ ਦੇ ਵਿਰੋਧ ਵਿਚ ਕੁਝ ਕਿਰਸਾਣਾ ਨੇ ਥਾਣੇ ਨੂੰ ਅੱਗ ਲਾ ਦਿੱਤੀ ਅਤੇ ਇਸ ਵਿਚ 22 ਸਿਪਾਹੀ ਮਰ ਗਏ। ਬਰਦੋਲੀ ਵਿਚ ਕਾਰਜ-ਸਾਧਕ ਕਮੇਟੀ ਦੀ ਇਕੱਤ੍ਰਤਾ ਬੁਲਾਈ ਗਈ। ਗਾਂਧੀ ਜੀ ਦੇ ਜ਼ਿੱਦ ਕਰਨ ਉਤੇ ਇਸ ਨੇ ਸਿਵਲ ਨਾਫ਼ਰਮਾਨੀ ਤਿਆਗ ਕੇ ਉਸਾਰੂ ਕੰਮ ਕਰਨ ਦਾ ਮਤਾ ਪਾਸ ਕੀਤਾ।

ਬਰਦੋਲੀ ਦੇ ਇਸ ਫ਼ੈਸਲੇ ਨੇ ਕਈ ਰਾਸ਼ਟ੍ਰੀ ਨੇਤਾਵਾਂ ਨੂੰ ਹੈਰਾਨ ਕਰ ਦਿੱਤਾ। ਸੁਭਾਸ਼ ਨੇ ਇਸ ਨੂੰ "ਰਾਸਟ੍ਰੀ ਦੁਰਘਟਨਾ" ਕਿਹਾ। ਜਵਾਹਰ ਲਾਲ ਨਹਿਰੂ ਆਪਣੀ ਸ੍ਵੈ-ਜੀਵਨੀ ਵਿਚ ਇਸ ਫ਼ੈਸਲੇ ਨੂੰ "ਆਪਣੀ ਹੈਰਾਨੀ ਤੇ ਪ੍ਰੇਸਾਨੀ" ਕਹਿੰਦਾ ਹੈ। ਐਮ. ਐਨ. ਰਾਇ ਨੂੰ ਇਸ ਵਿਚ ਲੋਕਾਂ ਦੀ ਥਾਂ ਨੇਤਾਵਾਂ ਦੀ ਕਮਜ਼ੋਰੀ ਦੇ ਚਿੰਨ੍ਹ ਵਿਖਾਈ ਦਿੱਤੇ। ਕਈਆਂ ਨੇ ਗਾਧੀ ਉਤੇ ਇਹ ਆਰੋਪ ਲਾਇਆ ਕਿ ਇਸ ਪ੍ਰਕਾਰ ਗਾਧੀ ਜੀ ਜਨ-ਸਮੂਹ ਦਾ ਰਾਜਨੀਤਕ ਜੋਸ ਮਾਰ ਕੇ ਉਨ੍ਹਾਂ ਉੱਤੇ ਉੱਚ ਸ੍ਰੇਣੀ ਨਿਅੰਤ੍ਰਣ ਪੀਡਾ ਕਰਨਾ ਚਾਹੁੰਦਾ ਹੈ।"

ਗਾਂਧੀ ਜੀ ਲਈ ਇਹ ਫ਼ੈਸਲਾ ਲੈਣ ਦਾ ਕਾਰਨ ਦਸਣਾ ਔਖਾ ਹੋ ਗਿਆ। ਉਸ ਨੇ ਨਹਿਰੂ ਨੂੰ ਵਿਸਵਾਸ ਦਿਵਾਇਆ ਕਿ "ਜੇ ਇਸ ਨੂੰ ਰੋਕਿਆ ਨਾ ਜਾਦਾ ਤਾਂ ਅਸੀ ਅਹਿੰਸਕ ਦੀ ਥਾਂ ਹਿੰਸਕ ਸੰਗ੍ਰਾਮ ਵਿਚ ਉਲਝ ਜਾਣਾ ਸੀ। ਇਕ ਕਦਮ ਪਿਛੇ ਹਟਣ ਨਾਲ ਅਸੀਂ ਆਪਣੇ ਆਸੇ ਵਿਚ ਅੱਗੇ ਵਧਾਗੇ ....ਅਸੀ ਮੁੜ ਆਪਣੇ ਪੈਰਾ ਉਤੇ ਖਲੋ ਗਏ ਹਾਂ।" ਬਰਦੋਲੀ ਤੋ ਪਿਛੋ ਕਿਹੜੀਆ ਕਿਹੜੀਆ ਸਮੂਹਕ ਹਿੰਸਾਵਾਂ ਹੋਣੀਆਂ ਸੀ, ਉਹ ਉਸ ਦੀਆ ਅੱਖਾ ਦੇ ਸਾਹਮਣੇ ਸਨ। ਹਰ ਅੰਦੋਲਨ ਨੂੰ ਪਿੱਛੇ ਪਾ ਕੇ ਉਸ ਨੇ ਲੋਕਾਂ ਨੂੰ ਸਮਝਾਇਆ ਕਿ ਉਹ ਸਤਿਆਗ੍ਰਹਿ ਦੇ ਪਵਿੱਤਰ ਨਿਯਮਾਂ ਨੂੰ ਤਿਆਗ ਕੇ ਸ੍ਵਰਾਜ ਪ੍ਰਾਪਤ ਕਰਨ ਦੇ ਹੱਕ ਵਿਚ ਨਹੀ ਸੀ। ਉਹ ਹਥਿਆਰ-ਬੰਦ ਸੱਤਾ ਦੇ ਵਿਰੁਧ ਹਥਿਆਰ-ਹੀਣ ਸੰਗ੍ਰਾਮ ਦੀ ਅਗਵਾਈ ਕਰ ਰਿਹਾ ਸੀ ਅਤੇ ਉਹ ਜਾਣਦਾ ਸੀ ਕਿ ਜੇ ਹਿੰਸਾ ਦੀਆ ਲਗਾਮਾ ਢਿੱਲੀਆਂ ਛਡੀਆ ਜਾਂਦੀਆ ਤਾਂ ਜਿੱਤ ਕਿਸ ਦੀ ਹੋਣੀ ਸੀ।

## ਝੱਖੜ ਤੋਂ ਪਿਛੋਂ

ਸੀਵਰਜ਼ ਸਮਝੌਤੇ ਵਿਚ ਅਜਿਹੀਆਂ ਤਬਦੀਲੀਆ ਕਰਕੇ ਜਿਹੜੀਆਂ ਖ਼ਲੀਫ਼ੇ ਦੇ ਹੱਕ ਵਿਚ ਜਾਂਦੀਆਂ ਸਨ ਵਾਇਸਰਾਇ ਲਾਰਡ ਰੀਡਿੰਗ ਇਹ ਸਾਰਾ ਸਮਾ ਕਾਂਗਰਸ ਤੇ ਖ਼ਿਲਾਫ਼ਤਵਾਦੀਆਂ ਵਿਚ ਫੁੱਟ ਪਾਉਣ ਦਾ ਯਤਨ ਕਰ ਰਿਹਾ ਸੀ। ਉਸ ਨੇ ਉਦੋਂ ਤਕ ਗਾਂਧੀ ਜੀ ਨੂੰ ਗ੍ਰਿਫ਼ਤਾਰ ਨਹੀਂ ਕੀਤਾ ਜਦੋਂ ਤਕ ਲਹਿਰ ਠੰਢੀ ਨਹੀਂ ਪੈ ਗਈ। ਬਰਦੋਲੀ ਦੇ ਮਤੇ ਨੇ ਉਸ ਦੇ ਵਿਚਾਰ ਅਨੁਸਾਰ "ਕਾਂਗਰਸ ਕੋਲ ਕੋਈ ਸਪੱਸ਼ਟ ਮਨੋਰਥ ਹੀ ਨਹੀਂ ਸੀ ਛਡਿਆ। ਉਸੇ ਪਲ ਤੋਂ ਟੁਟ ਭਜ ਸ਼ੁਰੂ ਹੋ ਗਈ। ਜੋਸ਼ ਮਰ ਗਿਆ, ਨਿਰਉਤਸਾਹ, ਹਫੜਾ ਦਫ਼ੜੀ ਤੇ ਬੇਸਵਾਦੀ ਫੈਲ ਗਈ।" ਉਸ ਨੇ 10 ਮਾਰਚ 1922 ਨੂੰ ਗਾਂਧੀ ਜੀ ਨੂੰ ਫੜ ਲਿਆ ਤੇ ਉਸ ਉਤੇ ਸਰਕਾਰ ਵਿਰੁਧ ਜਜ਼ਬਾ ਭੜਕਾਉਣ ਦਾ ਦੋਸ਼ ਲਾਇਆ।

ਭਾਵੇਂ ਗਾਂਧੀ ਜੀ ਨੇ ਕਸੂਰ ਮੰਨ ਲਿਆ ਸੀ, ਪਰ ਉਸ ਨੇ ਆਪਣੇ ਕੀਤੇ ਦੀ ਜਿਹੜੀ ਵਿਆਖਿਆ ਦਿੱਤੀ ਉਸ ਕਾਰਨ ਗਾਂਧੀ ਜੀ ਦਾ ਮੁਕਦਮਾ ਇਤਿਹਾਸਕ ਮਹੱਤਤਾ ਗ੍ਰਹਿਣ ਕਰ ਗਿਆ। ਉਸ ਨੇ ਦਸਿਆ ਕਿ ਉਹ ਕਿਵੇਂ ਸਰਕਾਰ ਦੇ ਸਹਾਇਕ ਤੇ ਵਫ਼ਾਦਾਰ ਹੋਣ ਤੋਂ ਮਗਰੋਂ ਸਹਿਜੇ ਸਹਿਜੇ ਭਾਰਤ ਵਿਚ ਬਰਤਾਨਵੀ ਰਾਜ ਦਾ ਆਲੋਚਕ ਤੇ ਵਿਰੋਧੀ ਹੋ ਗਿਆ।

> "ਮੈਂ ਸਹਿਜੇ ਸਹਿਜੇ ਇਸ ਨਤੀਜੇ ਤੇ ਪਹੁੰਚਿਆ ਕਿ ਬਰਤਾਨੀਆਂ ਨਾਲ ਸਬੰਧਾ ਨੇ ਭਾਰਤ ਨੂੰ ਰਾਜਨੀਤਕ ਤੇ ਆਰਥਕ ਤੌਰ ਤੇ ਏਨਾ ਲਾਚਾਰ ਬਣਾ ਦਿੱਤਾ ਹੈ ਜਿੰਨਾ ਕਦੀ ਵੀ ਨਹੀਂ ਸੀ। ਬੇ-ਹਥਿਆਰ ਭਾਰਤ ਅੱਜ ਕਿਸੇ ਪ੍ਰਕਾਰ ਦੇ ਅਤਿਆਚਾਰ ਦਾ ਵਿਰੋਧ ਨਹੀਂ ਕਰ ਸਕਦਾ . ਇਹ ਏਨਾ ਗਰੀਬ ਹੋ ਚੁੱਕਾ ਹੈ ਕਿ ਕਾਲ ਦਾ ਟਾਕਰਾ ਕਰਨ ਦੀ ਇਸ ਵਿਚ ਕੋਈ ਸਮਰਥਾ ਨਹੀਂ... ਸ਼ਹਿਰ ਵਿਚ ਰਹਿਣ ਵਾਲਿਆ ਨੂੰ ਕੀ ਪਤਾ ਹੈ ਕਿਵੇਂ ਅਧ-ਭੁੱਖੇ ਅਨੇਕਾ ਭਾਰਤੀ ਜੀਵਨ-ਹੀਣਤਾ ਵਲ ਵਧਦੇ ਜਾ ਰਹੇ ਹਨ। ਉਹ ਕੀ ਜਾਣਦੇ ਹਨ ਕਿ ਮਾਮੂਲੀ ਸਹੂਲਤਾ ਲਈ ਉਹ ਕਿਵੇਂ ਜਾਨਮਾਰੀ ਕਰਦੇ ਹਨ ਕਿਵੇਂ ਇਹ ਕਮਾਈ ਵੀ ਲੋਟੂ ਸਾਮਰਾਜ ਉਨ੍ਹਾ ਕੋਲੋਂ ਚੂਸ ਲੈਂਦਾ ਹੈ। ਉਹ ਕੀ ਜਾਣਦੇ ਹਨ ਕਿ ਕਾਨੂੰਨ ਦੁਆਰਾ ਸਥਾਪਤ ਕੀਤੀ ਭਾਰਤੀ ਬਰਤਾਨਵੀ ਸਰਕਾਰ ਕੇਵਲ ਭਾਰਤੀਆਂ ਨੂੰ

ਲੁੱਟਣ ਤੋਂ ਸਿਵਾ ਹੋਰ ਕੁਝ ਨਹੀਂ ਕਰ ਰਹੀ। ਕੋਈ ਵੀ ਪਰਦਾ ਜਾਂ ਕੋਈ ਵੀ ਹਿਸਾਬ ਉਹ ਸੱਚ ਅਖੋਂ ਪਰੋਖੇ ਨਹੀਂ ਕਰ ਸਕਦਾ ਜਿਹੜਾ ਨੰਗੀ ਅੱਖ ਭਾਰਤੀ ਪਿੰਜਰਾਂ ਵਿਚ ਤਕ ਸਕਦਾ ਹੈ......ਮੇਰੇ ਵਿਚਾਰ ਅਨੁਸਾਰ ਬਰਤਾਨਵੀ ਕਾਨੂੰਨ ਚੇਤ ਜਾਂ ਅਚੇਤ ਰੂਪ ਵਿਚ ਲੁਟਣ ਵਾਲਿਆਂ ਦੀ ਪਾਲਣਾ ਕਰ ਰਿਹਾ ਹੈ। ਸਭ ਤੋਂ ਵਧੇਰੇ ਦੁਖ ਦੀ ਗੱਲ ਇਹ ਕਿ ਅੰਗ੍ਰੇਜ਼ਾਂ ਜਾਂ ਉਨ੍ਹਾਂ ਦੀ ਮਦਦ ਕਰ ਰਹੇ ਭਾਰਤੀ ਉਸ ਗੁਨਾਹ ਵਿਚ ਗ੍ਰਸਤ ਹਨ ਜਿਸ ਦੀ ਮੈਂ ਵਿਆਖਿਆ ਕਰਨ ਦਾ ਯਤਨ ਕੀਤਾ ਹੈ। ਮੈਨੂੰ ਏਸ ਗੱਲ ਦੀ ਤਸੱਲੀ ਹੈ ਕਿ ਅੰਗ੍ਰੇਜ਼ ਅਤੇ ਉਨ੍ਹਾ ਦੇ ਸਹਾਇਕ ਭਾਰਤੀ ਅਧਿਕਾਰੀ ਭਾਰਤੀਆਂ ਉਤੇ ਸੰਸਾਰ ਦਾ ਸਭ ਤੋਂ ਵਧੀਆ ਰਾਜ ਚਲਾ ਰਹੇ ਹਨ ਅਤੇ ਭਾਰਤ ਸਹਿਜੇ ਸਹਿਜੇ, ਪਰ ਨਿਸਚੇ ਨਾਲ ਉੱਨਤੀ ਕਰ ਰਿਹਾ ਹੈ। ਉਹ ਨਹੀਂ ਜਾਣਦੇ ਕਿ ਉਨ੍ਹਾਂ ਦੇ ਸੂਖ਼ਮ, ਪਰ ਸਕਤੀਸਾਲੀ ਗ੍ਰਾਹਵਾਦ ਨੇ, ਇਕ ਪਾਸੇ ਜਥੇਬੰਦਕ ਸ਼ਕਤੀ ਦੁਆਰਾ ਤੇ ਦੂਜੇ ਪਾਸੇ ਉਨ੍ਹਾ ਨੂੰ ਸ੍ਵੈ-ਰਖਸਾ ਕਰਨ ਦੀ ਹਰ ਸੱਤਾ ਤੋਂ ਵਾਂਝਿਆਂ ਰਖ ਕੇ, ਲੋਕਾ ਵਿਚ ਸਾਹ ਸੱਤ ਨਹੀਂ ਛਡਿਆ ਅਤੇ ਉਨ੍ਹਾਂ ਨੂੰ ਏਸ ਤਰ੍ਹਾਂ ਦਿਨ ਕਟਣ ਦੀ ਆਦਤ ਪਾ ਦਿੱਤੀ ਹੈ।"

ਅੰਤ ਵਿਚ ਉਸ ਨੇ ਕਿਹਾ, "ਬਦੀ ਨਾਲ ਨਾ-ਮਿਲ-ਵਰਤਣ ਓਨਾ ਹੀ ਵੱਡਾ ਫ਼ਰਜ਼ ਹੈ ਜਿੰਨਾ ਨੇਕੀ ਨਾਲ ਮਿਲਵਰਤਣ।" ਉਸ ਨੇ ਅਦਾਲਤ ਨੂੰ ਆਪਣੇ ਲਈ ਵੱਡੀ ਤੋਂ ਵੱਡੀ ਸਜ਼ਾ ਲਈ ਕਿਹਾ ਜਿਹੜੀ ਉਸ ਗੁਨਾਹਗਾਰ ਨੂੰ ਦੇਣੀ ਚਾਹੀਦੀ ਹੈ "ਜਿਹੜਾ ਕਾਨੂੰਨ ਦੀ ਨਜ਼ਰ ਵਿਚ ਜਾਣ ਬੁਝ ਕੇ ਜੁਰਮ ਕਰਦਾ ਹੈ ਅਤੇ ਜਿਹੜਾ ਮੇਰੀ ਨਜ਼ਰ ਵਿਚ ਕਿਸੇ ਸਹਿਰੀ ਦਾ ਉੱਚੇ ਤੋਂ ਉੱਚਾ ਫ਼ਰਜ਼ ਹੈ।"

ਜੱਜ ਬਰੂਮਫ਼ੀਲਡ ਨੇ ਮੰਨਿਆ, "ਇਹ ਸੱਚ ਹੈ ਕਿ ਆਪਣੇ ਦੇਸ ਦੇ ਕਰੋੜਾ ਲੋਕਾਂ ਦੀ ਨਜਰ ਵਿਚ ਤੂੰ ਬਹੁਤ ਵੱਡਾ ਦੇਸ਼ ਭਗਤ ਅਤੇ ਨੇਤਾ ਹੈਂ", ਪਰ "ਉਸ ਆਦਮੀ ਦੀ ਹੈਸੀਅਤ ਵਿਚ ਜਿਹੜਾ ਕਾਨੂੰਨ ਦੇ ਅਧੀਨ ਜੀਊਂਦਾ ਹੈ ਅਤੇ ਜਿਹੜਾ ਆਪ ਮੰਨਦਾ ਹੈ ਕਿ ਉਸ ਨੇ ਕਾਨੂੰਨ ਦੀ ਉਲੰਘਣਾ ਕੀਤੀ ਹੈ" ਛੇ ਸਾਲ ਤੋਂ ਘਟ ਕੈਦ ਨਹੀਂ ਹੋ ਸਕਦੀ। ਇਹ ਉਹੀਓ ਸਜਾ ਸੀ ਜਿਹੜੀ 1908 ਵਿਚ ਲੋਕਮਾਨੀਆ ਤਿਲਕ ਨੂੰ ਹੋਈ ਸੀ।

ਬਹੁਤ ਸਾਰੇ ਨੇਤਾਵਾਂ ਦੇ ਜੇਲ ਵਿਚ ਹੋਣ ਕਾਰਨ ਪਹਿਲੀ ਨਾ-ਮਿਲ-ਵਰਤਣ ਲਹਿਰ ਸਮੂਹਕ ਸਿਵਲ ਨਾਫ਼ਰਮਾਨੀ ਸੁਰੂ ਹੋਣ ਤੋਂ ਪਹਿਲਾਂ ਹੀ ਖਤਮ ਹੋ ਗਈ। ਉਸ ਤੋਂ ਛੇਤੀ ਹੀ ਪਿਛੋਂ ਖਿਲਾਫ਼ਤ ਦਾ ਮਸਲਾ ਮਹੱਤਵ ਖੋ ਬੈਠਾ। ਤੁਰਕਾਂ ਵਿਚ

ਮੁਸਤਫ਼ਾ ਕਮਾਲ ਪਾਸ਼ਾ ਤਾਕਤ ਵਿਚ ਆ ਗਿਆ ਸੀ ਅਤੇ ਨਵੰਬਰ 1922 ਵਿਚ ਸੁਲਤਾਨ ਦੀ ਸਾਰੀ ਰਾਜਨੀਤਕ ਸੱਤਾ ਖੋਹ ਲਈ ਗਈ ਸੀ। ਕਮਾਲ ਪਾਸ਼ਾ ਨੇ ਤੁਰਕੀ ਨੂੰ ਨਵੀਂਆਂ ਲੀਹਾਂ ਉਤੇ ਅਤੇ ਧਰਮ ਨਿਰਖੇਪ ਹਕੂਮਤ ਦੇ ਤੌਰ ਤੇ ਉਸਾਰਨਾ ਸ਼ੁਰੂ ਕੀਤਾ। ਖ਼ਲੀਫ਼ਿਆਂ ਦੀ ਗੁਦੀ ਹੀ ਖ਼ਤਮ ਹੋ ਗਈ।

ਖ਼ਿਲਾਫ਼ਤ ਅੰਦੋਲਨ ਅਤੇ ਜਿਸ ਤਰ੍ਹਾਂ ਗਾਂਧੀ ਜੀ ਨੇ ਰਾਸ਼ਟ੍ਰੀ ਲਹਿਰ ਨੂੰ ਇਸ ਨਾਲ ਜੋੜਨ ਦਾ ਯਤਨ ਕੀਤਾ ਬਾਰੇ ਦੋ ਰਾਵਾਂ ਹੋ ਸਕਦੀਆਂ ਹਨ। ਕਈਆਂ ਦਾ ਵਿਚਾਰ ਹੈ ਕਿ ਇਸ ਦੀ ਨੀਂਹ ਗ਼ਲਤ ਸੀ ਤੇ ਇਹੋ ਕਾਰਨ ਸੀ ਕਿ ਕੁਝ ਚਿਰ ਲਈ ਰਾਜਨੀਤਕ ਲਹਿਰ ਵਿਚ ਹਿੰਦੂ ਮੁਸਲਮ ਏਕਤਾ ਪੈਦਾ ਹੋਣ ਦੀ ਥਾ ਫਿਰਕੂਪਨ ਆ ਵੜਿਆ। ਇਨ੍ਹਾਂ ਕਾਰਨਾ ਕਰਕੇ ਖ਼ਿਲਾਫ਼ਤ ਲਹਿਰ ਨੂੰ ਮਾੜੀ ਸਮਝਿਆ ਗਿਆ। ਤੇ ਕਈਆਂ ਦਾ ਵਿਚਾਰ ਹੈ ਕਿ ਇਸ ਲਹਿਰ ਨੇ ਰਾਸ਼ਟ੍ਰੀ ਨੇਤਾਵਾਂ ਨੂੰ ਇਸ ਗੱਲ ਦੇ ਯੋਗ ਬਣਾਇਆ ਕਿ ਉਹ ਮੁਸਲਮਾਨਾਂ ਨੂੰ ਦੱਸ ਸਕਣ ਕਿ ਉਨ੍ਹਾਂ ਦੀ ਮੁਸਲਮਾਨਾ ਦੇ ਹਿੱਤਾਂ ਵਿਚ ਵੀ ਓਨੀ ਹੀ ਦਿਲਚਸਪੀ ਸੀ। ਇਸ ਮੌਕੇ ਦਾ ਲਾਭ ਉਠਾਉਣਾ ਚਾਹੀਦਾ ਸੀ ਜਿਹੜਾ ਉਠਾਇਆ ਵੀ ਗਿਆ।

ਅੰਤ ਵਿਚ ਇਹ ਗੱਲ ਸਿਧ ਹੋ ਗਈ ਕਿ ਸਹਿਰੀ ਮੁਸਲਮਾਨਾਂ ਨੂੰ ਰਾਸਟ੍ਰੀ ਅੰਦੋਲਨ ਦੀ ਬੁੱਕਲ ਵਿਚ ਲੈਣ ਦਾ ਸਿਹਰਾ ਖ਼ਿਲਾਫ਼ਤ ਲਹਿਰ ਦੇ ਸਿਰ ਹੀ ਹੈ। ਇਸ ਨੇ ਉਹ ਜੋਸ਼ ਤੇ ਭਾਵਨਾ ਭਰੀ ਜਿਹੜੀ ਉਸ ਵੇਲੇ ਹਰ ਤਬਕੇ ਦੇ ਲੋਕਾਂ ਵਿਚ ਸੀ। ਇਹ ਵੀ ਠੀਕ ਹੈ ਕਿ ਕਿਸੇ ਰਾਸਟ੍ਰੀ ਲਹਿਰ ਦਾ ਅਜਿਹੇ ਮਸਲੇ ਨਾਲ ਸਮਝੌਤਾ ਜਿਹੜਾ ਕਿ ਇਕ ਫਿਰਕੇ ਨਾਲ ਸਬੰਧ ਰਖਦਾ ਸੀ ਕੋਈ ਗ਼ਲਤ ਗੱਲ ਨਹੀਂ ਸੀ। ਰਾਸਟ੍ਰੀ ਤੇ ਖਿਲਾਫ਼ਤ ਦੋਵਾਂ ਲਹਿਰਾ ਵਿਚ ਲੋੜੀਂਦੀ ਸਾਮਰਾਜ ਵਿਰੋਧੀ ਭਾਵਨਾ ਹੋਂਦ ਵਿਚ ਸੀ। ਜੇ ਇਹ ਸਾਂਝ ਭਾਰਤੀ ਵਸੋਂ ਨੂੰ ਆਪਣੇ ਰਾਜਨੀਤਕ ਤੇ ਆਰਥਕ ਹਿੱਤਾਂ ਲਈ ਲੜਨ ਵਾਸਤੇ ਇਕੱਠਿਆ ਕਰਦੀ ਸੀ ਤਾਂ ਇਸ ਵਿਚ ਹਰਜ ਵਾਲੀ ਕਿਹੜੀ ਗੱਲ ਸੀ। ਦੇਸ ਵਿਚ ਦਬਾਓ ਦੀ ਨੀਤੀ ਅਤੇ ਤੁਰਕੀ ਵਿਚ ਘਟਨਾਵਾਂ ਦੀ ਤਬਦੀਲੀ ਨੇ ਇਸ ਗਠਜੋੜ ਨੂੰ ਲੋੜੀਂਦੇ ਆਸ਼ੇ ਪ੍ਰਾਪਤ ਨਹੀਂ ਹੋਣ ਦਿਤੇ ਤਾਂ ਇਸ ਵਿਚ ਕਿਹੜੀ ਗੱਲ ਹੈ। ਫੇਰ ਵੀ ਰਾਸਟ੍ਰਵਾਦੀ ਨੇਤ੍ਰਤਵ ਨੇ ਤੁਰਕੀ ਵਿਚ ਧਰਮ ਨਿਰਪੇਖ ਤੇ ਸਾਮਰਾਜ ਵਿਰੋਧੀ ਰਾਜ ਦਾ ਸਵਾਗਤ ਕੀਤਾ।

ਇਹ ਸੋਚਣਾ ਵੀ ਗ਼ਲਤੀ ਹੋਵੇਗੀ ਕਿ ਪਹਿਲੀ ਨਾ-ਮਿਲ-ਵਰਤਣ ਲਹਿਰ ਉੱਕੀ ਹੀ ਅਸਫਲ ਰਹੀ। ਇਸ ਨੇ ਨਿਸਚੇ ਹੀ ਜਨ-ਸਮੂਹ ਦੀ ਆਰਥਕ ਸਮਸਿਆਵਾਂ ਵਿਚ ਦਿਲਚਸਪੀ ਵਧਾਈ ਅਤੇ ਉਨ੍ਹਾਂ ਦੇ ਰਾਜਨੀਤਕ ਆਸ਼ੇ ਸਾਮਰਾਜ ਦੇ ਵਿਰੋਧ ਲਈ ਜਾਗ੍ਰਤੀ ਪੈਦਾ ਕੀਤੀ। ਬਿਲਕੁਲ ਹੀ ਉਜੱਡ ਪੇਂਡੂ ਵੀ ਇਹ ਮਹਿਸੂਸ ਕਰਨ ਲਗ ਪਏ ਸਨ ਕਿ ਉਨ੍ਹਾਂ ਦੇ ਰੋਗਾ ਦਾ ਇਕੋ ਇਕ ਇਲਾਜ ਸ੍ਵੈ-ਰਾਜ

ਹੀ ਸੀ। ਉਨ੍ਹਾਂ ਨੂੰ ਰਾਸ਼ਟ੍ਰੀ ਸੰਗ੍ਰਾਮ ਵਿਚ ਭਾਗ ਲੈ ਕੇ ਇਕ ਨਵੀਂ ਭਾਂਤ ਦੀ ਆਜ਼ਾਦੀ ਦਾ ਅਹਿਸਾਸ ਹੁੰਦਾ ਸੀ। ਇਸ ਨਾਲ ਰਾਜ ਦਾ ਭੈ ਚੁਕਿਆ ਗਿਆ। ਆਦਮੀ ਤੇ ਔਰਤਾਂ ਅਮੀਰ ਤੇ ਗ਼ਰੀਬ ਸਾਰੇ ਦੇ ਸਾਰੇ ਸਰਕਾਰ ਦਾ ਵਿਰੋਧ ਕਰਨ ਲਈ ਹਰ ਤਰ੍ਹਾਂ ਦੇ ਤਸੀਹੇ ਸਹਿਣ ਲਈ ਤਿਆਰ ਸਨ। ਅਛੂਤ ਤੇ ਸਰਾਬਖੋਰੀ ਆਦਿ ਸਮਾਜਕ ਬੁਰਾਈਆ ਵੀ ਨਿਤਰ ਕੇ ਸਾਹਮਣੇ ਆਈਆਂ। ਖਾਦੀ ਉਤੇ ਜੋਰ ਪੇਂਡੂ ਲੋੜਾਂ ਦਾ ਅਸਲ ਮੁੱਲਅੰਕਣ ਸੀ। ਵਿਦੇਸੀ ਰਾਜਿਆ ਤੇ ਸਰਕਾਰ ਦਾ ਵਿਰੋਧ ਕਰ ਸਕਣ ਦੇ ਇਸ ਯਤਨ ਦੇ ਅਹਿਸਾਸ ਵਿਚੋਂ ਇਕ ਨਵੇਂ ਢੰਗ ਦਾ ਸ੍ਵੈ-ਵਿਸਵਾਸ ਤੇ ਸ੍ਵੈ-ਮਾਣ ਹੋਂਦ ਵਿਚ ਆਇਆ ਜਿਸ ਨੇ ਪਿਛੇ ਹੱਟਣ ਦੀ ਹੱਤਕ ਦੇ ਅਹਿਸਾਸ ਨੂੰ ਜੜ੍ਹਾਂ ਤੋਂ ਖਤਮ ਕਰ ਦਿੱਤਾ। ਗਾਂਧੀ ਜਾਣਦਾ ਸੀ ਕਿ ਉਸ ਦੇ ਸਤਿਆਗ੍ਰਹਿ ਦੀ ਅਸਲ ਸਕਤੀ ਵੀ ਇਸੇ ਵਿਚ ਹੈ। ਇਸ ਅਸਫਲਤਾ ਦਾ ਕੋਈ ਹਰਜ ਨਹੀਂ ਸੀ ਕਿਉਂਕਿ ਇਹ ਸਦੀਵੀ ਨਹੀਂ ਸੀ। ਗਾਂਧੀ ਨੇ ਖੁਦ ਕਿਹਾ, "1920 ਵਿਚ ਜਿਹੜਾ ਸੰਗ੍ਰਾਮ ਸੁਰੂ ਹੋਇਆ ਉਹ ਪੂਰਨ ਜਿੱਤ ਪ੍ਰਾਪਤ ਕੀਤੇ ਬਿਨਾ ਖਤਮ ਹੋਣਾ ਵਾਲਾ ਨਹੀਂ ਸੀ — ਇਹ ਇਕ ਮਹੀਨਾ ਰਹਿੰਦਾ ਹੈ ਜਾਂ ਇਕ ਸਾਲ, ਕਈ ਮਹੀਨੇ ਰਹਿੰਦਾ ਹੈ ਜਾ ਕਈ ਸਾਲ ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ।"

## ਸੁਰਾਜੀਏ

ਜਨ-ਸਮੂਹ ਵਲੋਂ ਸਿਵਲ-ਨਾਫ਼ਰਮਾਨੀ ਦੀ ਲਹਿਰ ਖਤਮ ਹੋਣ ਨਾਲ ਲੋਕਾ ਵਿਚ ਨਿਰਾਸਾ ਫੈਲ ਗਈ। ਲੋਕਾ ਦਾ ਰਾਸਟ੍ਰੀ ਸੰਗ੍ਰਾਮ ਲਈ ਉਤਸਾਹ ਜਾਂਦਾ ਰਿਹਾ। ਇਥੋਂ ਤਕ ਕਿ ਲੋਕ ਸਤਿਆਗ੍ਰਹਿ ਨੂੰ ਵੀ ਸੱਕ ਦੀ ਨਜਰ ਨਾਲ ਵੇਖਣ ਲਗ ਪਏ। ਕੀ ਹਜਾਰਾ ਲੱਖਾ ਲੋਕਾ ਨੂੰ ਅਹਿੰਸਾ ਦੀ ਕਲਾ ਸਿਖਾਈ ਜਾ ਸਕਦੀ ਸੀ ? ਜੇ ਸਿਖਾਈ ਵੀ ਜਾ ਸਕਦੀ ਸੀ ਤਾ ਕੀ ਇਹ ਕੁਝ ਦਿਨਾ ਦਾ ਹੀ ਕੰਮ ਸੀ। ਵਧੇਰੇ ਨੇਤਾਵਾ ਦੇ ਜੇਲ ਵਿਚ ਹੋਣ ਨਾਲ ਜਨ-ਸਮੂਹ ਆਪਣੇ ਆਪ ਨੂੰ ਤਾਲੋਂ ਘੁੱਥੀ ਡੂਮਣੀ ਵਾਂਗ ਅਨੁਭਵ ਕਰ ਰਹੇ ਸਨ।

ਏਸ ਸਮੇਂ ਸੀ. ਆਰ. ਦਾਸ ਤੇ ਮੋਤੀ ਲਾਲ ਨਹਿਰੂ ਨੇ ਨਵਾ ਨਤ੍ਰਤਵ ਦਿੱਤਾ। ਜਦੋਂ ਸਿਵਲ ਨਾਫ਼ੁਰਮਾਨੀ ਜਾਚ ਕਮੇਟੀ ਨੇ ਇਹ ਫ਼ੈਸਲਾ ਦਿੱਤਾ ਕਿ ਦੇਸ ਹਾਲੀ ਏਨੇ ਵੱਡੇ ਪੈਮਾਨੇ ਉਤੇ ਸਿਵਲ ਨਾਫ਼ੁਰਮਾਨੀ ਲਈ ਤਿਆਰ ਨਹੀਂ ਅਤੇ ਜਦੋਂ ਉਸਾਰੂ ਪ੍ਰੋਗਰਾਮ ਦਾ ਵੀ ਕਿਸੇ ਨੇ ਹੁੰਗਾਰਾ ਨਹੀਂ ਸੀ ਭਰਿਆ ਤਾ ਸੀ. ਆਰ. ਦਾਸ ਤੇ ਮੋਤੀ ਲਾਲ ਨਹਿਰੂ ਨੇ ਵਿਧਾਨ ਮੰਡਲਾਂ ਦੇ ਬਾਈਕਾਟ ਦੀ ਥਾਂ ਵਿਧਾਨ ਪ੍ਰੀਸਦਾ

ਦਾ ਬਾਈਕਾਟ ਕਰਨ ਦਾ ਸੁਝਾਉ ਦਿੱਤਾ। ਉਨ੍ਹਾਂ ਨੇ ਪ੍ਰਿਸ਼ਦਾਂ ਵਿਚ ਪ੍ਰਵੇਸ ਕਰਕੇ ਉਨ੍ਹਾਂ ਨੂੰ ਅੰਦਰੋਂ ਨਿਕਾਰੀ ਕਰਨ ਦਾ ਸੁਝਾਉ ਦਿੱਤਾ। ਇਸ ਸੁਝਾਓ ਦਾ ਬਹੁਤ ਸਾਰੇ ਕਾਗਰਸੀਆਂ ਵਲੋਂ ਸੁਾਗਤ ਹੋਇਆ, ਪਰ ਰਾਜਗੋਪਾਲਾਚਾਰੀ, ਰਾਜਿੰਦਰ ਪ੍ਰਸ਼ਾਦ ਤੇ ਵਲਭਭਾਈ ਪਟੇਲ ਆਦਿ ਗਾਂਧੀ ਜੀ ਦੇ ਚੇਲੇ ਹਾਲੀਂ ਵੀ ਲਗਾਤਾਰ ਸਿਵਲ ਨਾਫ਼ੁਰਮਾਨੀ ਦੇ ਹੱਕ ਵਿਚ ਸਨ। ਇਨ੍ਹਾਂ ਦੋਹਾਂ ਧੜਿਆਂ ਦਾ ਨਾਂ ਤਬਦੀਲੀਏ ਤੇ ਗ਼ੈਰ-ਤਬਦੀਲੀਏ ਪੈ ਗਿਆ। ਦਸੰਬਰ 1922 ਦੀ ਗਯਾ ਕਾਂਗਰਸ ਵਿਚ ਇਹ ਮਸਲਾ ਕਾਗਰਸ ਦੇ ਸਾਹਮਣੇ ਆ ਗਿਆ। ਇਥੇ ਸੀ. ਆਰ. ਦਾਸ ਨੇ ਪ੍ਰੀਸਦ ਪ੍ਰਵੇਸ ਦੀ ਜੋਸੀਲੀ ਅਪੀਲ ਕੀਤੀ, ਪਰ ਰਾਜਗੋਪਾਲਾਚਾਰੀ ਦੇ ਧੜੇ ਦੀ ਜਿੱਤ ਹੋਈ। ਸੀ. ਆਰ. ਦਾਸ ਨੇ ਅਸਤੀਫ਼ਾ ਦੇ ਕੇ ਮੋਤੀ ਲਾਲ ਨਹਿਰੂ, ਵਿਠਲ ਭਾਈ ਪਟੇਲ, ਮਾਲਵੀਆ ਤੇ ਜੈਅੰਕਰ ਨਾਲ ਮਿਲ ਕੇ ਕਾਂਗਰਸ ਵਿਚ ਹੀ ਨਵੀਂ ਪਾਰਟੀ ਬਣਾ ਲਈ। ਇਸ ਦਾ ਨਾਂ ਕਾਂਗਰਸ-ਖ਼ਿਲਾਫ਼ਤ ਸ੍ਵੈ-ਰਾਜ ਪਾਰਟੀ ਰੱਖਿਆ ਗਿਆ। ਸੀ. ਆਰ. ਦਾਸ ਪ੍ਰਧਾਨ ਸੀ ਤੇ ਮੋਤੀ ਲਾਲ ਨਹਿਰੂ ਸਕਤ੍ਰਾਂ ਵਿਚੋਂ ਇਕ।

ਅਹਿੰਸਾ ਤੇ ਨਾ-ਮਿਲ-ਵਰਤਣ ਦੇ ਮੁੱਢਲੇ ਅਸੂਲ ਨਵੀਂ ਪਾਰਟੀ ਨੇ ਵੀ ਮੁਖ ਰਖੇ ਸਨ। ਇਨ੍ਹਾ ਦੀ ਸਭ ਤੋਂ ਵੱਡੀ ਮੰਗ "ਵਿਧਾਨ ਘੜਨ ਦੇ ਹੱਕ ਪ੍ਰਾਪਤ ਕਰਨਾ" ਸੀ ਜਿਨ੍ਹਾਂ ਦੇ ਨਾ ਮਿਲਣ ਉਤੇ "ਸਰਕਾਰ ਦਾ ਸਭਾਵਾਂ ਤੇ ਪ੍ਰੀਸਦਾਂ ਦੁਆਰਾ ਇਕੋ ਰਫ਼ਤਾਰ ਨਾਲ ਲਗਾਤਾਰ ਵਿਰੋਧ ਕਰਕੇ ਸਰਕਾਰ ਦਾ ਕੰਮ ਅਸੰਭਵ ਕਰਨ" ਦੀ ਯੋਜਨਾ ਸੀ। ਸੀ. ਆਰ. ਦਾਸ ਦੀ ਮੌਲਿਕਤਾ ਅਤੇ ਭਾਵਕਤਾ ਦਾ ਮੋਤੀ ਲਾਲ ਨਹਿਰੂ ਦੀ ਦ੍ਰਿੜਤਾ ਤੇ ਦਿੱਬ ਦ੍ਰਿਸਟੀ ਨਾਲ ਵਧੀਆ ਸੁਮੇਲ ਸੀ। ਉਨ੍ਹਾ ਨੇ ਨਵੰਬਰ 1923 ਵਿਚ ਚੋਣਾ ਲੜੀਆ ਅਤੇ ਬਹੁਤ ਥੋੜ੍ਹੀ ਤਿਆਰੀ ਨਾਲ ਹੀ ਖੁਲ੍ਹਵਾਦੀਆ ਨੂੰ ਮੈਦਾਨ ਵਿਚੋ ਕਢ ਦਿੱਤਾ। ਕੇਂਦਰੀ ਪ੍ਰਾਤ (ਸੀ. ਪੀ.) ਵਿਚ ਇਨ੍ਹਾ ਨੂੰ ਪੂਰਨ ਬਹੁਮਤ ਪ੍ਰਾਪਤ ਹੋ ਗਿਆ। ਬੰਗਾਲ ਪ੍ਰੀਸ਼ਦ ਵਿਚ ਉਨ੍ਹਾ ਦੀ ਗਿਣਤੀ ਸਭ ਤੋ ਵਧ ਸੀ ਅਤੇ ਯੂ. ਪੀ. ਤੇ ਆਸਾਮ ਵਿਚ ਦੂਜੇ ਨੰਬਰ ਉਤੇ। ਹਾਂ ਦੂਜੇ ਪ੍ਰਾਂਤਾ ਵਿਚ ਸਥਿਤੀ ਏਨੀ ਚੰਗੀ ਨਹੀ ਸੀ। ਕੇਂਦਰੀ ਵਿਧਾਨ ਸਭਾ ਵਿਚ ਵੀ ਉਨ੍ਹਾਂ ਨੇ 101 ਵਿਚੋਂ 42 ਸੀਟਾ ਲੈ ਲਈਆ।

ਪਰ ਗੈਰ-ਤੰਬਦੀਲੀਏ ਹਾਲੀ ਵੀ ਸੁਰਾਜੀਆ ਦੇ ਅਮਲ ਤੋਂ ਪੂਰੀ ਤਰ੍ਹਾ ਪ੍ਰਭਾਵਤ ਨਹੀਂ ਸਨ। ਦੋਵਾ ਧੜਿਆਂ ਵਿਚ ਗੰਭੀਰ ਰਾਜਨੀਤਕ ਮੱਤਭੇਦ ਪੈਦਾ ਹੋ ਗਿਆ। ਪਰ ਦੋਵੇਂ ਧੜੇ ਕਾਗਰਸ ਤੇ ਗਾਂਧੀ ਨਾਲੋਂ ਨਹੀਂ ਟੁੱਟੇ। ਦੋਵੇਂ ਸਾਮਰਾਜ-ਵਿਰੋਧੀ ਸਨ ਅਤੇ ਦੋਹਾ ਦੀ ਸੋਚਣੀ ਮੂਲ ਰੂਪ ਵਿਚ ਰਾਸਟ੍ਰੀ ਸੀ। ਇਸ ਲਈ ਪ੍ਰੀਸ਼ਦ-ਪ੍ਰਵੇਸ ਸੰਬੰਧੀ ਮਤ ਭੇਦ ਹੋਣ ਦੇ ਬਾਵਜੂਦ ਉਨ੍ਹਾ ਦੇ ਮਨਾਂ ਵਿਚ ਇਕ ਦੂਜੇ ਦਾ ਪੂਰਨ ਸਤਿਕਾਰ ਸੀ ਅਤੇ ਪਾਰਟੀ ਦੀ ਏਕਤਾ ਨੂੰ ਕੋਈ ਡਰ ਨਹੀਂ ਸੀ।

ਕੇਂਦਰੀ ਸਭਾ ਵਿਚ ਸ੍ਵੈ-ਰਾਜੀ ਸਹਿਜਵਾਦੀਆਂ ਤੇ ਮੁਸਲਮਾਨ ਮੈਂਬਰਾਂ ਨਾਲ ਮਿਲ ਕੇ ਰਾਸਟ੍ਰੀ ਪਾਰਟੀ ਦੇ ਨਾਂ ਥੱਲੇ ਇੱਕਠੇ ਹੋ ਗਏ। ਪ੍ਰਾਂਤਕ ਪ੍ਰੀਸ਼ਦਾਂ ਵਿਚ ਵੀ ਉਨ੍ਹਾਂ ਨੇ ਇਹੀਓ ਕੰਮ ਕੀਤਾ। ਉਨ੍ਹਾਂ ਨੇ ਸਾਰੇ ਰਾਜਨੀਤਕ ਕੈਦੀਆਂ ਦੀ ਰਿਹਾਈ, ਦਬਾਉ ਕਾਨੂੰਨ ਵਾਪਸ ਲੈਣ, ਪ੍ਰਾਂਤਕ ਖ਼ੁਦਦਾਰੀ ਅਤੇ ਤੁਰੰਤ ਰਾਊਂਡਟੇਬਲ ਕਾਨਫ੍ਰੰਸ ਬੁਲਾ ਕੇ ਪ੍ਰੀਸ਼ਦਾਂ ਦੁਆਰਾ ਸਾਰਾ ਸਰਕਾਰੀ ਕੰਟ੍ਰੋਲ ਭਾਰਤੀਆਂ ਨੂੰ ਦਿੱਤੇ ਜਾਣ ਦੀ ਮੰਗ ਕੀਤੀ। ਜੇ ਸਰਕਾਰ ਨਾ ਮੰਨਦੀ ਤਾਂ ਉਨ੍ਹਾਂ ਨੇ ਸਰਕਾਰ ਦਾ ਵਸਤਾਂ ਦੀ ਸਪਲਾਈ ਦੇ ਮਸਲੇ ਉਤੇ ਪੂਰਨ ਬਾਈਕਾਟ ਕਰਨ ਦੀ ਧਮਕੀ ਦਿੱਤੀ।

ਸ਼ੁਰੂ ਸੁਰੂ ਵਿਚ ਸਹਿਜਵਾਦੀਆਂ ਤੇ ਹਿੰਦੂ ਤੇ ਮੁਸਲਮਾਨ ਫਿਰਕਾ ਪ੍ਰਸਤਾਂ ਨੇ ਵੀ ਕੈਦੀਆਂ ਦੀ ਰਿਹਾਈ ਤੇ ਸਰਕਾਰੀ ਦਬਾਉ ਹਟਾਉਣ ਦੇ ਸਬੰਧ ਵਿਚ ਸ੍ਵਰਾਜੀਆ ਦੀ ਸਹਾਇਤਾ ਕੀਤੀ। ਮਾਰਚ 1925 ਵਿਚ ਗੁਜਰਾਤ ਦੇ ਪ੍ਰਸਿਧ ਰਾਸ਼ਟ੍ਰਵਾਦੀ ਵਿਥਲ ਭਾਈ ਪਟੇਲ ਨੂੰ ਸਭ ਨੇ ਮਿਲ ਕੇ ਕੇਂਦਰੀ ਵਿਧਾਨ ਸਭਾ ਦਾ ਪ੍ਰਧਾਨ ਚੁਣ ਲਿਆ।

ਪਰ ਫੇਰ ਵੀ ਸ੍ਵਰਾਜੀ ਲੋੜੀਂਦੀ ਸਫਲਤਾ ਨਾ ਪ੍ਰਾਪਤ ਕਰ ਸਕੇ ਤੇ ਉਨ੍ਹਾ ਨੇ ਮਾਰਚ 1926 ਵਿਚ ਕੇਂਦਰੀ ਸਭਾ ਛਡਣ ਦਾ ਫ਼ੈਸਲਾ ਕਰ ਲਿਅ। ਇਸ ਸਮੇਂ ਮੋਤੀ ਲਾਲ ਨੇ ਕਿਹਾ, "ਅਸੀਂ ਸਰਕਾਰੀ ਮਿਲਵਰਤਣ ਨੂੰ ਨਫ਼ਰਤ ਨਾਲ ਠੁਕਰਾਂਦੇ ਹਾਂ ਅਤੇ ਵਕਤ ਆ ਗਿਆ ਹੈ ਕਿ ਅਸੀਂ ਆਪਣੇ ਆਸਿਆ ਦੀ ਪੂਰਤੀ ਲਈ ਕੋਈ ਹੋਰ ਰਸਤਾ ਲੱਭੀਏ।"

ਬਰਤਾਨੀਆਂ ਵਿਚ ਵੀ 1925 ਦੇ ਸੁਰੂ ਵਿਚ ਸਥਾਪਤ ਹੋਈ ਲੇਬਰ ਸਰਕਾਰ ਬਹੁਤ ਥੋੜਾ ਚਿਰ ਰਹੀ ਤੇ ਜਿੰਨਾ ਚਿਰ ਰਹੀ ਵੀ ਇਹ ਭਾਰਤ ਲਈ ਕੋਈ ਨਿਸਚਤ ਯੋਜਨਾ ਨਾ ਦੇ ਸਕੀ। ਪਰ ਜਦੋਂ ਬਾਲਡਵਿਨ ਦੇ ਨੇਤ੍ਰਤਵ ਥੱਲੇ ਪਿਛਾਹ ਖਿਚੂ ਮੁੜ ਤਾਕਤ ਵਿਚ ਆ ਗਏ ਤਾਂ ਇੰਡੀਆ ਆਫ਼ਿਸ ਵਿਚ ਲਾਰਡ ਬਿਰਕਨ ਹੈੱਡ ਆ ਗਿਆ। ਉਸ ਨੇ ਵੀ ਮੰਤ੍ਰੀ ਮੰਡਲ ਦੇ ਬਾਕੀ ਮੈਂਬਰਾ ਵਾਂਗ ਇਹੀਓ ਸੋਚਿਆ ਕਿ 1918 ਦੇ ਸੁਧਾਰਾਂ ਨੇ ਕਾਫ਼ੀ ਕੁਝ ਕਰ ਦਿੱਤਾ ਹੈ ਤੇ ਛੇਤੀ ਹੀ ਹੋਰ ਸੁਧਾਰਾ ਦੀ ਕੋਈ ਲੋੜ ਨਹੀਂ। ਉਸ ਨੂੰ ਇਹ ਗੱਲ ਸਮਝ ਹੀ ਨਹੀਂ ਸੀ ਆ ਰਹੀ ਕਿ ਭਾਰਤ ਨੂੰ ਸ੍ਵੈ-ਸਾਸਨ ਦੀ ਪਦਵੀ ਕਿਵੇਂ ਦਿੱਤੀ ਜਾ ਸਕਦੀ ਹੈ। ਉਹ 1919 ਵਿਚ ਜਿਹੜਾ ਸਥਿਤੀ ਦੀ ਮੁੜ ਜਾਚ ਕਰਨ ਲਈ ਦਸ ਵਰ੍ਹੇ ਦਾ ਸਮਾ ਨੀਅਤ ਹੋਇਆ ਸੀ ਉਸ ਦੀ ਦ੍ਰਿੜ੍ਹਤਾ ਨਾਲ ਪੈਰਵੀ ਕਰਨ ਦੇ ਹੱਕ ਵਿਚ ਸੀ।

ਇਨ੍ਹਾਂ ਦਿਨਾਂ ਵਿਚ ਰਾਜਨੀਤਕ ਸਾਂਤੀ ਤੇ ਆਮ ਨਿਰਾਸਾ ਦੇ ਸਿਰ ਉਤੇ ਦੇਸ ਵਿਚ ਫਿਰਕੂ ਭਾਵਾਂ ਨੇ ਵਧਣਾ ਸੁਰੂ ਕਰ ਦਿੱਤਾ। ਇਸ ਦੇ ਜਰਾਸੀਮ ਸ੍ਵਰਾਜੀਆ ਵਿਚ

ਵੀ ਆ ਵੜੇ । ਕਈ ਮੈਂਬਰਾਂ ਨੇ, ਜਿਨ੍ਹਾਂ ਵਿਚ ਮਦਨ ਮੋਹਨ ਮਾਲਵੀਆਂ, ਐਨ. ਸੀ. ਕੇਲਕਰ ਤੇ ਲਾਲਾ ਲਾਜਪਤ ਰਾਇ ਸਾਮਲ ਸਨ, ਇਕ ਨਵਾਂ "ਹੁੰਗਾਰਾਵਾਦੀ" ਧੜਾ ਬਣਾ ਲਿਆ ਅਤੇ ਸਰਕਾਰ ਲਈ ਆਪਣੀਆਂ ਸੇਵਾਵਾਂ ਹਾਜ਼ਰ ਕਰ ਦਿੱਤੀਆਂ । ਉਨ੍ਹਾ ਦਾ ਦਾਅਵਾ ਸੀ ਕਿ ਉਹ ਇਸ ਪ੍ਰਕਾਰ ਹਿੰਦੂ ਹਿੱਤਾਂ ਦੀ ਰਖਸ਼ਾ ਕਰ ਰਹੇ ਸਨ । ਉਨ੍ਹਾ ਨੇ ਮੋਤੀ ਲਾਲ ਤੇ ਦਾਸ ਉਤੇ ਮੁਸਲਮਾਨ-ਪੱਖੀ ਹੋਣ ਦਾ ਦੋਸ਼ ਲਾਇਆ । ਦੁੱਖ ਦੀ ਗੱਲ ਇਹ ਕਿ ਇਸ ਸੰਕਟ ਦੇ ਸਮੇਂ 1925 ਵਿਚ ਸੀ. ਆਰ. ਦਾਸ ਚਲਾਣਾ ਕਰ ਗਿਆ ।

1917 ਵਿਚ ਜਾਰੀ ਹੋਈ ਮੁਸਲਮ ਲੀਗ ਤੇ ਹਿੰਦੂ ਮਹਾਸਭਾ ਮੁੜ ਤੇਜ਼ ਹੋ ਗਈਆਂ । ਦਿੱਲੀ, ਲਖਨਊ, ਅਲਾਹਾਬਾਦ, ਜੱਬਲਪੁਰ ਤੇ ਨਾਗਪੁਰ ਵਿਚ ਫਿਰਕੂ ਫ਼ਸਾਦ ਹੋਏ । ਗਾਧੀ ਜੀ, ਜਿਸ ਨੂੰ 5 ਫ਼ਰਵਰੀ, 1924 ਨੂੰ ਸਿਹਤ ਦੀ ਖ਼ਰਾਬੀ ਕਾਰਨ ਰਿਹਾ ਕਰ ਦਿੱਤਾ ਗਿਆ ਸੀ, ਨੇ ਇਨ੍ਹਾਂ ਫ਼ਸਾਦਾਂ ਨੂੰ ਰੋਕਣ ਲਈ ਸਤੰਬਰ ਵਿਚ 21 ਦਿਨ ਦਾ ਵਰਤ ਰੱਖਿਆ, ਵਿਸ਼ੇਸ਼ ਕਰਕੇ ਫ਼ਿਰਕੂ ਫ਼ਸਾਦਾਂ ਵਿਚ ਹੋਏ ਗ਼ੈਰ ਮਨੁੱਖੀ ਅਮਲਾਂ ਦੇ ਪਸ਼ਚਾਤਾਪ ਲਈ । ਭਾਵੇਂ ਗਾਧੀ ਜੀ ਦੇ ਵਰਤ ਦੇ ਫਲਸਰੂਪ ਏਕਾ ਕਾਨਫਰੰਸ ਹੋਈ ਫੇਰ ਵੀ ਇਕਸੁਰਤਾ ਵਾਪਸ ਨਾ ਆ ਸਕੀ । ਅਗਲੇ ਦੋ ਵਰ੍ਹਿਆ ਵਿਚ ਫ਼ਿਰਕਾਪ੍ਰਸਤੀ ਹੋਰ ਵੀ ਜ਼ੋਰ ਨਾਲ ਭੜਕ ਉਠੀ। 1924 ਵਿਚ 16 ਫ਼ਸਾਦ ਹੋਏ । 1926 ਵਿਚ ਕਲਕੱਤੇ ਦਾ ਫ਼ਸਾਦ ਸਭ ਤੋਂ ਗੰਭੀਰ ਸੀ । ਇਹ ਫ਼ਸਾਦ ਹੁਣ ਵੱਡੇ ਸ਼ਹਿਰਾ ਤੋਂ ਛੋਟੇ ਸ਼ਹਿਰਾ ਵਲ ਜਾ ਰਹੇ ਸਨ । 1922 ਤੋਂ 1927 ਵਿਚ ਸਾਈਮਨ ਕਮਿਸ਼ਨ ਨੇ 112 ਫ਼ਸਾਦਾ ਦਾ ਜ਼ਿਕਰ ਕੀਤਾ ਜਿਨ੍ਹਾ ਵਿਚ ਕੋਈ 450 ਲੋਕ ਮਾਰੇ ਗਏ ਸਨ ਤੇ 5,000 ਦੇ ਲਗ ਪਗ ਜ਼ਖ਼ਮੀ ਹੋਏ ਸਨ । 1927 ਨਿਰਾਸ਼ਾ ਦਾ ਵਰ੍ਹਾ ਸੀ । ਮੋਤੀ ਲਾਲ ਤੇ ਆਜ਼ਾਦ ਨੇ ਲੋਕਾਂ ਕੋਲੋਂ ਫ਼ਿਰਕੂ ਰਾਜਨੀਤੀ ਵਿਚੋਂ ਬਾਹਰ ਰਹਿਣ ਦਾ ਵਚਨ ਲੈਣਾ ਚਾਹਿਆ, ਪਰ ਅਸਫਲ ਰਹੇ । ਹਿੰਸਾ ਦੀਆ ਇਨ੍ਹਾ ਘੜੀਆ ਨੇ ਗਾਧੀ ਜੀ ਦਾ ਵੀ ਲੱਕ ਤੋੜ ਦਿੱਤਾ । ਉਨ੍ਹਾ ਨੇ ਲਿਖਿਆ, "ਮੇਰੇ ਲਈ ਜੇ ਕੋਈ ਆਸ ਦੀ ਚਿਣਗ ਬਾਕੀ ਹੈ ਤਾ ਪ੍ਰਾਰਥ ਤੇ ਪ੍ਰਾਰਥਨਾ ਦਾ ਹੁੰਗਾਰਾ ਹੀ ਹੈ ।"

1928 ਤਕ ਬਰਤਾਨਵੀ ਸਾਮਰਾਜ ਵਿਰੁਧ ਸੰਗ੍ਰਾਮ ਨਵੇਂ ਪੜਾਅ ਵਿਚ ਪ੍ਰਵੇਸ਼ ਕਰ ਗਿਆ ਸੀ । ਪਿਛਲੇ ਪੰਜ ਸਾਲਾ ਵਿਚ ਸਰਕਾਰ ਨੇ ਸਾਮਰਾਜ-ਵਿਰੋਧੀ ਲਹਿਰ ਨੂੰ ਠੰਢਾ ਕਰਨ ਲਈ ਦਬਾਓ ਤੇ ਅਤਿਆਚਾਰ ਦੀ ਵਰਤੋਂ ਕੀਤੀ ਸੀ । ਜਦੋਂ ਨਾ-ਮਿਲ-ਵਰਤਣ ਲਹਿਰ ਤਿਆਗ ਦਿੱਤੀ ਗਈ ਤਾਂ ਕਾਗਰਸ ਵਿਚ ਫੁੱਟ ਪੈ ਗਈ । ਇਕ ਪਾਸੇ ਸੁਰਾਜੀਏ ਸਨ ਤੇ ਦੂਜੇ ਪਾਸੇ ਗ਼ੈਰ-ਤਬਦੀਲੀਏ ਉਸਾਰੂ ਤਾਜਨੀਤਕ ਜਿਹੜੇ ਪ੍ਰੀਸ਼ਦਾਂ ਨੂੰ ਬਾਈਕਾਟ ਕਰਨ ਦੇ ਪਹਿਲੇ ਫ਼ੈਸਲੇ ਵਿਚ ਕਿਸੇ ਪ੍ਰਕਾਰ ਦੀ

ਤਬਦੀਲੀ ਦੇ ਹੱਕ ਵਿਚ ਨਹੀਂ ਸੀ। ਹਿੰਦੂਆਂ ਦੀਆਂ ਸੰਗਠਨ ਤੇ ਸੁਧੀ ਲਹਿਰਾਂ, ਮੁਸਲਮਾਨਾਂ ਦੀਆਂ ਤਨਜੀਮ ਤੇ ਤਬਲੀਗ ਲਹਿਰਾ ਜ਼ੋਰ ਫੜ ਚੁਕੀਆਂ ਸਨ। ਅਤੇ ਇਨ੍ਹਾ ਦੇ ਹੁੰਦਿਆਂ ਧਾਰਮਕ ਇਕਸੁਰਤਾ ਅਸੰਭਵ ਸੀ। ਦੋਵੇਂ ਧਿਰਾਂ ਵਿਚ ਸੱਕ ਤੇ ਅਵਿਸਵਾਸ ਵਧ ਗਿਆ ਸੀ।

ਭਾਰਤ ਦੇ ਵੱਖ ਵੱਖ ਭਾਗਾਂ ਵਿਚ ਕਿਰਤੀ ਸ੍ਰੇਣੀ ਵਿਚ ਵੀ ਅਗਾਂਹ ਵਧੂ ਤੇ ਪਿਛਾਹ ਖਿਚੂ ਧੜੇ ਬਣ ਗਏ ਸਨ। ਕੁਝ ਨਵੇਂ ਯੁਵਕਾ ਨੂੰ ਸਮਾਜਵਾਦੀ ਸੂਝ ਵੀ ਹੋ ਚੁਕੀ ਸੀ ਜਿਹੜੀ ਕਿ ਸੋਵੀਅਤ ਸੰਘ ਵਲੋਂ ਆ ਰਹੀ ਸੀ, ਜਿਸ ਨੇ ਹੁਣੇ ਹੁਣੇ ਆਪਣੀ ਸੁਤੰਤ੍ਰਤਾ ਦੀ ਦਸਵੀਂ ਵਰ੍ਹੇ ਗੰਢ ਮਨਾਈ ਸੀ। ਕੁਝ ਕੁ ਜੋਸੀਲੇ ਯੁਵਕਾ ਨੇ ਮਹਾਰਾਸ਼ਟ੍ਰ 'ਤੇ ਪੂਰਬੀ ਯੂ. ਪੀ. ਦੇ ਕੁਝ ਸਹਿਰਾ ਵਿਚ ਕੰਮ ਕਰ ਰਹੇ ਕਿਰਤੀਆ ਅਤੇ ਪੰਜਾਬ ਦੇ ਕਿਰਸਾਣਾ ਵਿਚ ਸਾਮਵਾਦ ਦੇ ਆਪਣੇ ਹੀ ਅਰਥ ਪੇਸ ਕਰਨੇ ਸ਼ੁਰੂ ਕਰ ਦਿੱਤੇ ਸਨ। ਇਸ ਤਰ੍ਹਾਂ ਦੇ ਯੁਵਕ ਭਾਰਤ ਦੇ ਹੋਰ ਭਾਗਾ ਵਿਚ ਵੀ ਜਨਮ ਲੈ ਰਹੇ ਸਨ। ਇਨ੍ਹਾਂ ਯੁਵਕਾ ਦਾ ਅਸਲ ਮਨੋਰਥ ਇਹ ਸੀ ਕਿ ਵਧੇਰੇ ਮੱਧ-ਸ੍ਰੇਣੀ ਪ੍ਰਭਾਵਤ ਕਾਗਰਸ (ਜਿਸ ਨੂੰ ਉਹ ਮਧ-ਸ੍ਰੇਣੀ ਦੀ ਸਭ ਤੋਂ ਅਗਾਹ ਵਧੂ ਪਾਰਟੀ ਸਮਝਦੇ ਸਨ), ਨੂੰ ਆਪਣੇ ਸਮੂਹਕ ਹਿੱਤਾ ਵਾਲੇ ਪ੍ਰੋਗਰਾਮਾ ਵਿਚ ਆਪਣੀਆ ਵਿਧਾਨਕ ਸੁਧਾਰ ਆਦਿ ਦੀਆਂ ਮੰਗਾਂ ਤੋਂ ਇਲਾਵਾ ਕਾਰਖਾਨਿਆਂ ਵਿਚ ਕੰਮ ਕਰਨ ਦੀਆ ਸਥਿਤੀਆ ਅਤੇ ਭੋਂ ਦੀ ਵੰਡ ਆਦਿ ਮਨੁੱਖੀ ਸਮਾਜਕ ਤੇ ਅਰਥ ਆਧਾਰ ਵਾਲੇ ਨੁਕਤੇ ਵੀ ਸਾਮਲ ਕਰ ਲੈਣੇ ਚਾਹੀਦੇ ਹਨ। ਉਨ੍ਹਾ ਦਾ ਵਿਚਾਰ ਸੀ ਕਿ ਕਾਗਰਸ ਦਾ ਰਾਜਨੀਤਕ ਪਰੋਗ੍ਰਾਮ ਲੋੜੀਂਦਾ ਅਗਰਗਾਮੀ ਨਹੀਂ ਸੀ, ਇਸ ਲਈ ਇਸ ਨੂੰ ਵਧੇਰੇ ਅਗਰਗਾਮੀ ਬਣਾਉਣ ਦੀ ਲੋੜ ਸੀ।

ਦੂਜੇ ਪਾਸੇ ਨਿੱਕੇ ਨਿੱਕੇ ਰਾਜਨੀਤਕ ਧੜੇ ਵੀ ਹੁਣ ਆਪਣੇ ਸਬੰਧ ਕਿਰਤੀ ਤੇ ਕਿਰਸਾਣਾ ਸ੍ਰੇਣੀਆ ਨਾਲ ਜੋੜਨ ਦਾ ਯਤਨ ਕਰ ਰਹੇ ਸਨ। ਇਨ੍ਹਾ ਦੇ ਮਨੋਰਥ ਵਧੇਰੇ ਕਰਕੇ ਫ਼ਿਰਕੂ ਸਨ ਤੇ ਇਹ ਵਧੇਰੇ ਕਰਕੇ ਮੁਸਲਮਾਨ ਕਿਰਸਾਣਾ. ਸ਼ਹਿਰੀ ਕਿਰਤੀਆਂ ਅਤੇ ਹਿੰਦੂਆ ਦੀਆ ਨਵੀਆ ਜਾਤਾ ਨੂੰ ਨਾਲ ਤੋਰਨਾ ਚਾਹੁੰਦੇ ਸਨ। ਇਹ ਵਿਸੇਸ ਰਿਆਇਆਂ, ਵਿਧਾਨ ਪ੍ਰੀਸਦਾਂ ਵਿਚ ਰਾਜਨੀਤਕ ਪ੍ਰਤੀਨਿਧਤਾ ਅਤੇ ਵਿੱਦਿਆ ਤੇ ਸਮਾਜਕ ਸੁਧਾਰਾ ਦੀ ਮੰਗ ਕਰਦੇ ਸਨ। ਲੋਕ ਰਾਜੀ ਸਮਾਜ ਵਿਚ ਬਰਾਬਰੀ ਦਾ ਹੱਕ ਵੀ ਮੰਗਦੇ ਸਨ। ਵਿਸੇਸ਼ ਕਰਕੇ "ਅਛੂਤਾ" ਤੇ ਪਛੜੀਆ ਸ੍ਰੇਣੀਆ ਇਸ ਗੱਲ ਉਤੇ ਬੜਾ ਜੋਰ ਦਿੰਦੀਆਂ ਸਨ। ਪੂਰਬੀ ਬੰਗਾਲ ਦੇ ਨਾਮਾਸੁਦਰ ਕਿਰਸਾਣ ਏਸੇ ਧੜੇ ਵਿਚ ਸਨ। ਇਹ ਸਿੱਧੇ ਸਰਕਾਰ ਨਾਲ ਗੱਲ ਕਰਦੇ ਸਨ ਜਿਹੜੀ ਹੁਣ ਵੀ ਤੇ ਪਹਿਲਾਂ ਵੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਉਤੇ ਚਲ ਰਹੀ ਸੀ। ਅੰਤ ਜਸਟਸ ਪਾਰਟੀ ਨੇ ਜਿਹੜੀ ਕਿ ਆਪਣੇ ਆਪ ਨੂੰ ਗ਼ੈਰ-ਬ੍ਰਾਹਮਣਾਂ

ਦੀ ਪ੍ਰਤਿਨਿਧ ਕਹਿੰਦੀ ਸੀ, ਮਦਰਾਸ ਵਿਚ ਕਾਂਗਰਸ ਦਾ ਵਿਰੋਧ ਕੀਤਾ ਜਿਹੜੀ ਉਨ੍ਹਾਂ ਦੇ ਕਹਿਣ ਅਨੁਸਾਰ ਬ੍ਰਾਹਮਣਾਂ ਦੀ ਪਾਰਟੀ ਸੀ ।

ਗਾਂਧੀ ਜੀ ਤੇ ਉਸ ਦੇ ਸਾਥੀ ਅਛੂਤ ਅਤੇ ਫ਼ਿਰਕਾਪ੍ਰਸਤੀ ਦੀ ਸੱਚ ਮੁੱਚ ਹੀ ਜੜ੍ਹ ਗੰਵਾਣੀ ਚਾਹੁੰਦੇ ਸਨ । ਬੰਬਈ ਦੇ ਕਾਂਗਰਸੀ ਨੇਤਾ ਉਥੋਂ ਦੇ ਕਿਰਤੀਆਂ ਮਜ਼ਦੂਰਾਂ ਨੂੰ ਫ਼ਿਰਕੂ ਭਾਵਨਾ ਵਿਚੋਂ ਬਾਹਰ ਕੱਢ ਕੇ ਇਕ ਸ਼੍ਰੇਣੀ ਦੇ ਤੌਰ ਤੇ ਇਕਮੁੱਠ ਹੋਣ ਲਈ ਪ੍ਰੇਰ ਰਹੇ ਸਨ । ਪਰ 1920-30 ਦੇ ਵਰ੍ਹਿਆਂ ਵਿਚ ਸਾਮਰਾਜ-ਵਿਰੋਧੀ ਧੜਿਆਂ ਵਿਚਕਾਰ ਫੁੱਟ, ਲੋਕਾਂ ਵਿਚ ਵਧ ਰਹੀ ਫ਼ਿਰਕੂ ਭਾਵਨਾ ਅਤੇ ਸਰਕਾਰ ਵਲੋਂ ਗ਼ੈਰ-ਸਰਕਾਰੀ ਧੜਿਆਂ ਨੂੰ ਦਿੱਤੇ ਜਾ ਰਹੇ ਲਾਲਚ ਸਾਰੇ ਸਮਾਜ ਨੂੰ ਖ਼ੇਰੂੰ ਖ਼ੇਰੂੰ ਕਰਦੇ ਵਿਖਾਈ ਦੇ ਰਹੇ ਸਨ । ਇਨ੍ਹਾਂ ਦੇ ਕਾਰਨ ਰਾਸ਼ਟਰੀ ਲਹਿਰ ਕਮਜ਼ੋਰ ਹੋ ਗਈ ।

ਪਰ ਨਵੰਬਰ 1927 ਵਿਚ ਏਕਤਾ ਲਈ ਇਕ ਨਵਾਂ ਆਧਾਰ ਸਥਾਪਤ ਹੋ ਗਿਆ । ਲੰਡਨ ਤੋਂ ਬਰਤਾਨਵੀ ਮੰਤ੍ਰੀ ਮੰਡਲ ਨੇ ਐਲਾਨ ਕਰ ਦਿੱਤਾ ਕਿ ਭਾਰਤ ਵਿਚ ਵਧੇਰੇ ਸੁਧਾਰਾਂ ਤੇ ਲੋਕ ਰਾਜੀ ਰਾਜ ਸਥਾਪਤ ਕਰਨ ਦੀਆਂ ਸੰਭਾਵਨਾਵਾਂ ਸਬੰਧੀ ਬਿਠਾਇਆ ਜਾਣ ਵਾਲਾ ਰਾਇਲ (ਸ਼ਾਹੀ) ਕਮਿਸ਼ਨ ਦੋ ਵਰ੍ਹੇ ਪਹਿਲਾਂ ਹੀ ਸਥਾਪਤ ਕੀਤਾ ਜਾ ਰਿਹਾ ਸੀ । ਇਸ ਦਾ ਪ੍ਰਧਾਨ ਬਰਤਾਨਵੀ ਰਾਜਨੀਤਕ ਸਰ ਜੋਹਨ ਸਾਈਮਨ ਸੀ ਜਿਸ ਕਰਕੇ ਇਸ ਦਾ ਨਾਂ ਵੀ ਸਾਈਮਨ ਕਮਿਸ਼ਨ ਹੀ ਪੈ ਗਿਆ ਸੀ । ਦੂਜੇ ਸੱਤ ਮੈਂਬਰਾਂ ਵਿਚ ਵੀ ਭਾਰਤੀ ਕੋਈ ਨਹੀਂ ਸੀ । ਸਾਮਰਾਜੀਆਂ ਦੀ ਇਸ ਉਮੀਦ ਉੱਤੇ ਕਿ ਇਸ ਕਮਿਸ਼ਨ ਦੀ ਸਥਾਪਨਾ ਜ਼ਰਾ ਅਗੇਤੀ ਕਰਨ ਨਾਲ ਭਾਰਤੀ ਸਬਰ ਕਰ ਲੈਣਗੇ, ਉਨ੍ਹਾਂ ਅੰਦੋਲਨਾਂ ਨੇ ਪਾਣੀ ਫੇਰ ਦਿੱਤਾ ਜਿਹੜੇ ਇਸ ਨਵੇਂ ਐਲਾਨ ਦੇ ਵਿਰੋਧ ਵਿਚ ਹੋਏ । 1927 ਦੀ ਮਦਰਾਸ ਕਾਂਗਰਸ ਦੇ ਪ੍ਰਧਾਨ ਐਮ. ਏ. ਅਨਸਾਰੀ ਨੇ ਕਾਂਗਰਸ ਵਲੋਂ ਕਮਿਸ਼ਨ ਬਾਈਕਾਟ ਦਾ ਐਲਾਨ ਕਰ ਦਿੱਤਾ । ਉਸ ਨੇ ਕਿਹਾ ਕਿ ਭਾਰਤੀ ਆਪਣਾ ਵਿਧਾਨ ਖ਼ੁਦ ਬਣਾਉਣ ਦਾ ਹੱਕ ਰਖਦੇ ਹਨ ਜਿਹੜਾ ਕਿ ਉਹ ਜਾਂ ਤਾਂ ਸਾਰੇ ਧੜਿਆਂ ਦੀ ਸਾਂਝੀ ਗੋਲ ਮੇਜ਼ ਕਾਨਫ੍ਰੰਸ ਦੁਆਰਾ ਕਰ ਸਕਦੇ ਹਨ ਤੇ ਜਾਂ ਲੋਕ ਸਭਾ ਕਨਵੈਨਸ਼ਨ ਦੁਆਰਾ । ਕਮਿਸ਼ਨ ਦੀ ਸਥਾਪਨਾ ਇਨ੍ਹਾਂ ਦੋਹਾਂ ਵਿਧੀਆਂ ਦਾ ਵਿਰੋਧ ਹੈ..... । ਅਸੀਂ ਜ਼ਿੰਮੇਵਾਰ ਜਾਂ ਸੁਰਾਜ ਵਾਸਤੇ ਆਪਣੀ ਯੋਗਤਾ ਜਾਂ ਯੋਗਤਾ ਦੀ ਜਾਂਚ ਵਿਚ ਭਾਗ ਨਹੀਂ ਲੈ ਸਕਦੇ.... .ਬਾਈਕਾਟ ਦਾ ਤੀਜਾ ਕਾਰਨ ਭਾਰਤੀਆਂ ਨੂੰ ਕਮਿਸ਼ਨ ਵਿਚੋਂ ਬਾਹਰ ਰੱਖ ਕੇ ਕੀਤੀ ਉਨ੍ਹਾਂ ਦੀ ਹੱਤਕ ਹੈ ।

ਕਾਂਗਰਸ ਹਾਲੀ ਪਹਿਲੇ ਦੋ ਕਾਰਨਾਂ ਉਤੇ ਹੀ ਜ਼ੋਰ ਦੇ ਰਹੀ ਸੀ ਕਿ ਤੇਜ ਬਹਾਦਰ ਸਪਰੂ, ਵਰਗੇ ਖੁਲ੍ਹਵਾਦੀਆਂ ਨੂੰ ਭਾਰਤੀ ਹੱਤਕ ਵਾਲਾ ਤੀਜਾ ਕਾਰਨ ਵਧੇਰੇ ਪ੍ਰਭਾਵਤ ਕਰ ਗਿਆ । ਸਪਰੂ ਨੇ ਸਰਕਾਰ ਦੇ ਬਹੁਤ ਸਾਰੇ ਅਮਲਾਂ ਵਿਚ ਭਾਗ ਲੈ ਕੇ ਬੜੀ

ਸਿਆਣਪ ਨਾਲ ਲੋਕ-ਰਾਜੀ ਪ੍ਰਣਾਲੀ ਦਾ ਅਧਿਐਨ ਕੀਤਾ ਹੋਇਆ ਸੀ। ਇਸ ਲਈ ਕਾਂਗਰਸ, ਲਿਬਰਲ ਫੈਡਰੇਸ਼ਨ, ਤੇ ਸੁਰੂ ਸ਼ੁਰੂ ਵਿਚ ਤਾਂ ਮੁਸਲਮ ਲੀਗ ਨੇ ਵੀ ਕਮਿਸ਼ਨ ਦਾ ਬਾਈਕਾਟ ਕਰਨ ਦਾ ਫ਼ੈਸਲਾ ਕਰ ਲਿਆ। ਕਾਂਗਰਸ ਦੇ "ਗੋ ਬੈਕ ਸਾਈਮਨ" (ਸਾਈਮਨ ਵਾਪਸ ਜਾਓ) ਨਾਅਰੇ ਨੇ ਕਮਿਸ਼ਨ ਜਿਥੇ ਜਿਥੇ ਵੀ ਗਿਆ ਇਸ ਦਾ ਵਿਰੋਧ ਕੀਤਾ। ਇਸ ਨਾਲ ਭਾਰਤੀ ਸੰਗ੍ਰਾਮ ਵਿਚ ਇਕ ਨਵੀਂ ਏਕਤਾ ਨੇ ਜਨਮ ਲਿਆ। ਇਹ ਏਕਾ ਸਮਾਜਕ ਜਾ ਰਾਜਨੀਤਕ ਪ੍ਰੋਗ੍ਰਾਮ ਉਤੇ ਅਧਾਰਤ ਨਹੀਂ ਸੀ ਇਹ ਤਾ ਸਾਮਰਾਜ ਨੀਤੀ ਵਿਰੋਧੀ ਏਕਾ ਸੀ। 3 ਫ਼ਰਵਰੀ 1928 ਨੂੰ ਜਦੋਂ ਕਮਿਸਨ ਨੇ ਬੰਬਈ ਦੀ ਧਰਤੀ ਵਿਚ ਪੈਰ ਰੱਖੇ ਤਾ ਇਸ ਦਾ "ਗੋ ਬੈਕ ਸਾਈਮਨ" ਲਈ ਫਿਰਦੇ ਵੱਡੇ ਜਲੂਸਾਂ ਦੁਆਰਾ ਸੁਾਗਤ ਹੋਇਆ। ਸਾਮਲ ਹੋਣ ਵਾਲਿਆਂ ਨੇ ਕਾਲੇ ਬਿੱਲੇ ਲਾਏ ਹੋਏ ਸਨ। ਚੋਪਾਟੀ ਉਤੇ 50,000 ਲੋਕਾਂ ਦੀ ਸ਼ਾਮ ਵਾਲੀ ਇੱਕਤ੍ਰਤਾ ਵਿਚ ਵੱਖ ਵੱਖ ਪਾਰਟੀਆ ਨੇ ਲੰਡਨ ਮੰਤ੍ਰੀ ਮੰਡਲ ਦੇ ਫ਼ੈਸਲੇ ਦੀ ਨਿਖੇਧੀ ਕੀਤੀ। ਕੇਵਲ ਨਵੀ ਦਿੱਲੀ ਦੀ ਸਟੇਟ ਕੌਂਸਲ ਨੇ ਕਮਿਸ਼ਨ ਨੂੰ ਮਿਲਵਰਤਣ ਦੇਣ ਦਾ ਫ਼ੈਸਲਾ ਕੀਤਾ ਜਿਸ ਦੇ ਵਧੇਰੇ ਮੈਂਬਰ ਅੰਗ੍ਰੇਜ਼ਾ ਵਲੋਂ ਨਾਮਜ਼ਦ ਕੀਤੇ ਹੋਏ ਸਨ।

ਇਸ ਸਮੇਂ ਵਿਚਕਾਰ ਸੁਤੰਤ੍ਰਤਾ ਸੰਗ੍ਰਾਮ ਵਿਚ ਕਿਰਤੀ ਵੀ ਬਹੁ-ਗਿਣਤੀ ਵਿਚ ਭਾਗ ਲੈਣ ਲੱਗੇ ਭਾਵੇਂ ਵੇਖਣ ਨੂੰ ਇਹ ਅੰਦੋਲਨ ਕਿਰਤੀ ਸੰਘ ਲਹਿਰ ਨੂੰ ਸੰਗਠਤ ਕਰਨ ਅਤੇ ਕਿਰਤੀਆ ਦੀਆਂ ਕੰਮ ਕਰਨ ਦੀਆਂ ਸਥਿਤੀਆਂ ਵਿਚ ਸੁਧਾਰ ਲਈ ਕੀਤੇ ਜਾਂਦੇ ਸਨ। 1927 ਵਿਚ ਬੰਬਈ ਦੇ ਕਿਰਤੀਆਂ ਤੇ ਕਿਰਸਾਣਾ ਨੇ ਮਿਨੀਮਮ ਲੈਂਡ ਹੋਲਡਿੰਗਜ਼ ਐਕਟ (ਘਟ ਤੋਂ ਘਟ ਭੋਂ ਸਬੰਧੀ ਐਕਟ) ਦਾ ਖਰੜਾ ਰੱਦ ਕਰਵਾ ਦਿੱਤਾ। ਇਸ ਐਕਟ ਵਿਚ ਅਜਿਹੇ ਕਿਰਸਾਣਾਂ ਦੇ ਵਧੇਰੇ ਭੋਂ ਰਖਣ ਦੀ ਤਜਵੀਜ ਸੀ ਜਿਹੜੇ ਇਸ ਦੀ ਸੰਭਾਲ ਕਰ ਸਕਦੇ ਸਨ। ਇਹ ਐਕਟ ਛੋਟੇ ਤੇ ਗ਼ਰੀਬ ਕਿਰਸਾਣਾ ਨੂੰ ਹੋਰ ਕਮਜੋਰ ਕਰਨ ਦਾ ਯਤਨ ਸੀ। ਬੰਗਾਲ ਨਾਗਪੁਰ ਰੇਲਵੇ ਕੰਪਨੀ ਜਿਹੜੀ ਕਿ ਸੁਧ ਰੂਪ ਵਿਚ ਪ੍ਰਾਈਵੇਟ ਫਰਮ ਸੀ ਤੇ ਜਿਸ ਦਾ ਵੱਡਾ ਦਫ਼ਤਰ ਲੰਡਨ ਵਿਚ ਸੀ, ਦੀ ਖੜਗਪੁਰ ਵਰਕਸ਼ਾਪ ਦੇ ਵਰਕਰਾ ਨੇ (ਜਿਨ੍ਹਾਂ ਵਿਚ ਹਰ ਧਰਮ ਤੇ ਜ਼ਾਤ ਦੇ ਕਿਰਤੀ ਸਾਮਲ ਸਨ) ਇਕ ਬਹੁਤ ਵੱਡੀ ਹੜਤਾਲ ਕੀਤੀ. ਜਿਹੜੀ ਬਾਅਦ ਵਿਚ ਕੰਪਨੀਆ ਵਲੋਂ ਦਿੱਤੀਆਂ ਜਾ ਰਹੀਆ ਥੋੜ੍ਹੀਆ ਤਨਖਾਹਾਂ ਤੇ ਇਕ ਪਾਸੀ ਫ਼ੈਸਲਿਆਂ ਵਿਰੁਧ ਆਮ ਹੜਤਾਲ ਦਾ ਰੂਪ ਧਾਰਨ ਕਰ ਗਈ। ਇਸ ਹੜਤਾਲ ਦੀ ਕਈ ਰਾਸਟ੍ਰੀ ਨੇਤਾਵਾ ਨੇ ਸਹਾਇਤਾ ਕੀਤੀ ਜਿਨ੍ਹਾਂ ਵਿਚ ਜਵਾਹਰ ਲਾਲ ਨਹਿਰੂ ਤੇ ਉਠ ਰਹੇ ਕਿਰਤੀ ਸੰਘ ਜਥੇਬੰਦਕ ਤੇ ਕਿਰਤੀ ਨੇਤਾ ਵੀ. ਵੀ. ਗਿਰੀ ਵੀ ਸਾਮਲ ਸਨ। ਜਵਾਹਰ ਲਾਲ ਨਹਿਰੂ ਨੂੰ ਇਸ ਵੇਲੇ ਖਬੇ ਧੜੇ ਦੇ

ਯੁਵਕਾਂ ਦੀ ਮਦਦ ਪ੍ਰਾਪਤ ਸੀ। ਉਹ ਫ਼ਾਸਿਜ਼ਮ ਸਾਮਰਾਜ ਵਿਰੋਧੀ ਸੰਗ੍ਰਾਮ ਲੀਗ ਦਾ ਮੈਂਬਰ ਬਣ ਗਿਆ ਜਿਹੜੀ ਕਿ ਯੂਰਪ ਵਿਚ ਸਥਾਪਤ ਹੋਈ ਸੀ ਤੇ ਜਿਹੜੀ ਸੋਵੀਅਤ ਸੰਘ ਮਾਸਕੋ ਵਿਚ ਸਥਾਪਤ ਸੰਸਾਰ ਕਿਰਤੀਆਂ ਦੀ ਤੀਜੀ ਅੰਤਰਰਾਸ਼ਟ੍ਰੀ ਮਿਲਣੀ ਨਾਲ ਹਮਦਰਦੀ ਰਖਦੀ ਸੀ।

ਖਬੇ ਧੜੇ ਦੇ ਕਿਰਤੀ ਅਤੇ ਸਮਾਜਵਾਦੀ ਵਿਚਾਰਾਂ ਵਾਲੇ ਨੇਤਾ ਸਾਈਮਨ ਕਮਿਸ਼ਨ ਦੇ ਬਾਈਕਾਟ ਨਾਲ ਸਹਿਮਤ ਸਨ। 1928 ਅਤੇ 1929 ਵਿਚ ਕਿਰਤੀਆਂ ਦੇ ਇਸ ਅੰਦੋਲਨ ਵਿਚ ਭਾਗ ਲੈਣ ਨਾਲ ਸਮੂਹਕ ਲਹਿਰ ਹੋਰ ਵੀ ਮਜ਼ਬੂਤ ਹੋ ਗਈ। "ਗੋ ਬੈਕ ਸਾਈਮਨ" ਅੰਦੋਲਨ ਦੁਆਰਾ ਸਟੂਡੈਂਟਸ ਫ਼ੈਡਰੇਸਨ (ਵਿਦਿਆਰਥੀ ਸੰਗਠਨ) ਦੀ ਸਥਾਪਨਾ ਹੋਈ। ਇਸ ਜਥੇਬੰਦੀ ਨਾਲ ਵਿਦਿਆਰਥੀਆਂ ਵਿਚ ਰਾਸ਼ਟ੍ਰੀ ਤੇ ਸਮਾਜਵਾਦੀ ਚੇਤੰਨਤਾ ਦਾ ਜਨਮ ਹੋਇਆ।

ਉਪਰਲੀ ਪੱਧਰ ਉਤੇ ਇਸ ਬਾਈਕਾਟ ਰਾਹੀਂ ਭਾਰਤੀ ਵਿਧਾਨ ਤਿਆਰ ਕਰਨ ਦੇ ਯਤਨ ਸੁਰੂ ਹੋਏ। 1927 ਦੀ ਮਦਰਾਸ ਕਾਂਗਰਸ ਵਿਚ ਜਵਾਹਰ ਲਾਲ ਨਹਿਰੂ ਦਾ ਤਜਵੀਜ ਅਤੇ ਸੁਭਾਸ ਚੰਦਰ ਬੋਸ ਦੇ ਧੜੇ ਦੀ ਪ੍ਰੋੜ੍ਹਤਾ ਨਾਲ ਇਕ ਮਤਾ ਪਾਸ ਕੀਤਾ ਗਿਆ ਕਿ ਕਾਗਰਸ ਦਾ ਅਸਲੀ ਆਸ਼ਾ ਪੂਰਨ ਸੂਰਾਜ ਦੀ ਪ੍ਰਾਪਤੀ ਹੈ। ਏਥੇ ਭਾਰਤ ਲਈ ਨਿਯੁਕਤ ਸਟੇਟ ਸਕਤ੍ਰ ਲਾਰਡ ਬਿਰਕਨ ਹੈਡ ਦੀ ਇਹ ਵੰਗਾਰ ਵੀ ਪ੍ਰਵਾਨ ਕਰ ਲਈ ਗਈ ਕਿ "ਅਜਿਹਾ ਵਿਧਾਨ ਤਿਆਰ ਕਰਕੇ ਵਿਖਾਓ ਜਿਹੜਾ ਏਨੇ ਵੱਡੇ ਰਾਸਟ੍ਰ ਦੀ ਬਹੁਗਿਣਤੀ ਨੂੰ ਪ੍ਰਵਾਨ ਹੋਵੇ।" ਇਸ ਦਾ ਭਾਵ ਸਰਕਾਰ ਵਲੋਂ ਰਾਜ ਦੀ ਸੀਮਾ ਵਿਚ ਰਹਿ ਕੇ ਨਵਾਂ ਢਾਚਾ ਤਿਆਰ ਕਰਨ ਦੀ ਪ੍ਰਵਾਨਗੀ ਮਿਲ ਗਈ। ਅੰਤ 1928 ਵਿਚ ਲਖਨਊ ਵਿਖੇ ਆਲ-ਪਾਰਟੀਜ਼ ਕਾਨਫ੍ਰੰਸ ਦੇ ਰੂਪ ਵਿਚ ਕਾਂਗਰਸ ਵਰਕਿੰਗ ਕਮੇਟੀ, ਆਲ ਇੰਡੀਆ ਲਿਬਰਲ ਫ਼ੈਡਰੇਸ਼ਨ ਤੇ ਮੁਸਲਮ ਲੀਗ ਨੇ ਮਿਲ ਕੇ ਸੂਰਾਜੀ ਨੇਤਾ ਮੋਤੀ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਵਿਧਾਨ ਦਾ ਖ਼ਰੜਾ ਪ੍ਰਵਾਨ ਕਰ ਲਿਆ ਗਿਆ।

## ਮੋਤੀ ਲਾਲ ਨਹਿਰੂ ਰਿਪੋਰਟ

ਇਸ ਰਿਪੋਰਟ ਅਨੁਸਾਰ ਚੋਣਾ ਦੁਆਰਾ ਸਥਾਪਤ ਹੋਈ ਸਰਕਾਰ ਕੋਲ ਕਾਰਜਕਾਰੀ ਸਰਕਾਰ ਨਾਲੋਂ ਵਧੇਰੇ ਤਾਕਤ ਹੋਣੀ ਸੀ। ਇਸ ਤੋਂ ਪਹਿਲਾਂ ਬਰਤਾਨਵੀ ਭਾਰਤ ਵਿਚ ਕਾਰਜਕਾਰੀ ਸਰਕਾਰ ਹੀ ਸਭ ਤੋਂ ਉੱਤਮ ਸੀ। ਇਸ ਦੀ ਲੋਕ ਸਭਾ ਵਿਚ ਦੋਵੇਂ ਸਦਨ ਹੋਣੇ ਸਨ ਅਤੇ ਇਸ ਨੂੰ ਉਹੀਓ ਅਧਿਕਾਰ ਤੇ ਸ਼ਕਤੀਆਂ ਮਿਲਣੀਆਂ

ਸਨ ਜਿਹੜੀਆਂ ਬਰਤਾਨਵੀ ਹਕੂਮਤ ਦੇ ਅਧੀਨ ਸਥਾਪਤ ਹੋਈਆਂ ਆਸਟ੍ਰੇਲੀਆ ਤੇ ਕੈਨੇਡਾ ਆਦਿ ਦੂਜੀਆਂ ਸ੍ਵੈ-ਸ਼ਾਸਨ ਸਰਕਾਰਾ ਕੋਲ ਸਨ। ਸੈਨੇਟ ਵਿਚ 200 ਮੈਂਬਰ ਹੋਣੇ ਸਨ ਜਿਹੜੇ ਪ੍ਰਾਂਤਕ ਪ੍ਰੀਸ਼ਦਾਂ ਨੇ ਵਸੋਂ ਦੀ ਪ੍ਰਤੀਨਿਧਤਾ ਦੇ ਆਧਾਰ ਉਤੇ ਚੁਣਨੇ ਸਨ। ਥੱਲੇ ਦੇ ਸਦਨ ਵਿਚ 500 ਮੈਂਬਰ ਹੋਣੇ ਸਨ ਜਿਹੜੇ ਬਾਲਗਾ ਦੀਆ ਵੋਟਾਂ ਦੇ ਆਧਾਰ ਉਤੇ ਚੁਣੇ ਜਾਣੇ ਸਨ। ਪਾਰਲੀਮੈਂਟ ਵਿਚ ਧਰਮ ਦੇ ਆਧਾਰ ਉਤੇ ਕੋਈ ਸੀਟਾ ਸੁਰਖਿਅਤ ਨਹੀਂ ਸਨ ਸਿਵਾਏ ਬੰਗਾਲ ਵਿਚ ਮੁਸਲਮਾਨਾਂ ਅਤੇ ਉੱਤਰ ਪੱਛਮੀ ਸੀਮਾ (ਫਰੰਟੀਅਰ ਵਿਚ ਗ਼ੈਰ-ਮੁਸਲਮਾਨਾਂ ਲਈ। ਪ੍ਰਾਂਤਿਕ ਪ੍ਰੀਸਦਾਂ ਵਿਚ) ਘਟ-ਗਿਣਤੀ ਵਾਲੀਆਂ ਜਾਤੀਆਂ ਲਈ ਵਸੋਂ ਦੇ ਆਧਾਰ ਉਤੇ ਸੀਟਾ ਨਿਸਚਤ ਹੋਣੀਆ ਸਨ। ਪੰਜਾਬ ਅਤੇ ਬੰਗਾਲ ਉਤੇ ਇਹ ਕਾਨੂੰਨ ਲਾਗੂ ਨਹੀਂ ਸੀ ਹੋਣਾ, ਜਿਥੇ ਮੁਸਲਮਾਨਾਂ ਦੀ ਬਹੁ ਗਿਣਤੀ ਸੀ। ਇਨ੍ਹਾਂ ਦੋਹਾ ਪ੍ਰਾਂਤਾਂ ਵਿਚ ਕਿਸੇ ਜਾਤੀ ਲਈ ਸੀਟਾ ਰਿਜਰਵ ਨਹੀਂ ਸਨ ਰੱਖੀਆ ਜਾਣੀਆਂ ਅਤੇ ਇਨ੍ਹਾ ਦੇ ਪ੍ਰਤਿਨਿਧ ਵੋਟਾਂ ਦੇ ਆਧਾਰ ਉਤੇ ਚੁਣੇ ਜਾਣੇ ਸਨ।

ਨਹਿਰੂ ਰਿਪੋਰਟ 1928 ਵਿਚ ਵੀ ਪੁਰਾਣੀ ਕਾਂਗਰਸ ਦੇ ਵਿਚਾਰਾਂ ਦੀ ਪ੍ਰਤੀਨਿਧ ਸੀ। ਉਦੋਂ ਦੇ ਰਾਸਟ੍ਰੀ ਨੇਤਾ ਨਵੀਂ ਪੀੜ੍ਹੀ ਦੀ ਪੂਰਨ ਸ੍ਵਰਾਜ ਵਾਲੀ ਮੰਗ ਤਾ ਪ੍ਰਵਾਨ ਕਰਦੇ ਸਨ, ਪਰ ਉਹ ਇਸ ਨੂੰ ਬਰਤਾਨਵੀ ਸਰਕਾਰ ਦੇ ਅਧੀਨ ਸ੍ਵੈ-ਸ਼ਾਸਨ ਦੀ ਪਦਵੀ ਹੀ ਦਿੰਦੇ ਸਨ। ਉਹ ਲੋਕ-ਰਾਜ ਤੇ ਧਰਮ-ਨਿਰਪੇਖਤਾ ਦੇ ਵੀ ਸਾਰੇ ਸਿਧਾਤ ਪ੍ਰਵਾਨ ਨਹੀਂ ਸਨ ਕਰਦੇ। ਉਨ੍ਹਾਂ ਫ਼ਿਰਕਾਪ੍ਰਸਤੀ ਦੇ ਮਸਲੇ ਦਾ ਵੀ ਸਿੱਧਾ ਹਲ ਨਹੀਂ ਸੀ ਦਿੱਤਾ। ਲੋਕ ਸਭਾ ਤੇ ਪ੍ਰਾਤਕ ਪ੍ਰੀਸਦਾਂ ਦੋਵੇਂ ਥਾਵਾ ਵਿਚ ਬਰਾਬਰ ਦੀ ਪ੍ਰਤੀਨਿਧਤਾ ਦੇ ਅਸੂਲਾਂ ਦੀ ਉਲੰਘਣਾ ਕੀਤੀ ਗਈ ਸੀ। ਅਸਲ ਵਿਚ ਅਜਿਹੇ ਰਾਸਟ੍ਰਵਾਦੀ ਮੁਸਲਮਾਨਾ ਦੀ, ਜਿਹੜੇ ਕਾਂਗਰਸ ਦੇ ਮੈਂਬਰ ਨਹੀਂ ਸਨ ਬਣੇ, ਤਾ ਹੀ ਤਸੱਲੀ ਹੋ ਸਕਦੀ ਸੀ ਜੇ ਉਨ੍ਹਾਂ ਨੂੰ ਅਜਿਹੀ ਵਿਸੇਸ਼ ਸੁਰੱਖਿਆ ਦਿੱਤੀ ਜਾਂਦੀ ਜਿਸ ਵਿਚ ਉਨ੍ਹਾ ਨੂੰ ਬਹੁ-ਗਿਣਤੀ ਵਾਲੀ ਹਿੰਦੂ ਵਸੋਂ ਤੋਂ ਉੱਕਾ ਹੀ ਕੋਈ ਡਰ ਨਾ ਰਹਿੰਦਾ।

ਵਧੇਰੇ ਕੱਟੜ ਮੁਸਲਮ ਲੀਗ ਨਾਲ ਮੱਤ ਭੇਦ ਦਸੰਬਰ 1928 ਵਿਚ ਸੁਰੂ ਹੋਇਆ। ਕਲਕੱਤੇ ਵਿਚ ਕਾਂਗਰਸ ਸਮਾਗਮ ਦੇ ਸਮੇਂ ਆ'ਲ ਪਾਰਟੀਜ਼ ਦੀ ਇਕਤ੍ਰਤਾ ਵੀ ਹੋਈ ਜਿਸ ਵਿਚ ਨਹਿਰੂ ਰਿਪੋਰਟ ਉਤੇ ਵਿਚਾਰ ਕੀਤੀ ਜਾਣੀ ਸੀ। ਮੁਹੰਮਦ ਅਲੀ ਜਿਨਾਹ, ਜਿਹੜਾ 1921 ਤਕ ਕਾਂਗਰਸੀ ਨੇਤਾ ਰਿਹਾ ਸੀ ਅਤੇ ਹੁਣ ਪ੍ਰਸਿੱਧ ਫ਼ਿਰਕੂ ਨੇਤਾ ਬਣ ਚੁਕਿਆ ਸੀ, ਨੇ ਮੁਸਲਮਾਨਾਂ ਲਈ ਕੇਂਦਰ ਵਿਚ ਵੀ ਤੇ ਬੰਗਾਲ ਤੇ ਪੰਜਾਬ ਦੀ ਪ੍ਰਤੀਨਿੱਧਤਾ ਵਿਚ ਵੀ ਮੁਸਲਮ ਬਹੁ-ਗਿਣਤੀ ਦੀ ਮੰਗ ਕੀਤੀ। ਉਹ ਪੰਜਾਬ ਤੇ ਬੰਗਾਲ ਵਿਚ ਕੁਝ ਏਸ ਤਰ੍ਹਾ ਦੀ ਮੁਸਲਮ ਪ੍ਰਤੀਨਿਧਤਾ ਦੇ ਹੱਕ ਵਿਚ ਸੀ

ਜਿਸ ਨਾਲ ਉਹ ਮੁਸਲਮਾਨ ਜਿਹੜੇ ਏਥੇ ਬਹੁ-ਗਿਣਤੀ ਵਿਚ ਹੋਣ ਦੇ ਬਾਵਜੂਦ ਹੇਠਲੀਆ ਸ੍ਰੇਣੀਆਂ ਤੋਂ ਹੀ ਆਉਂਦੇ ਸਨ। ਵਧੇਰੇ ਵਿੱਦਿਆ ਰੁਜ਼ਗਾਰ ਤੇ ਸਮਾਜ ਸੁਧਾਰ ਦੇ ਹੱਕ ਪ੍ਰਾਪਤ ਕਰਨ ਲਈ ਵਿਧਾਨ ਦੀ ਮਦਦ ਲੈ ਸਕਦੇ। ਉਸ ਦੀ ਕਈ ਵਫ਼ਾਦਾਰ ਮੁਸਲਮਾਨਾ ਨੇ ਮਦਦ ਕੀਤੀ। ਮਦਦ ਕਰਨ ਵਾਲਿਆਂ ਵਿਚ ਆਗ਼ਾ ਖ਼ਾਨ ਤੇ ਸਰ ਮੁਹੰਮਦ ਸਫ਼ੀ ਵੀ ਸਾਮਲ ਸਨ ਜਿਹੜੇ ਉਸ ਪੜ੍ਹੀ ਲਿਖੀ ਕਾਰੋਬਾਰੀ ਸ਼੍ਰੇਣੀ, ਵਪਾਰੀਆ ਤੇ ਜਿਮੀਂਦਾਰਾ ਦੀ ਪ੍ਰਤਿਨਿਧਤਾ ਕਰਦੇ ਸਨ ਜਿਹੜੇ ਆਪਣੇ ਤੋਂ ਅਗਾਂਹਵਧੂ ਆਪਣੀ ਹੀ ਸ੍ਰੇਣੀ ਦੇ ਹਿੰਦੂਆ ਕੋਲੋਂ ਸਥਾਨਕ ਸਕਤੀ ਖੋਹਣਾ ਚਾਹੁੰਦੇ ਸਨ। ਉਹ ਉਨ੍ਹਾ ਲੋਕ ਰਾਜੀ ਅਸੂਲਾਂ ਉਤੇ ਉਸ ਤਰ੍ਹਾ ਚਲਣ ਲਈ ਤਿਆਰ ਨਹੀਂ ਸਨ ਜਿਵੇਂ ਮੁਸਲਮਾਨ ਕਾਂਗਰਸੀ ਨੇਤਾ ਡਾਕਟਰ ਅਨਸਾਰੀ, ਯੂ. ਪੀ. ਦਾ ਜਿਮੀਂਦਾਰ ਮਹਾਰਾਜਾ ਮਹਿਮੂਦਾਬਾਦ ਜਾ ਬਿਹਾਰ ਦਾ ਜੱਜ ਸਰ ਅਲੀ ਇਮਾਦ। ਆਲ ਪਾਰਟੀਜ ਕਨਵੈਨਸ਼ਨ ਨੇ ਉਨ੍ਹਾ ਦੀਆ ਮੰਗਾ ਠੁਕਰਾ ਦਿੱਤੀਆ। ਕੱਟੜ ਹਿੰਦੂ ਵੀ ਜਿੱਦ ਕਰਨ ਲੱਗੇ। ਹੁਣ ਸਿਖ ਫ਼ਿਰਕਾਪ੍ਰਸਤ ਵੀ ਆਪਣੇ ਧਰਮ ਤੇ ਬੋਲੀ ਦੇ ਆਧਾਰ ਉਤੇ, ਥੋੜ੍ਹੀ ਗਿਣਤੀ ਵਿਚ ਹੋਣ ਕਾਰਨ, ਵਿਸੇਸ ਹੱਕ ਮੰਗਣ ਲੱਗੇ। ਜਿਨਾਹ ਤੇ ਸਿਖ ਕਟੜ ਪੰਥੀ ਦੋਵੇਂ ਕਨਵੈਨਸਨ ਵਿਚ ਭਾਗ ਲੈਣ ਤੋਂ ਮੁਕਰ ਗਏ। ਇਸ ਨਾਲ ਨਹਿਰੂ ਰਿਪੋਰਟ ਦੇ "ਆਮ ਪ੍ਰਵਾਨਗੀ" ਵਾਲੇ ਸਿਧਾਂਤ, ਦਾ ਖੰਡਨ ਹੋ ਗਿਆ।

ਇਨ੍ਹਾ ਘਟਨਾਵਾ ਕਰਕੇ ਸ੍ਵੈ-ਸਾਸਨ ਵਿਚਾਰ ਦੀ ਸਖਤ ਆਲੋਚਨਾ ਹੋਣ ਲਗੀ। ਆਲੋਚਕਾ ਵਿਚ ਕਾਂਗਰਸ ਦੇ ਦੋਵੇਂ ਜਨਰਲ ਸਕੱਤ੍ਰ ਜਵਾਹਰ ਲਾਲ ਨਹਿਰੂ ਤੇ ਸੁਭਾਸ ਚੰਦਰ ਬੋਸ ਵੀ ਸਨ। ਇਹ ਦੋਵੇਂ ਖੱਬੇ ਧੜੇ ਦੇ ਯੁਵਕਾ ਦੀ ਪ੍ਰਤੀਨਿਧਤਾ ਕਰਦੇ ਸਨ। ਇਨ੍ਹਾਂ ਨੇ ਕਾਂਗਰਸ ਦਾ ਪੱਲੜਾ ਹੁਣ ਮਦਰਾਸ ਵਾਲੇ ਮਤੇ ਦੇ ਹੱਕ ਵਿਚ ਝੁਕਾ ਦਿੱਤਾ। ਕਲਕੱਤਾ ਕਾਂਗਰਸ ਸਮਾਗਮ ਵਿਚ, ਜਿਸ ਦੀ ਪ੍ਰਧਾਨਗੀ ਮੋਤੀ ਲਾਲ ਨਹਿਰੂ ਨੇ ਕੀਤੀ ਸੀ, ਨਹਿਰੂ ਰਿਪੋਰਟ ਦੇ ਹੱਕ ਵਾਲੇ ਮਤੇ ਵਿਚ ਇਕ ਸਰਤ ਹੋਰ ਪਾਈ ਗਈ ਕਿ "ਇਸ ਮਤੇ ਵਿਚੋਂ ਕੋਈ ਇਹ ਅਰਥ ਨਾ ਕਢੇ ਕਿ ਕਾਂਗਰਸ ਪੂਰਨ ਸੁਰਾਜ ਦੀ ਮੁਹਿੰਮ ਜਾ ਪ੍ਰਚਾਰ ਬੰਦ ਕਰ ਦੇਵੇਗੀ।" ਕਲਕੱਤਾ ਸਮਾਗਮ ਵਿਚ ਇਹ ਵੀ ਫ਼ੈਸਲਾ ਹੋਇਆ ਕਿ ਜੇ ਬਰਤਾਨਵੀ ਸਰਕਾਰ ਨੇ 1929 ਤਕ ਨਹਿਰੂ ਰਿਪੋਰਟ ਉਤੇ ਅਮਲ ਨਾ ਕੀਤਾ ਤਾਂ ਅਗਲੇ ਲਾਹੌਰ ਸਮਾਗਮ ਵਿਚ ਸਿਵਲ ਨਾਫ਼ਰਮਾਨੀ ਲਹਿਰ ਨਵੇਂ ਸਿਰੇ ਤੋਂ ਸੁਰੂ ਕੀਤੀ ਜਾਵੇਗੀ।

ਅੰਤ ਵਿਚ ਸਮਝੌਤਾ ਹੋ ਗਿਆ। ਗਾਂਧੀ ਅਹਿਮਦਾਬਾਦ ਵਿਚ ਛੇ ਵਰ੍ਹੇ, ਚੁਪ ਰਹਿਣ ਤੋਂ ਪਿਛੋਂ ਮੁੜ ਨਵਾਂ ਨੇਤਾ ਹੋ ਕੇ ਹੋਂਦ ਵਿਚ ਆ ਰਿਹਾ ਸੀ। ਉਹ ਸਾਰੇ ਝਗੜਿਆਂ ਦਾ ਮੇਲ ਮਿਲਾਪ ਨਾਲ ਹੱਲ ਲੱਭਣ ਦੇ ਹੱਕ ਵਿਚ ਸੀ। ਇਥੇ ਵੀ

ਉਸ ਦੇ ਯਤਨਾਂ ਨੇ ਹੀ ਸਮਤੋਲਤਾ ਕਰਵਾਇਆ। ਉਸ ਨੇ ਲਾਹੌਰ ਸਮਾਗਮ ਵਾਸਤੇ ਜਵਾਹਰ ਲਾਲ ਨਹਿਰੂ ਨੂੰ ਉਸ ਦੇ ਪਿਤਾ ਦੀ ਥਾਂ ਪ੍ਰਧਾਨ ਨਿਯੁਕਤ ਕਰਵਾ ਲਿਆ।

ਲਾਹੌਰ ਸਮਾਗਮ ਵਿਚ ਪੂਰਨ ਸ੍ਵਰਾਜ ਦੀ ਮੰਗ ਸਪੱਸ਼ਟ ਤੇ ਠੋਕਵੇਂ ਸ਼ਬਦਾਂ ਵਿਚ ਕੀਤੀ ਗਈ। ਸ੍ਵੈ-ਸ਼ਾਸਨ ਵਾਲੀ ਮੰਗ ਹੁਣ ਕਿਸੇ ਵੀ ਜ਼ਬਾਨ ਉਤੇ ਨਹੀਂ ਸੀ, ਅਜਿਹੇ ਸੁਧਾਰ ਤਾਂ ਉੱਕੇ ਹੀ ਨਹੀਂ ਜਿਹੜੇ ਸਦਾ ਹੀ ਥੋੜੇ ਘਟ ਹੁੰਦੇ ਸਨ ਤੇ ਸਦਾ ਹੀ ਥੋੜ੍ਹੀ ਦੇਰ ਨਾਲ।

31 ਦਸੰਬਰ 1929 ਨੂੰ. ਜਦੋਂ ਘੜੀ ਨੇ ਰਾਤ ਦੇ ਬਾਰਾਂ ਵਜਾਏ ਅਤੇ ਨਵੇਂ ਵਰ੍ਹੇ ਦਾ ਸਵਾਗਤ ਕੀਤਾ ਤਾਂ ਜਵਾਹਰ ਲਾਲ ਨਹਿਰੂ ਨੇ ਅਣਗਿਣਤ ਲੋਕਾਂ ਦੀ ਹਾਜ਼ਰੀ ਵਿਚ ਰਾਵੀ ਦੇ ਕੰਢੇ ਤਿਰੰਗਾ ਰਾਸ਼ਟ੍ਰੀ ਝੰਡਾ ਝੁਲਾਇਆ ਅਤੇ ਨਾਅਰਾ ਲਾਇਆ ਕਿ ਹੋਰ ਵਧੇਰੇ ਬਰਤਾਨਵੀ ਰਾਜ ਦੇ ਅਧੀਨ ਰਹਿਣਾ, "ਮਨੁੱਖ ਅਤੇ ਪ੍ਰਮਾਤਮਾ ਦੋਹਾ ਨਾਲ ਧਰੋਹ ਕਰਨਾ ਹੈ।"

ਨਵੀਂ ਆਸ ਨੇ ਜਨਮ ਲਿਆ ਤੇ ਲੋਕਾਂ ਵਿਚ ਨਵਾਂ ਉਤਸ਼ਾਹ ਪੈਦਾ ਹੋਇਆ। ਸਾਰੇ ਵਾਯੂ ਮੰਡਲ ਵਿਚ ਲੋਕਾਂ ਦੇ ਸੁਤੰਤ੍ਰਤਾ ਲਈ ਲੜਨ ਦੀ ਦ੍ਰਿੜ੍ਹਤਾ ਭਰੀ ਗਈ।

# 5. ਸੁਤੰਤ੍ਰਤਾ ਦੀਆਂ ਪੌਣਾਂ

ਵੀਹਵੀਂ ਸਦੀ ਦੇ ਚੌਥੇ ਦਹਾਕੇ ਵਿਚ ਸੁਤੰਤ੍ਰਤਾ ਸੰਗ੍ਰਾਮ ਨੇ ਕਈ ਕਦਮ ਅਗਾਂਹ ਪੁੱਟੇ। ਇਸ ਦਹਾਕੇ ਦਾ ਆਰੰਭ ਦੂਜੀ ਨਾ ਮਿਲਵਰਤਣ ਲਹਿਰ ਦੁਆਰਾ ਹੋਇਆ ਅਤੇ ਇਸ ਦਾ ਅੰਤ ਦੂਜੇ ਸੰਸਾਰ ਯੁੱਧ ਦੇ ਸ਼ੁਰੂ ਹੋਣ ਸਮੇਂ। ਯੁੱਧ ਦੇ ਆਰੰਭ ਵਿਚ ਪ੍ਰਾਂਤਾ ਦੀਆ ਕਾਂਗਰਸ ਸਰਕਾਰਾਂ ਨੇ ਭਾਰਤ ਦੀ ਮਰਜ਼ੀ ਵਿਰੁਧ ਯੁੱਧ ਵਿਚ ਧਰੀਕੇ ਜਾਣ ਉਤੇ ਅਸਤੀਫ਼ੇ ਦੇ ਦਿੱਤੇ। ਪਰ ਇਸ ਤੋਂ ਪਹਿਲਾ ਕਿ ਅਸੀਂ ਰਾਸ਼ਟ੍ਰੀ ਸੰਗ੍ਰਾਮ ਦੇ ਇਸ ਦਹਾਕੇ ਦੇ ਵਿਕਾਸ ਦੀ ਜਾਂਚ ਕਰੀਏ, ਸਾਨੂੰ ਇਹ ਗੱਲ ਧਿਆਨ ਵਿਚ ਰੱਖਣੀ ਚ ਹੀਦੀ ਹੈ ਕਿ ਤੀਜੇ ਦਹਾਕੇ ਦੇ ਅੰਤ ਵਿਚ ਤ੍ਰਾਹ-ਵਾਦੀ ਜ਼ੋਰ ਫੜ ਗਏ ਸਨ ਤੇ ਚੌਥੇ ਦਹਾਕੇ ਦੇ ਮੁਢਲੇ ਵਰ੍ਹਿਆਂ ਵਿਚ ਵੀ ਚੁਪ ਨਹੀਂ ਸਨ ਰਹੇ। ਇਸੇ ਸਮੇਂ ਵਿਚ ਕਿਰਤੀ ਲਹਿਰ ਨੇ ਮੁੜ ਜ਼ੋਰ ਫੜਿਆ ਅਤੇ ਦੇਸ਼ ਦੀ ਰਾਜਨੀਤਕ ਜਾਗ੍ਰਿਤੀ ਵਿਚ ਸਮਾਜਵਾਦੀ ਤੇ ਸਾਮਵਾਦੀ ਵਿਚਾਰ ਜੜ੍ਹ ਫੜ ਗਏ। ਇਨ੍ਹਾ ਸਾਰੀਆ ਘਟਨਾਵਾਂ ਦਾ ਚੌਥੇ ਦਹਾਕੇ ਦੀ ਰਾਜਨੀਤੀ ਉਤੇ ਬੜਾ ਅਸਰ ਹੋਇਆ।

ਇਕੱਲੇ 1928 ਵਿਚ ਹੀ ਭਾਰਤ ਵਿਚ 203 ਹੜਤਾਲਾ ਹੋਈਆਂ, ਜਿਨ੍ਹਾਂ ਵਿਚ 5,05,000 ਕਿਰਤੀਆ ਨੇ ਭਾਗ ਲਿਆ। ਬੰਬਈ ਤੇ ਦੱਖਣੀ ਮਹਾਰਾਸ਼ਟ੍ਰ ਦੇ ਕਪੜੇ ਦੇ ਉਦਯੋਗਾ ਦੇ ਕ੍ਰਾਂਤੀਕਾਰੀ ਗਿਰਨੀ ਕਾਮਗਰ ਸੰਘਾਂ ਦੇ ਮੈਂਬਰਾ ਦੀ ਗਿਣਤੀ ਵਿਚ ਬਹੁਤ ਵਾਧਾ ਹੋਇਆ। ਕ੍ਰਾਤੀ ਦੀ ਸਹੁੰ ਚੁਕਣ ਵਾਲੇ ਇਹ ਸੰਘ ਦੱਖਣੀ ਭਾਰਤੀ, ਮਦਰਾਸ, ਅਤੇ ਦੱਖਣੀ ਮਰਾਠਾ ਰੇਲਵੇਜ਼ ਦੇ ਕਿਰਤੀਆ ਨੇ ਸ਼ੁਰੂ ਕੀਤੇ ਸਨ। 'ਕਿਰਤੀ', 'ਮਜ਼ਦੂਰ', 'ਕਿਸਾਨ', 'ਸਪਾਰਕ' ਅਤੇ 'ਕ੍ਰਾਂਤੀ' ਆਦਿ ਕਮਿਊਨਿਸਟ ਅਖ਼ਬਾਰਾ ਨੇ ਇਨ੍ਹਾਂ ਨੂੰ ਸ਼ਹਿਰਾਂ ਵਿਚ ਫੈਲਾਇਆ। ਯੁਵਕ ਲੀਗਾਂ ਦੀ ਸਥਾਪਨਾ

ਹੋਈ, ਜਿਹੜੀਆਂ ਹੇਠਲੀ ਮੱਧ-ਸ਼੍ਰੇਣੀ ਦੇ ਵਿਦਿਆਰਥੀਆ ਵਿਚ ਬਹੁਤ ਹਰਮਨ ਪਿਆਰੀਆਂ ਹੋ ਗਈਆਂ ਇਹਨਾਂ ਵਿਦਿਆਰਥੀਆ ਨੂੰ ਕਾਗਰਸ ਦੀ ਉਪਰਲੀ ਮੱਧ-ਸ੍ਰੇਣੀ ਦੇ ਸੁਰਾਜੀ ਨੇਤਾਵਾਂ ਨਾਲ ਕੋਈ ਹਮਦਰਦੀ ਨਹੀ ਸੀ। ਪਰ ਫੇਰ ਵੀ ਇਨ੍ਹਾਂ ਵਿਦਿਆਰਥੀਆਂ ਨੇ ਸਮਾਜਵਾਦ ਲਈ ਕੋਈ ਜਥੇਬੰਦ ਸੰਗ੍ਰਾਮ ਨਹੀਂ ਅਰੰਭਿਆ। ਉਨ੍ਹਾਂ ਨੇ ਅਜਿਹੀਆ ਕਿਰਤੀ ਪਾਰਟੀਆ ਵੀ ਨਹੀ ਸੁਰੂ ਕੀਤੀਆਂ, ਜਿਨ੍ਹਾ ਵਿਚ ਉਹ ਸਹਿਰਾਂ ਦੇ ਕਿਰਤੀ ਸਮੂਹਾ ਨੂੰ ਸਾਮਲ ਕਰ ਕੇ ਉਨ੍ਹਾਂ ਵਿਚ ਸਮਾਜਵਾਦੀ ਵਿਚਾਰਾਂ ਤੇ ਚੰਗੇਰੇ ਰਹਿਣ ਸਹਿਣ ਦਾ ਪ੍ਰਚਾਰ ਕਰਦੇ। ਉਨ੍ਹਾਂ ਨੇ ਭਾਰਤੀ ਕਿਰਤੀਆਂ ਨੂੰ ਅੰਤਰ-ਰਾਸਟ੍ਰੀ ਕਿਰਤੀ ਜਥੇਬੰਦੀਆ ਵਿਚ ਬੰਨ੍ਹਣ ਦਾ ਵੀ ਕੋਈ ਯਤਨ ਨਾ ਕੀਤਾ।

ਕਾਗਰਸ ਦੇ ਕਲਕੱਤਾ ਸਮਾਗਮ ਅਤੇ ਆਲ ਪਾਰਟੀ ਕਨਵੈਨਸਨ ਸਮੇ ਕਮਿਊਨਿਸਟ ਵਰਕਰਜ਼ ਐਂਡ ਪੀਜੈਂਟਸ ਪਾਰਟੀਜ ਦੀ ਪ੍ਰਥਮ ਸਰਬ-ਭਾਰਤੀ ਕਾਨਫ੍ਰੰਸ ਬੁਲਾਈ। ਇਸ ਕਾਨਫ੍ਰੰਸ ਨੇ ਪ੍ਰੋਲਤਾਰੀ ਸੰਗ੍ਰਾਮ ਉਤੇ ਜੋਰ ਦਿੰਦਿਆ "ਮੁਆਵਜ਼ੇ ਬਿਨਾਂ" ਭੋਂ-ਮਾਲਕੀ ਦੇ ਹੱਕ ਖ਼ਤਮ ਕਰਨ, ਛੋਟੇ ਕੰਮ ਦੇ ਦਿਨਾ ਅਤੇ ਘੱਟ ਤੋਂ ਘੱਟ ਮਜ਼ਦੂਰੀ ਨਿਸਚਤ ਕਰਨ, ਛਾਪਣ ਤੇ ਬੋਲਣ ਦੀ ਆਜਾਦੀ ਅਤੇ ਕਿਰਤੀ ਸੰਘਾ ਦੀ ਜਥੇਬੰਦੀ ਦੀ ਮੰਗ ਕੀਤੀ। ਇਸ ਨੇ 1928 ਦੀ ਕਾਗਰਸ ਸ੍ਵੈ-ਸਾਸਨ ਪਦਵੀ ਪ੍ਰਵਾਨ ਕਰਨ ਦੀ ਆਲੋਚਨਾ ਕੀਤੀ।

ਹੁਣ ਬਰਤਾਨਵੀ ਹਕੂਮਤ ਨੇ ਵੇਖਿਆ ਕਿ ਸਾਈਮਨ ਵਿਰੋਧੀ ਅੰਦਲਨ ਖੱਬੇ ਧੜੇ ਦੇ ਹੱਥ ਵਿਚ ਸਰਕਦਾ ਜਾ ਰਿਹਾ ਹੈ। ਉਨ੍ਹਾਂ ਵ੍ਹਾਈਟਲੇ ਕਿਰਤੀ ਕਮਿਸਨ ਦੀ ਸਥਾਪਨਾ ਕਰ ਕੇ ਉਸ ਨੂੰ ਭਾਰਤ ਦੇ ਦੌਰੇ ਲਈ ਭੇਜਿਆ, ਤਾ ਕਿ ਉਹ ਕਿਰਤੀ ਰਿਸ਼ਤਿਆ ਅਤੇ ਕਿਰਤੀ ਬਿਹਤਰੀ ਦੇ ਸੁਝਾਓ ਦੇ ਸਕਦਾ। ਕਿਰਤੀ ਹੀ ਖੱਬੇ ਧੜੇ ਦੀ ਜਾਨ ਸਨ ਤੇ ਇਨ੍ਹਾਂ ਦੀਆ ਅੱਖਾ ਵਿਚ ਘੱਟਾ ਪਾ ਕੇ ਸਰਕਾਰ ਇਹ ਸਾਬਤ ਕਰਨਾ ਚਾਹੁੰਦੀ ਸੀ ਕਿ ਇਹ ਨੇਤਾਵਾਂ ਨਾਲੋਂ ਕਿਰਤੀਆ ਦੀ ਬਿਹਤਰੀ ਵਿਚ ਵਧੇਰੇ ਦਿਲਚਸਪੀ ਰਖਦੀ ਸੀ। ਪਰ ਕਿਰਤੀ ਏਨੀ ਛੇਤੀ ਧੋਖੇ ਵਿਚ ਆਉਣ ਵਾਲੇ ਨਹੀਂ ਸਨ। ਜਦੋਂ 1929 ਵਿਚ ਕਮਿਸਨ ਭਾਰਤ ਆਇਆ ਤਾ ਇਸ ਦਾ ਕਈ ਕਿਰਤੀ ਜਥੇਬੰਦੀਆ ਨੇ ਬਾਈਕਾਟ ਕੀਤਾ। ਉਨ੍ਹਾਂ ਨੂੰ ਹਾਲੀ 1928 ਦੇ ਉਹ ਟ੍ਰੇਡ ਡਿਸਪੀਊਟ (ਕਿਰਤੀ ਝਗੜੇ) ਬਿੱਲ ਅਤੇ ਪਬਲਿਕ ਸੇਫਟੀ (ਜਨਤਕ ਸੁਰੱਖਿਆ) ਐਕਟ ਦੀ ਸੋਧ ਭੁਲੀ ਨਹੀਂ ਸੀ, ਜਿਹੜੀ ਸਰਕਾਰ ਨੇ ਕੇਂਦਰੀ ਵਿਧਾਨ ਸਭਾ ਦੁਆਰਾ ਪਾਸ ਕਰਨ ਦੀ ਕੋਸਿਸ ਕੀਤੀ ਸੀ, ਜਿਸ ਦਾ ਸਰਕਾਰ ਨੂੰ ਹੀ ਨਿਰਾ ਲਾਭ ਨਹੀ ਸੀ, ਸਗੋਂ ਜਿਸ ਨੇ ਕਿਰਤੀਆਂ ਦੀ ਅਮਲੀ ਆਜ਼ਾਦੀ ਵਿਚ ਵੀ ਦਖਲ ਦੇਣਾ ਸੀ। ਇਨ੍ਹਾ ਵਿਧਾਨਕ ਨੀਤੀਆ ਦੁਆਰਾ ਸਰਕਾਰ ਹੜਤਾਲਾ ਘੱਟ ਕਰਨ ਦੇ ਹੱਕ ਲੈਣਾ ਚਾਹੁੰਦੀ

ਸੀ ਅਤੇ ਇਹ ਵੀ ਕਿ ਜੇ ਪ੍ਰਾਂਤਾਂ ਵਿਚ ਅਮਨ ਨੂੰ ਖ਼ਤਰਾ ਨਜ਼ਰ ਆਉਂਦਾ ਤਾ ਅਜਿਹੀ ਤਰੰਤ ਕਾਰਵਾਈ ਕਰ ਸਕਦੀ ਸੀ, ਜਿਸ ਲਈ ਕਾਨੂੰਨ ਦੀ ਪ੍ਰਵਾਨਗੀ ਲੈਣ ਦੀ ਵੀ ਜਰੂਰਤ ਨਹੀਂ ਸੀ। ਇਨ੍ਹਾਂ ਦੁਆਰਾ ਸਰਕਾਰ ਭਾਰਤੀ ਰਾਜਨੀਤਕ ਪਾਰਟੀਆਂ ਨੂੰ ਅਜਿਹੀਆਂ ਸੰਸਾਰ ਜਥੇਬੰਦੀਆਂ ਦੇ ਮੇਲ-ਜੋਲ ਵਿਚ ਆਉਣ ਤੋਂ ਰੋਕ ਸਕਦੀ ਸੀ। ਜਿਹੜੀਆਂ ਭਾਰਤ ਵਿਚ ਖੱਬੇ ਝੁਕਾਓ ਦੀ ਸਹਾਇਤਾ ਕਰਦੀਆ ਸਨ। ਮੋਤੀ ਲਾਲ ਨਹਿਰੂ ਦੇ ਨੇਤ੍ਰਤਵ ਥੱਲੇ ਕੇਂਦਰੀ ਵਿਧਾਨ ਸਭਾ ਦੇ ਮੈਂਬਰਾਂ ਨੇ ਨਵਾਂ ਬਿੱਲ ਤੇ ਪੁਰਾਣੇ ਵਿਚ ਜੋੜ ਠੁਕਰਾ ਦਿੱਤੀ ਸੀ।

1929 ਵਿਚ ਬੰਬਈ ਵਿਚ ਗਿਰਨੀ ਕਾਮਗਰ ਸੰਘ ਅਤੇ ਰੇਲ ਮਜ਼ਦੂਰਾਂ ਨੇ ਸਾਂਝੀ ਹੜਤਾਲ ਕੀਤੀ। ਇਹ ਹੜਤਾਲ 1928 ਦੇ ਹੜਤਾਲੀਆ ਦੀ ਨੌਕਰੀ ਤੋੜ ਕੇ ਉਨ੍ਹਾਂ ਦੀ ਥਾਂ ਪਠਾਣ ਭਰਤੀ ਕਰਨ ਦੇ ਰੋਸ ਵਿਚ ਸੀ। ਹੜਤਾਲੀਆਂ ਦਾ ਕਹਿਣਾ ਸੀ ਕਿ ਸਰਕਾਰ ਨੇ ਅਜਿਹਾ ਕਰ ਕੇ ਕਿਰਤੀ ਹੱਕਾਂ ਉਤੇ ਛਾਪਾ ਮਾਰਿਆ ਸੀ ਅਤੇ ਬੰਬਈ ਦੇ ਕਾਰਖਾਨਾ ਮਜਦੂਰਾਂ ਵਿਚ ਹਿੰਦੂ-ਮੁਸਲਮ ਫ਼ਸਾਦਾ ਨੂੰ ਜਨਮ ਦਿੱਤਾ ਸੀ। ਇਹ ਹੜਤਾਲ ਕਾਨਪੁਰ ਤੇ ਕਲਕੱਤੇ ਤੱਕ ਫੈਲ ਗਈ। ਇਸ ਤੋਂ ਛੇਤੀ ਹੀ ਪਿਛੋਂ 20 ਮਾਰਚ 1929 ਨੂੰ 33 ਸਿਰਕਢ ਕਿਰਤੀ ਨੇਤਾ ਭਾਰਤ ਭਰ ਵਿਚੋਂ ਇਸ ਦੋਸ ਬਾਰੇ ਫੜ ਲਏ ਗਏ ਕਿ ਉਹ ਬਰਤਾਨਵੀ ਸਰਕਾਰ ਨੂੰ ਉਲਟਾਉਣ ਦੀ ਸਾਜਸ ਕਰ ਰਹੇ ਸਨ। ਇਨ੍ਹਾਂ ਵਿਚ ਮੁਜੱਫ਼ਰ ਅਹਿਮਦ, ਡਾਂਗੇ, ਮੀਰਾਜਕਰ ਤੇ ਪੀ ਸੀ. ਜੋਸੀ ਸ਼ਾਮਲ ਸਨ ਜਿਹੜੇ ਬਾਅਦ ਵਿਚ ਸਾਰੇ ਦੇ ਸਾਰੇ ਕਮਿਊਨਿਸਟ ਪ੍ਰਸਿੱਧ ਹੋਏ। ਇਨ੍ਹਾਂ ਵਿਚ ਹੀ ਦੋ ਬਰਤਾਨਵੀ ਕਮਿਊਨਿਸਟ ਬੈਨ ਬ੍ਰੇਡਲੇ ਅਤੇ ਫਿਲਿਪਸਪ੍ਰਾਟ (ਜਿਹੜੇ ਬੰਬਈ ਦੇ ਕਮਿਊਨਿਸਟਾ ਦੀ ਮਦਦ ਲਈ ਭੇਜੇ ਗਏ ਸਨ) ਅਤੇ ਕੁਝ ਗ਼ੈਰ-ਕਮਿਊਨਿਸਟ ਖੁਲ੍ਹਵਾਦੀ ਵੀ ਸਾਮਲ ਸਨ। ਵਾਇਸ ਰਾਇ ਲਾਰਡ ਇਰਵਨ ਨੇ ਇਕ ਵਿਸੇਸ ਆਦੇਸ਼ ਦੁਆਰਾ ਕੇਂਦਰੀ ਵਿਧਾਨ ਸਭ ਦੇ ਰੱਦ ਕੀਤੇ, ਇਨ੍ਹਾਂ ਬਿੱਲਾਂ ਨੂੰ ਠੋਸ ਦਿੱਤਾ। "ਸਾਜ਼ਸ਼ੀਆ" ਨੂੰ ਮੇਰਠ ਲੈ ਗਏ ਸਨ, ਕਿਰਤੀ ਸ਼੍ਰੇਣੀ ਦੇ ਵੱਡੇ ਗੜ੍ਹਾ ਵਾਲੇ ਵੱਡੇ ਸ਼ਹਿਰਾਂ ਤੋਂ ਬਹੁਤ ਦੂਰ। ਇਥੇ ਇਹ 'ਮੇਰਠ ਦੀ ਸਾਜਸ' ਦਾ ਮੁਕੱਦਮਾ ਕਈ ਵਰ੍ਹੇ ਚਲਦਾ ਰਿਹਾ — ਕੋਈ 1933 ਤੱਕ। ਅੰਤ ਵਿਚ ਸਾਰੇ ਕੈਦੀ ਦੋਸ਼ੀ ਠਹਿਰਾਏ ਗਏ ਅਤੇ ਉਨ੍ਹਾਂ ਨੂੰ ਵੱਖ ਵੱਖ ਸਜ਼ਾ ਹੋਈ। ਕਮਿਊਨਿਸਟਾਂ ਨੇ ਕਚਹਿਰੀ ਵਿਚ ਆਪਣਾ ਸਿਧਾਂਤ ਅਤੇ ਸਾਮਰਾਜ-ਵਿਰੋਧੀ ਦ੍ਰਿਸਟੀਕੋਣ ਨੂੰ ਖੋਲ੍ਹ ਕੇ ਦਲੀਲਾ ਨਾਲ ਬਿਆਨ ਕੀਤਾ। ਪਰ ਇਹ ਦਲੀਲਾਂ ਬਾਹਰ ਨਹੀਂ ਆਉਣ ਦਿੱਤੀਆਂ ਗਈਆਂ।

ਹੁਣ ਪਤਾ ਲਗਦਾ ਹੈ ਕਿ ਸਰਕਾਰ ਨੇ ਜਵਾਹਰ ਲਾਲ ਨਹਿਰੂ ਨੂੰ ਵੀ ਸਾਜ਼ਸ਼ ਵਿਚ ਫੜਨ ਦੀ ਯੋਜਨਾ ਬਣਾਈ ਹੋਈ ਸੀ, ਪਰ ਇਹ ਕਦਮ ਚੁਕਣ ਤੋਂ ਇਸ ਲਈ

ਡਰਦੇ ਰਹੇ ਕਿ ਇਸ ਦੇ ਵਿਰੋਧ ਵਿਚ ਭਾਰੀ ਅੰਦੋਲਨ ਦਾ ਡਰ ਸੀ। ਨਹਿਰੂ ਨੇ ਮੇਰਠ ਕੇਸ ਵਿਚ ਫੜਿਆਂ ਨੂੰ ਵਕੀਲੀ ਸਹਾਇਤਾ ਦੇਣ ਦੀ ਯੋਜਨਾ ਬਣਾਈ, ਪਰ 1929–31 ਦੀਆਂ ਘਟਨਾਵਾਂ ਨੇ ਕਮਿਊਨਿਸਟਾਂ ਉਤੇ ਇਹ ਮੁਕੱਦਮਾ ਲੋਕਾਂ ਦੇ ਸਾਹਮਣੇ ਨਹੀਂ ਆਉਣ ਦਿੱਤਾ।

ਫੇਰ ਵੀ 1929 ਦਾ ਸਾਰਾ ਵਰ੍ਹਾ ਹੜਤਾਲਾਂ ਹੁੰਦੀਆਂ ਰਹੀਆਂ। ਸਰਬ-ਹਿੰਦ ਕਿਰਤੀ ਸੰਘ ਕਾਂਗਰਸ ਦੇ ਨਾਗਪੁਰ ਸਮਾਗਮ ਵਿਚ ਵ੍ਹਾਈਟਲੇ ਕਮਿਸ਼ਨ ਦੇ ਬਾਈਕਾਟ ਦੀ ਖੱਬੇ ਧੜੇ ਦੀ ਮੰਗ ਦਾ ਕਾਂਗਰਸੀਆਂ ਨੇ ਖੁਲ੍ਹ ਕੇ ਪੱਖ ਪੂਰਿਆ। ਉਨ੍ਹਾ ਦੀ ਇਸ ਮੰਗ ਨੂੰ ਵੀ ਸਹਾਇਤਾ ਮਿਲੀ ਕਿ ਕਿਰਤੀ ਸੰਘ ਕਾਂਗਰਸ ਨੂੰ ਸਾਮਰਾਜ ਵਿਰੋਧੀ ਲੀਗ ਨਾਲ ਜੋੜ ਲਿਆ ਜਾਵੇ। ਇਨ੍ਹਾਂ ਮੰਗਾ ਦਾ ਵਿਰੋਧ ਕਰਨ ਵਾਲੇ ਐਮ. ਐਨ. ਜੋਸੀ ਦੇ ਧੜੇ ਨੂੰ ਹਾਰ ਹੋਈ। ਸਰਬ-ਭਾਰਤੀ ਕਿਰਤੀ ਸੰਘ ਕਾਗਰਸ ਨੂੰ ਤਿਆਗ ਕੇ ਇਸ ਧੜੇ ਨੇ ਸਰਬ-ਭਾਰਤੀ ਕਿਰਤੀ ਸੰਘ ਫ਼ੈਡਰੇਸ਼ਨ ਬਣਾ ਲਈ। ਇਸ ਜਥੇਬੰਦੀ ਨੇ ਕ੍ਰਾਂਤੀਕਾਰੀ ਅਮਲਾ ਨੂੰ ਇਕ ਪਾਸੇ ਰੱਖ ਦਿੱਤਾ, ਨਾਅਰਾ ਕੇਵਲ ਕਿਰਤੀਆ ਦੀ ਆਰਥਕ ਸਥਿਤੀ ਦਾ ਸੁਧਾਰ ਬਣ ਕੇ ਰਹਿ ਗਿਆ। ਪਰ ਸਮੁੱਚੇ ਤੌਰ ਤੇ ਇੰਡੀਅਨ ਨੈਸ਼ਨਲ ਕਾਂਗਰਸ ਵਲੋਂ ਚਲਾਈ ਰਾਸ਼ਟ੍ਰੀ ਲਹਿਰ ਵਿਚ ਜ਼ਰਾ ਵਧੇਰੇ ਹੀ ਅਗਾਹ-ਵਧੂ ਕਿਰਤੀ ਸ੍ਰੇਣੀ ਵੀ ਸ਼ਾਮਲ ਨਹੀਂ ਹੋਈ। ਜਵਾਹਰ ਲਾਲ ਨਹਿਰੂ ਨੇ ਆਪਣੀ ਸ੍ਵੈ-ਜੀਵਨੀ ਵਿਚ ਲਿਖਿਆ :

> ਅਗਾਂਹ-ਵਧੂ ਕਿਰਤੀ ਰਾਸ਼ਟ੍ਰੀ ਕਾਂਗਰਸ ਵਿਚ ਸਾਮਲ ਹੋਣ ਤੋਂ ਝਿਜਕਦੇ ਹੀ ਰਹੇ। ਉਨ੍ਹਾਂ ਨੂੰ ਇਸ ਦੇ ਨੇਤਾਵਾ ਵਿਚ ਵਿਸਵਾਸ ਨਹੀਂ ਸੀ ਅਤੇ ਇਸ ਦੇ ਸਿਧਾਂਤਾ ਨੂੰ ਪ੍ਰਤਿਗਾਮੀ ਤੇ ਬੁਰਜੂਆ ਸਮਝਦੇ ਸਨ। ਕਿਰਤੀ ਦ੍ਰਿਸਟੀਕੋਣ ਤੋਂ ਕਾਂਗਰਸ ਹੈ ਵੀ ਏਸ ਤਰ੍ਹਾਂ ਦੀ ਸੀ।

ਇਨ੍ਹਾਂ ਪਿਛਾਂਹ-ਖਿਚੂ ਤੇ ਅਗਾਂਹ-ਵਧੂ ਝੁਕਾਵਾਂ ਦੀ ਆਪੋ ਵਿਚ ਦੀ ਟੱਕਰ ਅਤੇ ਸਰਕਾਰ ਦੇ ਦਬਾਓ ਦੇ ਪ੍ਰੀਣਾਮ ਸਰੂਪ ਚੌਥੇ ਦਹਾਕੇ ਦੀ ਰਾਸ਼ਟ੍ਰੀ ਜਾਗ੍ਰਿਤੀ ਵਿਚ ਕਿਰਤੀ ਕੋਈ ਭਾਗ ਨਾ ਲੈ ਸਕੇ।

ਪੰਜਾਬ, ਯੂ. ਪੀ. ਤੇ ਬੰਗਾਲ ਦੀ ਹੇਠਲੀ ਮੱਧ-ਸ਼੍ਰੇਣੀ ਦੇ ਨੌਜਵਾਨਾਂ ਵਿਚ ਤ੍ਰਾਹਵਾਦੀ ਰੁਝਾਨ ਵਧ ਗਿਆ। ਉਹ ਕਾਂਗਰਸ ਦੀ ਅਹਿੰਸਕ ਤੇ ਸਹਿਜਵਾਦੀ ਨੀਤੀ ਤੋਂ ਤੰਗ ਆ ਚੁਕੇ ਸਨ 1925 ਵਿਚ ਯੂ. ਪੀ. ਵਿਚ ਪ੍ਰਸਿੱਧ ਕਾਕੋਰੀ ਸਾਜ਼ਸ ਕੇਸ ਹੋ ਗਿਆ, ਜਿਸ ਵਿਚ ਬੰਗਾਲੀਆਂ ਦਾ ਵੀ ਹੱਥ ਸੀ। ਦੋਸੀਆਂ ਵਿਚੋਂ ਰਾਮ ਪ੍ਰਸ਼ਾਦ ਬਿਸਮਿਲ, ਰੋਸ਼ਨ ਲਾਲ ਅਤੇ ਅਸ਼ਫ਼ਾਕ-ਉੱਲਾ ਨੂੰ ਫ਼ਾਂਸੀ ਦੀ ਸਜਾ ਹੋਈ। ਬਾਕੀ ਲੋਕਾ, ਜਿਨ੍ਹਾ ਉਤੇ

GREAT MARCH FOR LIBERTY BEGINS.

Mahatma Starts With His Chosen Band Of 78.

RUMOURS OF IMPENDING ARREST BELIED.

Ashram Besieged By Eager Crowds:

SOUL-STIRRING SCENES ON BIDDING FAREWELL.

1,000 WOMEN PARTICIPATE IN HUGE PROCESSION.

CONGRESS FLAG HOISTED IN JAPAN.

"Association With Chinese Revolution Recalled"

FIRST STEP TOWARDS SWARAJ

Gandhiji Addresses Aslali Villagers.

"MESSAGE OF SALT"

LABOUR GOVT. CAN'T PLAY TORY GAME

"Daily Herald" Quotes Burke On "Great Empire & Little Minds"

"NO REPRESSIVE POLICY IN INDIA".

ਡੰਡੀ ਮਾਰਚ ਦੀਆਂ ਅਖਬਾਰੀ ਖ਼ਬਰਾਂ



ਡੰਡੀ ਵਿਖੇ ਗਾਧੀ ਜੀ, ਲੂਣ-ਕਾਨੂੰਨ ਨੂੰ ਭੰਗ ਕਰਦੇ ਹੋਏ



ਖਾਨ ਅਬਦੂਲੇ ਗੱਫਾਰ ਖਾਨ



1938 ਵਿਚ ਸਪੇਨ ਵਿਚ ਕ੍ਰਿਸਨ ਮੈਨਨ, ਜਨਰਲ ਲਿਸਟਰ, ਜਵਾਹਰ ਲਾਲ ਨਹਿਰੂ

ਐਸ. ਏ. ਡਾਂਗੇ





ਸੁਭਾਸ. ਨਹਿਰੂ ਗਾਧੀ ਬੋਸ ਅਤੇ ਪਟੇਲ

ਚਕਰਵਰਤੀ ਰਾਜਗੋਪਾਲਾਚਾਰੀ



ਅਬੁਲ ਕਲਾਮ ਆਜ਼ਾਦ



ਸ਼ੱਕ ਸੀ, ਨੇ ਗ੍ਰਿਫ਼ਤਾਰੀਆਂ ਨਹੀਂ ਦਿੱਤੀਆ ਅਤੇ ਭਗੌੜੇ ਹੋ ਗਏ ਸਨ। 1928 ਤੱਕ ਭਗੌੜਿਆਂ ਵਿਚੋਂ ਚੰਦਰ ਸੇਖ਼ਰ ਆਜਾਦ ਹੀ ਸੀ, ਜਿਹੜਾ ਹਾਲੀ ਵੀ ਫੜਿਆ ਨਹੀਂ ਸੀ ਗਿਆ। ਹੁਣ ਉਸ ਨੇ ਹਿੰਦੁਸਤਾਨ ਰਿਬਲੀਕਨ ਆਰਮੀ (ਗਣਤੰਤ੍ਰੀ ਸੈਨਾ) ਜਥੇਬੰਦ ਕਰਨ ਵਿਚ ਮੋਢੀ ਭਾਗ ਲਿਆ। ਇਸ ਦਾ ਨਾਂ ਬਦਲ ਕੇ ਹਿੰਦੁਸਤਾਨ ਸੋਸਲਿਸਟ ਰਿਪਬਲੀਕਨ ਐਸੋਸੀਏਸ਼ਨ ਰੱਖ ਦਿੱਤਾ ਗਿਆ ਅਤੇ ਇਸ ਨੇ ਆਪਣਾ ਟੀਚਾ ਇੰਡੀਅਨ ਸੋਸਲਿਸਟ ਰਿਪਬਲਿਕ ਮਿਥਿਆ।

ਜਦੋਂ 30 ਅਕਤੂਬਰ ਨੂੰ ਲਾਹੌਰ ਵਿਚ ਸਾਈਮਨ ਕਮਿਸ਼ਨ ਜਾਂਚ ਕਰਨ ਲਈ ਪਹੁੰਚਿਆ ਤਾ ਏਥੇ ਵੀ ਇਸ ਦਾ ਸੁਆਗਤ ਲਾਲਾ ਲਾਜਪਤ ਰਾਏ ਨੇ 'ਗੋ ਬੈਕ ਸਾਈਮਨ' ਨਾਲ ਹੀ ਕਰਵਾਇਆ। ਪੁਲਸ ਨੇ ਇਸ ਅਹਿੰਸਕ ਜਲੂਸ ਉਤੇ ਲਾਠੀ ਚਲਾ ਦਿੱਤੀ, ਜਿਸ ਨਾਲ ਲਾਲਾ ਲਾਜਪਤ ਰਾਏ ਜਖਮੀ ਹੋ ਗਿਆ। ਇਸ ਤੋਂ ਪਿਛੋਂ ਉਹ ਸਵਰਗਵਾਸ ਹੋ ਗਿਆ। ਸਾਡਰਜ ਨਾ ਦੇ ਪੁਲਸ ਸੁਪਰਡੈਂਟ ਨੂੰ ਜਿਸ ਨੇ ਲਾਠੀਚਾਰਜ ਕਰਵਾਇਆ ਸੀ, ਪੰਜਾਬ ਨੌਜਵਾਨ ਭਾਰਤ ਸਭਾ ਦੇ ਨੇਤਾ ਅਤੇ ਹਿੰਦੁਸਤਾਨ ਸੋਸਲਿਸਟ ਰਿਪਬਲੀਕਨ ਐਸੋਸੀਏਸਨ ਦੇ ਮੈਂਬਰ ਭਗਤ ਸਿੰਘ ਨੇ ਮਾਰ ਦਿਤਾ ਤੇ ਆਪ ਭਜ ਗਿਆ। 1907 ਵਿਚ ਜੰਮਿਆ ਭਗਤ ਸਿੰਘ ਪ੍ਰਸਿੱਧ ਅਜੀਤ ਸਿੰਘ ਦਾ ਭਤੀਜਾ ਸੀ। 1929 ਤੱਕ ਨੌਜਵਾਨ ਭਾਰਤ ਸਭਾ ਨੇ ਪੰਜਾਬ ਦੀ ਕਿਰਤੀ ਕਿਸਾਨ ਪਾਰਟੀ ਨਾਲ ਆਪਣਾ ਨਾਤਾ ਜੋੜ ਲਿਆ ਸੀ ਅਤੇ ਅਕਤੂਬਰ ਵਿਚ ਭਗਤ ਸਿੰਘ ਤੇ ਉਸ ਦੇ ਸਾਥੀਆ ਨੇ ਦਿੱਲੀ ਵਿਚ ਫਿਰੋਜਸਾਹ ਕੋਟਲਾ ਵਿਖੇ ਹਿੰਦੁਸਤਾਨ ਸ਼ੋਸਲਿਸਟ ਰਿਪਬਲੀਕਨ ਐਸੋਸੀਏਸਨ ਦੀ ਸਥਾਪਨਾ ਕਰਨ ਵਾਲੀ ਇਕਤ੍ਰਤਾ ਵਿਚ ਭਾਗ ਲਿਆ ਸੀ। ਨੌਜਵਾਨ ਸਭਾ ਦੇ ਵਿਚਾਰ ਅਨੁਸਾਰ ਲੋਕ ਜਾਗ੍ਰਿਤੀ ਹੀ ਭਾਰਤ ਨੂੰ ਬਸਤੀਵਾਦ ਦੀ ਜਹਿਮਤ ਤੋਂ ਬਚਾ ਸਕਦੀ ਹੈ ਇਸ ਲਈ ਉਨ੍ਹਾ ਨੇ ਆਪਣਾ ਨਾਅਰਾ "**ਲੋਕਾਂ ਦੁਆਰਾ ਲੋਕ ਇਨਕਲਾਬ**" ਬਣਾਇਆ। ਉਨ੍ਹਾ ਦਾ ਵਿਸਵਾਸ ਸੀ ਕਿ ਪਿੰਡਾ ਵਿਚ ਇਸ ਰਾਜਨੀਤਕ ਪ੍ਰਚਾਰ ਦੀ ਸਖਤ ਲੋੜ ਸੀ ਅਤੇ ਉਨ੍ਹਾਂ ਨੇ ਘਰ ਘਰ ਇਹ ਸੰਦੇਸ ਪਹੁਚਾਇਆ ਕਿ ਕ੍ਰਾਤੀ ਸੰਗ੍ਰਾਮ ਵਿਚ ਤ੍ਰਾਹਵਾਦ ਪਹਿਲਾ ਤੇ ਮੁਢਲਾ ਪੜਅ ਹੈ। ਇਸ ਦਾ ਮੂਲ ਮਨੋਰਥ ਨਿੱਜੀ ਕੁਰਬਾਨੀਆ ਤੇ ਬਹਾਦਰੀਆਂ ਦੁਆਰਾ ਤ੍ਰਾਹ ਫੈਲਾ ਕੇ ਲੋਕਾਂ ਵਿਚ ਜਾਗ੍ਰਿਤੀ ਪੈਦਾ ਕਰਨਾ ਸੀ।

ਇਨ੍ਹਾ ਵਿਸਵਾਸਾ ਤੇ ਅਮਲ ਕਰਦਿਆ ਰੀਪਬਲੀਕਨ ਐਸੋਸੀਏਸ਼ਨ ਨੇ ਲੁਕ ਛਿਪ ਕੇ ਕੰਮ ਕਰਨ ਦੀ ਥਾ ਲੋਕਾ ਵਿਚ ਆ ਕੇ ਕਰਨ ਦਾ ਫੈਸਲਾ ਕੀਤਾ। ਉਨ੍ਹਾ ਨੇ ਆਪਣੇ ਅਮਲਾ ਦੀ ਪੂਰੀ ਜਿੰਮੇਵਾਰੀ ਲੈਣ ਦਾ ਨਿਸਚਾ ਕੀਤਾ। 8 ਅਪ੍ਰੈਲ 1929 ਨੂੰ ਕੇਂਦਰੀ ਵਿਧਾਨ ਸਭਾ ਵਿਚ ਵਿੱਤ ਮੰਤਰੀ ਨੇ ਉਸ ਸਪੈਸ਼ਲ ਆਰਡੀਨੈਂਸ

(ਆਦੇਸ਼) ਦਾ ਜਿਸ ਦੁਆਰਾ ਟ੍ਰੇਡ ਡਿਸਪਿਊਟ ਬਿਲ ਤੇ ਪਬਲਿਕ ਸੇਫਟੀ ਐਕਟ ਲਾਗੂ ਹੋਣੇ ਸਨ, ਹਾਲੀ ਐਲਾਨ ਹੀ ਕੀਤਾ ਸੀ ਕਿ ਇਸ ਆਪ ਹੁਦਰੇ ਫੈਸਲੇ ਦੇ ਵਿਰੋਧ ਵਿਚ ਭਗਤ ਸਿੰਘ ਤੇ ਬਟੂਕੇਸ਼ਵਰ ਦੱਤ ਨੇ ਵਿਜ਼ੇਟਰ ਗੈਲਰੀ (ਮਹਿਮਾਨੀ ਕੁਰਸੀਆਂ) ਵਿਚੋਂ ਸਰਕਾਰੀ ਬੈਂਚਾਂ ਉੱਤੇ ਬੰਬ ਕਢ ਮਾਰਿਆ। ਇਸ ਦੇ ਨਾਲ ਹੀ ਉਨ੍ਹਾਂ ਨੇ ਅਸੈਂਬਲੀ ਹਾਲ ਵਿਚ **'ਲਾਲ ਪੈਂਫਲੇਟ'** ਨਾਂ ,ਦੀ ਪ੍ਰਕਾਸ਼ਨ ਦੀਆਂ ਕਾਪੀਆਂ ਵੀ ਸੁੱਟੀਆਂ। ਕਿਸੇ ਦੇ ਚੋਟ ਨਹੀਂ ਆਈ ਕਿਉਂਕਿ ਧਮਾਕੇ ਨਾਲ ਫੱਟਣ ਵਾਲਾ ਇਹ ਬੰਬ ਜਾਨ ਲਈ ਹਾਨੀਕਾਰਕ ਨਹੀਂ ਸੀ। ਪਰ ਜਿਵੇਂ ਕਿ 'ਲਾਲ ਪੈਂਫਲੇਟ' ਵਿਚ ਦੱਸਿਆ ਗਿਆ ਸੀ, ਸੁੱਟਣ ਵਾਲਿਆਂ ਦਾ ਮਨੋਰਥ ਕੇਵਲ ਬੋਲਿਆ ਕੰਨਾਂ ਵਿਚ ਆਵਾਜ਼ ਪੈਦਾ ਕਰਨਾ ਸੀ। ਫਿਰ ਉਨ੍ਹਾਂ ਨੇ ਆਪਣੇ ਆਪ ਨੂੰ ਫੜੇ ਜਾਣ ਦਿੱਤਾਂ ਤਾਂ ਕਿ ਉਹ ਆਪਣਾ ਸਿਧਾਂਤ ਲੋਕਾਂ ਤੱਕ ਪੁਚਾ ਸਕਦੇ—ਕਚਹਿਰੀ ਨੂੰ ਮੰਚ ਬਣਾ ਕੇ। ਇਹੀਓ ਕੁਝ ਮੇਰਠ ਵਿਚ ਕਮਿਊਨਿਸਟ ਵੀ ਕਰਨਾ ਚਾਹੁੰਦੇ ਸਨ।

ਕਮਿਊਨਿਸਟ ਕਿਰਤੀ ਜਥੇਬੰਦੀਆਂ ਅਤੇ ਹਿੰਦੁਸਤਾਨ ਸੋਸਲਿਸਟ ਰਿਪਲੀਕਨ ਐਸੋਸੀਏਸ਼ਨ ਦੀਆਂ ਨੀਤੀਆਂ ਤੇ ਸਿਧਾਂਤ ਮੂਲ ਰੂਪ ਵਿਚ ਅੰਤਰ ਵਾਲੇ ਸਨ। ਫੇਰ ਵੀ ਇਨ੍ਹਾਂ ਦੀ ਕਥਨੀ ਤੇ ਕਰਨੀ ਬਹੁਤ ਹੱਦ ਤੱਕ ਮਿਲਦੀ ਜੁਲਦੀ ਸੀ। ਅਸਲ ਵਿਚ ਦੋਵੇਂ ਧੜੇ ਲੋਕਾਂ ਨੂੰ ਬਰਤਾਨਵੀ ਸਾਮਰਾਜ ਦੀਆਂ ਦਬਾਊ ਤੇ ਫੁਟ ਪਾਊ ਨੀਤੀਆਂ ਤੋਂ ਜਾਗ੍ਰਤ ਕਰਦੇ ਸਨ। ਕਿਉਂਕਿ ਜਨਸਮੂਹ ਹਾਲੀ ਕਮਿਊਨਿਜ਼ਮ ਲਈ ਤਿਆਰ ਨਹੀਂ ਸਨ ਅਤੇ ਅਖੋਂ ਉਹਲੇ ਰਖੀ ਹੋਈ ਹੇਠਲੀ ਮਧ ਸ਼੍ਰੇਣੀ ਕ੍ਰਾਂਤੀਵਾਦੀਆਂ ਦੀ 1905 ਦੀ ਲਹਿਰ ਦੇ ਦਿਨਾਂ ਤੋਂ ਹੀ ਭਗਤ ਬਣ ਚੁੱਕੀ ਹੋਈ ਸੀ, ਇਸ ਲਈ ਭਗਤ ਸਿੰਘ ਤੇ ਉਸ ਦੀ ਪਾਰਟੀ ਲੋਕਾਂ ਵਿਚ ਬਹੁਤ ਛੇਤੀ ਹਰਮਨ ਪਿਆਰੀ ਹੋ ਗਈ। ਇਹੋ ਕਾਰਨ ਸੀ ਕਿ ਲਾਹੌਰ ਕਾਂਗਰਸ ਤੋਂ ਪਿਛੋਂ ਜਿਹੜੀ ਸਿਵਲ ਨਾਫਰਮਾਨੀ ਲਹਿਰ ਚਲੀ ਇਸ ਨੂੰ ਸਫਲ ਕਰਨ ਵਿਚ ਭਗਤ ਸਿੰਘ ਪਾਰਟੀ ਬੜੀ ਸਫਲ ਰਹੀ। ਪਰ ਕਾਂਗਰਸ ਵਿਚ ਹੀ ਏਨਾ ਏਕਾ ਨਹੀਂ ਸੀ ਰਿਹਾ।

ਗਾਂਧੀ ਤੇ ਉਸ ਦੇ ਸਾਥੀਆਂ ਲਈ ਅਹਿੰਸਾ ਹੀ ਪਰਮ ਧਰਮ ਸੀ। ਉਹ ਕਿਸੇ ਸਥਿਤੀ ਵਿਚ ਵੀ ਕਿਸੇ ਪ੍ਰਕਾਰ ਦੀ ਹਿੰਸਾ ਤੇ ਡ੍ਰਾਹ ਦੀ ਵਰਤੋਂ ਨਹੀਂ ਸਨ ਕਰਨਾ ਚਾਹੁੰਦੇ। ਉਹ ਕ੍ਰਾਂਤੀਕਾਰੀ ਅਮਲਾਂ ਦੇ ਉੱਕਾ ਹੀ ਵਿਰੁਧ ਸਨ। ਕੁਝ ਹੋਰ ਸਨ ਜਿਹੜੇ ਗਾਂਧੀ, ਉਸ ਦੇ ਨੇਤ੍ਰਤਵ ਤੇ ਉਸ ਦੇ ਅਮਲਾਂ ਨੂੰ ਸਥਿਤੀਆਂ ਅਨੁਸਾਰ ਸਰਵੋਤਮ ਤੇ ਸਫਲ ਹੋਣ ਵਾਲੇ ਸਮਝਦੇ ਸਨ। ਉਹ ਹਿੰਸਾ ਦੇ ਇਸ ਲਈ ਹੱਕ ਵਿਚ ਨਹੀਂ ਸਨ ਕਿ ਸਰਕਾਰ ਨਾਲ ਟੱਕਰ ਲੈਣੀ ਹਾਨੀਕਾਰਕ ਸੀ। ਕ੍ਰਾਹਵਾਦੀਆਂ ਬਾਰੇ ਇਨ੍ਹਾਂ ਦਾ ਏਨਾਂ ਹੀ ਵਿਚਾਰ ਸੀ ਕਿ ਇਹ ਆਪਣੇ ਅਮਲਾਂ ਦੁਆਰਾ ਸਾਮਰਾਜ ਦੀਆਂ ਜੜ੍ਹਾਂ ਕਮਜ਼ੋਰ ਕਰ ਰਹੇ ਸਨ ਤੇ ਇਹ ਕੋਈ ਘਟ ਗੱਲ ਨਹੀਂ ਸੀ। ਕੁਝ ਤਾਂ

ਅਜਿਹੇ ਵੀ ਸਨ ਜਿਹੜੇ ਦੋਵੇਂ ਪ੍ਰਕਾਰ ਦੇ ਅੰਦੋਲਨਾਂ ਦੇ ਹੱਕ ਵਿਚ ਸਨ। ਇਸੇ ਤਰ੍ਹਾਂ ਕਾਂਗਰਸ ਵਿਚ ਵੀ ਆਪੋ ਵਿਚ ਮਤਭੇਦ ਸੀ। ਕਈ ਆਪਣੇ ਧਰਮ ਤੇ ਈਮਾਨ ਨਾਲ ਖੱਬੂ ਵਿਚਾਰਾਂ ਦੇ ਹੱਕ ਵਿਚ ਸਨ ਤੇ ਕਈ ਓਨੀ ਹੀ ਦ੍ਰਿੜ੍ਹਤਾ ਤੇ ਵਿਸਵਾਸ ਨਾਲ ਇਸ ਦੇ ਵਿਰੁਧ। ਗਾਧੀ ਜੀ ਤੇ ਉਸ ਦੇ ਸਾਥੀ ਅਜਿਹੀ ਆਰਥਕ ਤੇ ਰਾਜਨੀਤਕ ਕਾਰਵਾਈ ਦੇ ਹੱਕ ਵਿਚ ਸਨ ਜਿਸ ਵਿਚ ਸਮਾਜਵਾਦ ਦੇ ਪੂੰਜੀਵਾਦੀ ਵਿਰੋਧੀ ਸਿਧਾਂਤ ਸਾਮਲ ਸਨ, ਇਥੋਂ ਤਕ ਕਿ ਕਿਸੇ ਹੱਦ ਤੱਕ ਕਮਿਊਨਿਸਟ ਸਿਧਾਤ ਵੀ। ਪਰ ਇਹ ਰਾਜਕੀ ਮਾਲਕੀ ਅਤੇ ਨਿੱਜ ਨਾਲੋਂ ਸਮੂਹ ਦੇ ਮਹੱਤਵ ਵਿਚ ਵਿਸਵਾਸ ਨਹੀਂ ਸਨ ਰਖਦੇ। ਅਸਲ ਵਿਚ ਗਾਧੀ ਜੀ ਦਾ ਮੂਲ ਮਨੋਰਥ ਮਨੁੱਖ ਨੂੰ ਬਹੁਤ ਉੱਚੇ ਆਚਾਰ ਵਾਲਾ ਬਣਾਉਣਾ ਸੀ। ਅਜਿਹੇ ਆਚਾਰ ਵਾਲੇ ਮਨੁੱਖਾ ਨੇ ਹੀ ਆਦਰਸਕ ਸਮਾਜ ਦੀ ਸਿਰਜਣਾ ਕਰਨੀ ਸੀ। ਇਸ ਵਿਚ ਸਰਕਾਰ ਕੋਲੋਂ ਕਰਵਾਣ ਵਾਲੇ ਕੰਮ ਹੀ ਬਹੁਤ ਘਟ ਹੋਣੇ ਸਨ।

ਇਨ੍ਹਾ ਕਾਰਨਾ ਕਰ ਕੇ ਕ੍ਰਾਤੀਕਾਰੀ ਤ੍ਰਾਹਵਾਦੀਆ ਅਤੇ ਕਾਗਰਸ ਵਿਚ ਕੋਈ ਤਾਲ ਮੇਲ ਨਹੀਂ ਸੀ ਭਾਵੇਂ ਦੋਹਾ ਦੇ ਮਨੋਰਥ ਇਕ ਤਰ੍ਹਾ ਨਾਲ ਸਾਝੇ ਹੀ ਸਨ। ਇਸ ਲਈ ਉਪਰੋਂ ਕਿਸੇ ਪ੍ਰਕਾਰ ਦੀ ਸੇਧ ਬਿਨਾ ਜਨ ਸਮੂਹ ਦਾ ਜੋਸ ਕਾਫੀ ਠੰਢਾ ਪੈ ਰਿਹਾ ਸੀ।

ਇਸੇ ਤਰ੍ਹਾ ਕ੍ਰਾਤੀਕਾਰੀ ਵੀ ਮਿਲਣ ਵਾਲੇ ਸਾਰੇ ਮੌਕਿਆ ਦਾ ਪੂਰਾ ਲਾਭ ਨਹੀਂ ਸਨ ਉਠਾਉਂਦੇ। ਉਨ੍ਹਾ ਵਿਚ ਵੀ ਇਕ ਤਰ੍ਹਾਂ ਦੀ ਕੁਰਬਾਨੀ, ਤਿਆਗ ਤੇ ਆਦਰਸਵਾਦ ਵੜ ਚੁੱਕੇ ਸਨ ਜਿਨ੍ਹਾ ਕਰ ਕੇ ਸਮੂਹ ਕਮਜੋਰ ਹੋ ਰਹੇ ਸਨ। ਜਥੇਬੰਦੀ ਦੀ ਵੀ ਘਾਟਾ ਸੀ। ਏਕਾ ਪੈਦਾ ਕਰ ਕੇ ਤੋਰਨ ਵਾਲੀ ਕੇਂਦਰੀ ਸਕਤੀ ਹੈ ਹੀ ਨਹੀਂ ਸੀ।

ਸਰਕਾਰ ਨੇ ਭਗਤ ਸਿੰਘ ਅਤੇ ਉਸ ਦੇ ਸਾਥੀਆ ਵਿਰੁਧ ਲਾਹੌਰ ਦੀ ਸਾਜਸ ਦੇ ਨਾ ਥਲੇ ਮੁਕੱਦਮਾ ਚਲਾ ਦਿੱਤਾ। ਕੁਝ ਕੈਦੀਆ ਨੇ ਆਪਣੇ ਆਪ ਨਾਲ ਰਾਜਨੀਤਕ ਦੋਸੀਆ ਦੀ ਥਾ ਆਮ ਦੋਸ਼ੀਆ ਵਾਲੇ ਸਲੂਕ ਉਤੇ ਰੋਸ ਪ੍ਰਗਟ ਕੀਤਾ। ਲੋਕਾ ਦਾ ਧਿਆਨ ਆਪਣੇ ਇਸ ਰੋਸ ਵਲ ਖਿਚਣ ਲਈ ਉਨ੍ਹਾ ਨੇ ਭੁਖ ਹੜਤਾਲ ਕਰ ਦਿੱਤੀ। ਅੰਤ ਵਿਚ ਪੁਲਸ ਵਾਲੇ ਉਨ੍ਹਾ ਨੂੰ ਜਬਰਦਸਤੀ ਖੁਆਉਣ ਲੱਗੇ ਤਾ ਕਿ ਉਹ ਜੇਲ੍ਹ ਵਿਚ ਹੀ ਮਰ ਕੇ ਸਹੀਦ ਨਾ ਬਣ ਜਾਣ। ਪਰ ਜਤਿਨ ਦਾਸ ਜਿਸ ਦੇ ਅੰਤਮ ਸਬਦ ਸਨ, "ਮੈਂ ਅੰਤ ਤੱਕ ਡਟਿਆ ਰਹਾਗਾ," ਭੋਜਨ ਅਤੇ ਦਵਾਈਆ ਤੋਂ ਨਾਹ ਕਰਦਾ ਰਿਹਾ ਅਤੇ 13 ਸਤੰਬਰ 1929, ਨੂੰ ਉਸ ਦੀ ਮੌਤ ਹੋ ਗਈ।

ਭਗਤ ਸਿੰਘ ਅਤੇ ਉਸ ਵਰਗੇ ਹੀ ਕਈ ਕ੍ਰਾਤੀਕਾਰੀ ਤ੍ਰਾਹਵਾਦੀਆਂ ਨੇ 1925 ਤੋਂ ਪਿਛੋਂ, ਮਾਰਕਸਵਾਦ ਦੇ ਮੂਲ ਸਿਧਾਂਤ ਅਪਨਾਉਣੇ ਸੁਰੂ ਕਰ ਦਿਤੇ ਸਨ।

ਹੁਣ ਇਨ੍ਹਾਂ ਵਿਚੋਂ ਕਈ ਜੇਲ੍ਹ ਵਿਚ ਸਨ ਤੇ ਕਈ ਬਾਹਰ। ਇਨ੍ਹਾਂ ਨੇ ਆਪਣੇ ਨਿੱਜੀ ਕੁਰਬਾਨੀ ਤੇ ਸੂਰਮਗਤੀ ਦੇ ਸਿਧਾਤ ਦੀ ਪੜਚੋਲ ਕੀਤੀ ਅਤੇ ਇਹ ਸਿਧਾਂਤ ਤਿਆਗ ਕੇ ਜਨ-ਸਮੂਹ ਵਲੋਂ ਲਿਆਂਦੀ ਸਮਾਜਵਾਦੀ ਕ੍ਰਾਤੀ ਦਾ ਨਾਅਰਾ ਲਾਉਣ ਲੱਗੇ। ਇਸ ਨਾਲ ਉਤਰੀ ਭਾਰਤ ਵਿਚ ਤ੍ਰਾਹਵਾਦ ਦਾ ਅੰਤ ਹੋ ਗਿਆ।

ਕਾਂਗਰਸ ਦੇ ਲਾਹੌਰ ਵਾਲੇ ਪੂਰਨ ਸ੍ਵਰਾਜ ਦੇ ਮਤ ਵਿਚ ਕੁਝ ਹੋਰ ਗੱਲਾ ਦਾ ਵੀ ਹੱਥ ਸੀ ਚੌਥੇ ਦਹਾਕੇ ਦੇ ਸੁਤੰਤ੍ਰਤਾ ਸੰਗ੍ਰਾਮ ਨੂੰ ਸਮਝਣ ਲਈ ਜਿਨ੍ਹਾਂ ਦਾ ਅਧਿਐਨ ਬੜਾ ਜ਼ਰੂਰੀ ਹੈ। ਬਰਤਾਨੀਆਂ ਦੀਆਂ ਆਮ ਚੋਣਾਂ ਵਿਚ ਲੇਬਰ (ਕਿਰਤੀ) ਪਾਰਟੀ ਤਾਕਤ ਵਿਚ ਆ ਗਈ ਸੀ। ਰੈਮਜ਼ੇ ਮੈਕਡਾਨਲਡ ਨਵਾਂ ਪ੍ਰਧਾਨ ਮੰਤ੍ਰੀ ਬਣ ਗਿਆ ਜਿਹੜਾ ਕਿ ਸਮਾਜਵਾਦੀ ਵਿਚਾਰ ਰਖਦਾ ਸੀ ਤੇ ਭਾਰਤੀ ਰਾਸਟ੍ਰਵਾਦੀਆਂ ਦਾ ਮਿਤ੍ਰ ਵੀ ਰਹਿ ਚੁੱਕਾ ਸੀ। ਪਰ ਉਹ ਵੀ ਹੁਣ ਬਰਤਾਨਵੀ ਰਾਜ ਦੇ ਮੂਲ ਸਿਧਾਤ ਦੇ ਹੱਕ ਵਿਚ ਜਾਪਦਾ ਸੀ। ਉਸ ਦੇ ਇਸ ਦ੍ਰਿਸਟੀਕੋਨ ਤੋਂ ਉਸ ਦੇ ਭਾਰਤੀ ਪ੍ਰਸ਼ੰਸਕ ਨਿਰਾਸ਼ ਹੋ ਗਏ ਸਨ। ਲਾਰਡ ਇਰਵਨ ਸਲਾਹ ਮਸਵਰੇ ਲਈ ਇੰਗਲੈਂਡ ਗਿਆ। ਅਕਤੂਬਰ 1929 ਵਿਚ ਉਸ ਨੇ ਭਾਰਤ ਆਉਂਦਿਆ ਸਾਰ ਹੀ ਇਹ ਬਿਆਨ ਦਿਤਾ ਕਿ ਸਾਈਮਨ ਕਮਿਸਨ ਦੀ ਰਿਪੋਰਟ ਦੇ ਨਾਲ ਹੀ ਇਕ ਵੱਡੀ ਗੋਲ ਮੇਜ ਕਾਨਫ੍ਰੰਸ ਕੀਤੀ ਜਾਵੇਗੀ ਤਾ ਕਿ ਵੱਧ ਤੋਂ ਵੱਧ ਪਾਰਟੀਆ ਦੀ ਇਸ ਲਈ ਪ੍ਰਵਾਨਗੀ ਲਈ ਜਾ ਸਕੇ। 1929 ਦੇ ਅੰਤ ਵਿਚ ਆਲ ਪਾਰਟੀ ਕਾਨਫ੍ਰੰਸ ਨੇ, ਗਾਧੀ ਜੀ ਤੇ ਮੋਤੀ ਲਾਲ ਨਹਿਰੂ ਦੇ ਨੇਤ੍ਰਤਵ ਥੱਲੇ ਇਰਵਨ ਦੇ ਅਕਤੂਬਰ ਐਲਾਨ ਦੇ ਸਵਾਗਤ ਵਿਚ ਪਾਸ ਹੋਏ ਮੈਨੀਫੈਸਟੋ (ਘੋਸਣਾ ਪੱਤਰ) ਉੱਤੇ ਦਸਖ਼ਤ ਕਰ ਦਿੱਤੇ ਅਤੇ ਬਰਤਾਨਵੀ ਸਰਕਾਰ ਕੋਲੋਂ ਉਨ੍ਹਾ ਦੀ ਨੀਅਤ ਦੀ ਸਫ਼ਾਈ ਦੇ ਸਬੂਤ ਵਜੋਂ ਸਾਰੇ ਰਾਜਨੀਤਕ ਕੈਦੀਆ ਤੋਂ ਰਾਜਖਿਮਾ ਦੀ ਮੰਗ ਕੀਤੀ। ਪਹਿਲਾ ਤਾਂ ਜਵਾਹਰ ਲਾਲ ਨਹਿਰੂ ਨੇ ਸੁਭਾਸ਼ ਬੋਸ ਨਾਲ ਮਿਲ ਕੇ ਇਕ ਵਖਰਾ ਸਮਝੌਤਾ-ਵਿਰੋਧੀ ਮੈਨੀਫੈਸਟੋ ਤਿਆਰ ਕੀਤਾ ਸੀ ਪਰ ਛੇਤੀ ਹੀ ਪਿਤਾ ਅਤੇ ਗਾਂਧੀ ਜੀ ਦੇ ਕਹਿਣ ਉਤੇ ਉਸ ਨੇ ਵੀ ਦਸਖਤ ਕਰ ਦਿੱਤੇ। ਜਿਨਾਹ ਵੀ ਇਸ ਦਿੱਲੀ ਮੈਨੀਫੈਸਟੋ ਨਾਲ ਸਹਿਮਤ ਸੀ ਪਰ ਉਹ ਚਾਹੁੰਦਾ ਸੀ ਕਿ ਇਰਵਨ ਦੇ ਐਲਾਨ ਦੀ ਪਰਵਾਨਗੀ ਨਾਲ ਸਰਤਾ ਨਹੀਂ ਸਨ ਲਾਉਣੀਆ ਚਾਹੀਦੀਆਂ। ਇਸ ਪ੍ਰਕਾਰ ਲਾਹੌਰ ਕਾਗਰਸ ਦੇ ਪ੍ਰਸਿੱਧ ਸੁਤੰਤ੍ਰਤਾ ਮਤੇ ਸਮੇਂ ਰਾਸ਼ਟ੍ਰਵਾਦੀ ਜੁੜੇ ਹੋਏ ਹੋਣ ਦੀ ਥਾ ਵੱਖ ਵੱਖ ਵਧੇਰੇ ਸਨ। ਨਵਿਆ ਤੇ ਪੁਰਾਣਿਆਂ ਵਿਚ ਮਤ ਭੇਦ ਸੀ। ਨੌਜਵਾਨ ਸਹਿਜਵ ਦੀ ਭਾਵਾਂ ਵਾਲੇ ਰਾਸਟ੍ਰਵਾਦੀਆਂ ਨਾਲ ਸਹਿਮਤ ਨਹੀਂ ਸਨ। ਇਕ ਧੜਾ ਬਰਤਾਨਵੀ ਰਾਜ ਦੇ ਅਧੀਨ ਸ੍ਵੈ-ਸਾਸਨ ਪਦਵੀ ਮਿਲਣ ਨਾਲ ਹੀ ਸੰਤੁਸਟ ਸੀ ਤੇ ਦੂਜਾ ਪੂਰਨ ਸ੍ਵਰਾਜ ਤੋਂ ਉਰੇ ਗੱਲ ਹੀ ਨਹੀਂ ਸੀ ਕਰਦਾ। ਇਕ ਪਾਸੇ ਗਾਂਧੀ ਜੀ ਤੇ ਮੋਤੀ ਲਾਲ ਨਹਿਰੂ ਸਨ ਤੇ ਦੂਜੇ ਪਾਸੇ

ਜਵਾਹਰ ਲਾਲ ਨਹਿਰੂ, ਸੁਭਾਸ਼ ਬੋਸ ਤੇ ਉਸ ਦੇ ਅਗਰਗਮੀ ਸਾਥੀ । ਇਨ੍ਹਾਂ ਮਤ ਭੇਦਾਂ ਵਿਚਕਾਰ ਨੌਜਵਾਨ ਨਹਿਰੂ ਹੀ ਸੀ ਜਿਸ ਨੇ ਸਮਝੌਤਾ ਕਰਵਾਇਆ ।

ਪਰ ਹੋਇਆ ਇਹ ਕਿ ਵਾਇਸਰਾਇ ਹੀ ਬਹਤਾਨਵੀ ਸਰਕਾਰ ਨੂੰ ਦਿੱਲੀ ਮੈਨੀਫੈਸਟੋ ਵਾਲੀਆਂ ਰਿਆਇਤਾ ਦੇਣ ਲਈ ਮਨਾਉਣ ਵਿਚ ਅਸਫਲ ਰਿਹਾ ਜਿਨ੍ਹਾਂ ਉੱਤੇ ਭਾਰਤੀ ਆਸ ਲਾਈ ਬੈਠੇ ਸਨ । ਇਸ ਦਾ ਨਤੀਜਾ ਇਹ ਨਿਕਲਿਆ ਕਿ ਇਰਵਨ ਤੇ ਅਗਾਹ-ਵਧੂ-ਵਿਰੋਧੀ ਰਾਸ਼ਟਰ ਵਾਦੀਆ ਦੀ ਦੋਸਤੀ ਵਿਚ ਫਿਕ ਪੈ ਗਿਆ । ਉਸ ਨੇ ਲਾਹੌਰ ਕਾਗਰਸ ਤੋਂ ਐਨ ਪਹਿਲਾਂ 23 ਦਸਬੰਰ ਵਾਲੇ ਦਿਨ ਗਾਧੀ ਜੀ, ਮੋਤੀ ਲਾਲ ਤੇ ਜਿਨਾਹ ਨੂੰ ਸੂਚਤ ਕੀਤਾ ਕਿ ਉਹ ਗੋਲ ਮੇਜ ਕਾਨਫ੍ਰੰਸ ਉੱਤੇ ਸਰਕਾਰ ਵਲੋਂ ਕੋਈ ਵਚਨ ਨਹੀਂ ਦੇ ਸਕੇਗਾ । ਇਸ ਨਾਲ ਗਾਧੀ ਜੀ ਨੇ ਇਕ ਦਮ ਖਬੇ ਧੜੇ ਵਾਲੀ ਸਿਧਾ ਪੂਰਨ ਸ੍ਵਰਾਜ ਮੰਗਣ ਵਾਲੀ ਸਥਿਤੀ ਪ੍ਰਵਾਨ ਕਰ ਲਈ । "ਮੈਂ ਹੁਣ ਆਪਣਾ ਸਭ ਕੁਝ ਗੁਆ ਬੈਠਾ ਹਾਂ," ਉਨ੍ਹਾ ਦੇ ਸ਼ਬਦ ਸਨ । ਪਰ ਕੁਝ ਲੋਕਾਂ ਦਾ ਵਿਚਾਰ ਹੈ ਕਿ ਗਾਧੀ ਜੀ ਨੇ ਖੱਬੇ ਧੜੇ ਵਿਚ ਸਾਮਲ ਹੋ ਕੇ ਇਸ ਦੀ ਸ਼ਰਤ ਹੀਣ ਸ੍ਵਰਾਜ ਵਾਲੀ ਮੰਗ ਨੂੰ ਕਮਜੋਰ ਕੀਤਾ ।

30 ਦਸੰਬਰ ਨੂੰ ਲਾਹੌਰ ਵਿਚ ਇਕ ਇਕਤ੍ਰਤਾ ਹੋਈ ਜਿਸ ਵਿਚ ਹਿੰਦੁਸਤਾਨ ਸੋਸਲਿਸਟ ਰੀਬਲੀਕਨ ਐਸੋਸੀਏਸਨ ਦੀ ਹਿਲ ਜੁਲ ਦੇ ਬਾਵਜੂਦ ਕਾਂਗਰਸ ਨੇ ਨਵਾਂ ਮਤਾ ਪ੍ਰਵਾਨ ਕਰ ਕੇ ਇਸ ਗੱਲ ਉੱਤੇ ਜੋਰ ਦਿੱਤਾ ਗਿਆ ਕਿ ਇਰਵਨ ਦੇ ਬਿਆਨ ਨੂੰ ਮੁਖ ਰਖ ਕੇ ਵੇਖਿਆ ਜਾਵੇ ਤਾ ਕਾਂਗਰਸ ਨੂੰ ਗੋਲ ਮੇਜ ਕਾਨਫ੍ਰੰਸ ਵਿਚ ਸਾਮਲ ਹੋਣ ਦਾ ਉੱਕਾ ਹੀ ਕੋਈ ਲਾਭ ਨਹੀਂ ਹੈ । ਇਸ ਨੇ ਐਲਾਨ ਕੀਤਾ ਕਿ ਨਹਿਰੂ ਰਿਪੋਰਟ ਵੀ ਖਤਮ ਹੋ ਚੁਕੀ ਹੈ ਅਤੇ ਪੂਰਨ ਸ੍ਵਰਾਜ ਲਈ ਨਵੇਂ ਸਿਰਿਓਂ ਅੰਦੋਲਨ ਸੁਰੂ ਕਰਨ ਦੀ ਲੋੜ ਹੈ ।

ਕਾਗਰਸ ਦੇ ਮਤੇ ਨੇ ਇਸ ਅੰਦੋਲਨ ਨੂੰ ਸਿਵਲ ਨਾਫੁਰਮਾਨੀ ਦਾ ਨਾਂ ਦਿੱਤਾ ਸੀ । ਗੈਰ-ਤਬਦੀਲੀ ਧੜੇ ਨੇ ਇਸ ਦੇ ਅਰਥ ਸਰਕਾਰ ਦੀਆ ਸਾਰੀਆ ਵਿਧਾਨ ਸਭਾਵਾ, ਕਾਰਜ-ਸਾਧਕ ਕਮੇਟੀਆ ਤੇ ਬਾਕੀ ਸੰਸਥਾਵਾ ਦਾ ਬਾਈਕਾਟ ਕਰਨਾ ਕਢੇ ਸਨ । ਗਾਂਧੀ ਜੀ ਨੇ ਇਸ ਦੀ ਪ੍ਰਵਾਨਗੀ ਯੁਵਕਾਂ ਦੇ ਹਿੰਸਕ ਅੰਦੋਲਨਾ ਦੇ ਡਰ ਤੋਂ ਦਿੱਤੀ ਸੀ । ਉਸ ਨੇ ਕਿਹਾ, "ਸਿਵਲ ਨਾਫਰਮਾਨੀ ਦੀ ਪ੍ਰਵਾਨਗੀ ਹੀ ਹੈ ਜਿਹੜੀ ਦੇਸ਼ ਨੂੰ ਗੈਰ-ਕਾਨੂੰਨੀ ਦੋਸ਼ਾਂ ਅਤੇ ਹਿੰਸਾ ਤੋਂ ਬਚਾ ਸਕਦੀ ਹੈ ਕਿਉਂਕਿ ਦੇਸ਼ ਵਿਚ ਅਜਿਹੇ ਹਿੰਸਕ ਨੌਜਵਾਨ ਦੀ ਇਕ ਜਥੇਬੰਦੀ ਹੈ ਜਿਹੜੀ ਕਿਸੇ ਭਾਸ਼ਣ, ਮਤੇ ਜਾ ਕਾਨਫ੍ਰੰਸ ਦੀ ਪਰਵਾਹ ਨਾ ਕਰਕੇ ਸਿਧੀ ਟੱਕਰ ਵਿਚ ਵਿਸ੍ਵਾਸ ਰਖਦੀ ਹੈ ।" ਸ੍ਵਰਾਜੀਆਂ ਵਾਲਾ ਵਿਧਾਨ ਸਭਾਵਾਂ ਰਾਹੀਂ ਸੰਗ੍ਰਾਮ ਜਾਰੀ ਰਖਣ ਦਾ ਯਤਨ ਤਿਆਗ ਦਿੱਤਾ ਗਿਆ । ਪਰ ਸੁਭਾਸ਼ ਬੋਸ ਦਾ ਕੀਤਾ ਇਹ ਮਤਾ ਕਿ ਉਸਾਰੀ ਕ੍ਰਾਂਤੀਕਾਰੀ

ਅੰਦੋਲਨ ਜਥੇਬੰਦ ਕੀਤਾ ਜਾਵੇ ਅਤੇ "ਕਾਂਗਰਸ ਦੇਸ ਵਿਚ ਬਰਾਬਰ ਦੀ ਸਰਕਾਰ ਸਥਾਪਤ ਕਰੇ ਤੇ ਇਸ ਦੀ ਸਫਲਤਾ ਲਈ ਕਿਰਤੀਆਂ, ਕਿਰਸਾਣਾ ਤੇ ਯੁਵਕਾਂ ਨੂੰ ਜਥੇਬੰਦ ਕਰੇ" ਪਾਸ ਨਾ ਹੋ ਸਕਿਆ।

ਇਹ ਗੱਲ ਸੱਚੀ ਹੈ ਕਿ ਸੁਤੰਤ੍ਰਤਾ ਸੰਗ੍ਰਾਮ ਨੂੰ ਕਮਜ਼ੋਰ ਕਰਨ ਵਾਲੇ ਅੰਦਰੂਨੀ ਮੱਤ ਭੇਦ ਬਹੁਤ ਜਿਆਦਾ ਸਨ, ਫੇਰ ਵੀ ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਪਹਿਲੀ ਜਨਵਰੀ 1930 ਵਾਲੇ ਦਿਨ ਸਾਰੇ ਦੇਸ ਵਿਚ ਏਕਤਾ ਦੀ ਭਾਵਨਾ ਫੈਲੀ ਹੋਈ ਸੀ। ਭਾਰਤ ਦੀ ਸਮੁੱਚੀ ਵਸੋਂ ਕਾਂਗਰਸ ਦੀ ਪੂਰਨ ਸ੍ਵਰਾਜ ਵਾਲੀ ਮੰਗ ਨਾਲ ਹਮਦਰਦੀ ਰਖਦੀ ਸੀ -- ਵਿਸ਼ੇਸ਼ ਕਰਕੇ ਜਨ ਸਮੂਹ। ਇਸ ਮੰਗ ਨੇ ਯੁਵਕਾਂ ਦਾ ਹੀ ਧਿਆਨ ਨਹੀਂ ਸੀ ਖਿਚਿਆ ਸਗੋਂ ਪੁਰਾਣੀ ਪੀੜ੍ਹੀ, ਸਹਿਜਵਾਦੀ ਸ੍ਵਰਾਜੀਏ ਅਤੇ ਕਾਂਗਰਸ ਦੇ ਗੈਰ-ਤਬਦੀਲੀਏ ਵੀ ਇਸ ਵਿਚ ਸ਼ਾਮਲ ਸਨ। ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਸਰਕਾਰ ਭਾਰਤੀਆਂ ਨੂੰ ਸ੍ਵੈ ਰਾਜ ਕਰਨ ਦਾ ਅਧਿਕਾਰ ਏਨੀ ਛੇਤੀ ਨਹੀਂ ਦੇਣ ਵਾਲੀ ਅਤੇ ਸੁਤੰਤ੍ਰਤਾ ਹੀ ਹੈ ਜਿਸ ਵਿਚ ਭਾਰਤ ਉੱਨਤੀ ਕਰ ਸਕਦਾ ਹੈ ਪੂਰਣ ਸ੍ਵਰਾਜ ਦੇ ਹੱਕ ਵਿਚ ਕੇਵਲ ਮੁਸਲਮ ਲੀਗ, ਕੁਝ ਸਥਾਨਕ ਜਥੇਬੰਦੀਆਂ ਤੇ ਖੁਲ੍ਹਵਾਦੀਏ ਹੀ ਨਹੀਂ ਸਨ ਤੇ ਉਨ੍ਹਾਂ ਦੀ ਗਿਣਤੀ ਬਹੁਤ ਥੋੜ੍ਹੀ ਸੀ। ਇਕ ਤਰ੍ਹਾਂ ਨਾਲ "ਗੋ ਬੈਕ ਸਾਈਮਨ" ਅੰਦੋਲਨ ਦੀ ਪੈਦਾ ਕੀਤੀ ਏਕਤਾ ਹਾਲੀ ਤੱਕ ਕਾਇਮ ਸੀ।

ਇਹ ਠੀਕ ਹੈ ਕਿ ਸੁਭਾਸ਼ ਦੀ ਨਿੱਕੇ ਨਿੱਕੇ ਟੋਲਿਆਂ ਵਾਲੀ ਜਥੇਬੰਦੀ ਨੇ ਵੀ ਸੁਤੰਤ੍ਰਤਾ ਸੰਗ੍ਰਾਮ ਵਿਚ ਚੋਖੀ ਏਕਤਾ ਪੈਦਾ ਕੀਤੀ, ਪਰ 1930 ਵਿਚ ਜਿਹੜਾ ਇਸ ਲਹਿਰ ਨੂੰ ਜੰਨਤਾ ਵਲੋਂ ਹੁੰਗਾਰਾ ਮਿਲਿਆ ਉਹ ਵਧੇਰੇ ਕਰਕੇ ਗਾਂਧੀ ਜੀ ਦੇ ਰਾਸ਼ਟ੍ਰੀ ਮਾਣ, ਸ੍ਵੈ-ਭਰੋਸੇ ਅਤੇ ਪਿੰਡਾਂ ਵਿਚ ਉਸਾਰੂ ਕੰਮ ਦੇ ਸੰਦੇਸ਼ ਦਾ ਹੀ ਨਤੀਜਾ ਸੀ।

ਜਨਵਰੀ 1930 ਦਾ ਮਹੀਨਾ ਭਾਰਤ ਵਿਚ ਬੜੇ ਜੋਸ਼ ਦਾ ਮਹੀਨਾ ਸੀ। ਅੰਦੋਲਨ ਸ਼ੁਰੂ ਕਰਨ ਦੀ ਕੋਈ ਤਰੀਕ ਨਿਸਚਤ ਨਹੀਂ ਸੀ ਹੋਈ ਤੇ ਨਾ ਹੀ ਕੋਈ ਯੋਜਨਾ ਤਿਆਰ ਹੋਈ ਸੀ। ਇਹ ਗੱਲਾਂ ਗਾਂਧੀ ਜੀ ਉਤੇ ਛੱਡ ਦਿੱਤੀਆਂ ਗਈਆਂ ਸਨ। ਗਾਂਧੀ ਜੀ ਨੇ ਆਪਣੀ ਵਲੋਂ ਇਹ ਵਿਸ਼ਵਾਸ ਦਿਲਵਾਇਆ ਸੀ ਕਿ ਇਸ ਵਾਰੀ ਅੰਦੋਲਨ ਕਿਸੇ ਹਾਲਤ ਵਿਚ ਵੀ ਤਿਆਗਿਆ ਨਹੀਂ ਜਾਵੇਗਾ, ਜਿਵੇਂ ਕਿ ਚੌਰਾ ਚੌਰੀ

ਘਟਨਾ ਤੋਂ ਪਿਛੋਂ ਪਹਿਲੀ ਵਾਰ ਤਿਆਗ ਦਿੱਤਾ ਗਿਆ ਸੀ। ਨਹਿਰੂ ਨੇ ਇਸ ਬਾਰੇ ਆਪਣੀ ਸ੍ਵੈ-ਜੀਵਨੀ ਵਿਚ ਲਿਖਿਆ :

> ਗਾਂਧੀ ਜੀ ਨੇ ਸਾਨੂੰ ਇਸ ਗੱਲ ਦਾ ਅਹਿਸਾਸ ਕਰਵਾ ਦਿੱਤਾ ਸੀ ਕਿ ਸਿਵਲ ਨਾਫਰਮਾਨੀ ਇਕ ਵਾਰੀ ਸੁਰੂ ਕਰਨ ਤੋਂ ਪਿੱਛੋਂ ਕਿਸੇ ਹਿੰਸਕ ਕਾਰਵਾਈ ਦੀ ਹਾਲਤ ਤਿਆਗੀ ਨਹੀ ਜਾਵੇਗੀ. ....। ਉਨ੍ਹਾ ਦੇ ਇਸ ਕਥਨ ਨੇ ਸਾਡੇ ਵਿਚੋਂ ਬਹੁਤ ਸਾਰਿਆ ਨੂੰ ਤਸੱਲੀ ਦਿੱਤੀ।

ਵੱਧ ਤੋ ਵੱਧ ਲੋਕਾ ਵਲੋਂ 26 ਜਨਵਰੀ 1930 ਵਾਲੇ ਦਿਨ ਵਚਨ ਲੈਣ ਲਈ ਇਕ ਮੈਨੀਫੈਸਟੋ ਪਾਸ ਕੀਤਾ ਗਿਆ। ਇਸੇ ਦਿਨ ਸਿਵਲ ਨਾਫਰਮਾਨੀ ਸ਼ੁਰੂ ਹੋਣ ਦੀ ਆਸ ਸੀ। ਇਸ ਨੂੰ ਸੁਤੰਤ੍ਰਤਾ ਦਿਵਸ ਕਿਹਾ ਗਿਆ।

ਸੁਤੰਤ੍ਰਤਾ ਵਚਨ ਦੀ ਜਬਾਨ ਅਜਿਹੀ ਸੀ ਜਿਹੜੀ ਸਾਰੇ ਸਾਮਰਾਜ ਵਿਰੋਧੀਆਂ, ਖੁਲ੍ਹਵਾਦੀਆ, ਅਗਰਗਾਮੀ ਗਣ-ਤੰਤ੍ਰੀਆ ਅਤੇ ਸਮਾਜਵਾਦੀਆਂ ਦੇ ਮਨ ਨੂੰ ਭਾਉਂਦੀ ਸੀ। ਅੰਦੋਲਨ ਸੁਰੂ ਕਰਨ ਲਈ ਇਹ ਵਚਨ ਬਹੁਤ ਹੀ ਯੋਗ ਸੀ।

> ਸਾਡਾ ਵਿਸ਼ਵਾਸ ਹੈ ਕਿ ਭਾਰਤੀਆਂ ਨੂੰ ਵੀ ਹੋਰ ਦੇਸਾਂ ਦੇ ਵਸਨੀਕਾਂ ਵਾਂਗ ਸੁਤੰਤ੍ਰਤਾ ਪ੍ਰਾਪਤ ਕਰਨ, ਆਪਣੀ ਮਿਹਨਤ ਦਾ ਫਲ ਚੱਖਣ, ਅਤੇ ਆਪਣੇ ਵਿਕਾਸ ਲਈ ਲੋੜੀਂਦੀਆਂ ਮੁਢਲੀਆ ਲੋੜਾਂ ਪੂਰੀਆਂ ਕਰਨ ਦਾ ਪੂਰਨ ਹੱਕ ਹੈ। ਸਾਡਾ ਇਹ ਵੀ ਵਿਸਵਾਸ਼ ਹੈ ਕਿ ਜੇ ਕੋਈ ਸਰਕਾਰ ਕਿਸੇ ਦੇਸ ਨੂੰ ਇਹ ਹੱਕ ਨਹੀਂ ਦਿੰਦੀ ਅਤੇ ਇਸ ਦੀ ਥਾਂ ਉਸ ਦੇਸ ਉਤੇ ਦਬਾਅ ਪਾਉਂਦੀ ਹੈ ਤਾ ਦੇਸ ਦੇ ਵਸਨੀਕਾ ਨੂੰ ਇਸ ਗੱਲ ਦਾ ਵੀ ਪੂਰਨ ਹੱਕ ਹੈ ਕਿ ਉਹ ਇਸ ਸਰਕਾਰ ਨੂੰ ਬਦਲ ਦੇਣ ਜਾਂ ਤਿਆਗ ਦੇਣ। ਭਾਰਤ ਵਿਚ ਬਰਤਾਨਵੀ ਸਰਕਾਰ ਨੇ ਭਾਰਤ ਨਿਵਾਸੀਆਂ ਨੂੰ ਕੇਵਲ ਸੁਤੰਤ੍ਰਤਾ ਦੇ ਹੱਕ ਤੋਂ ਹੀ ਵਾਂਝੇ ਨਹੀਂ ਰਖਿਆ ਸਗੋਂ ਆਪਣਾ ਆਧਾਰ ਹੀ ਲੋਕਾਂ ਨੂੰ ਲੁਟਣਾ ਬਣਾ ਕੇ ਭਾਰਤ ਨੂੰ ਰਾਜਨੀਤਕ, ਆਰਥਕ, ਸਭਿਆਚਾਰਕ ਤੇ ਆਤਮਕ ਤੌਰ ਤੇ ਤਬਾਹ ਕਰ ਛਡਿਆ ਹੈ। ਇਸ ਲਈ ਸਾਡਾ ਪੂਰਨ ਵਿਸ਼ਵਾਸ਼ ਹੈ ਕਿ ਭਾਰਤ ਨੂੰ ਬਰਤਾਨੀਆਂ ਨਾਲੋਂ ਨਾਤਾ ਤੋੜ ਕੇ ਪੂਰਨ ਸੂਰਾਜ ਜਾਂ ਸੰਪੂਰਨ ਸੁਤੰਤ੍ਰਤਾ ਪ੍ਰਾਪਤ ਕਰਨੀ ਚਾਹੀਦੀ ਹੈ।

ਇਸੇ ਕਰਕੇ ਕਿ ਇਸ ਵਚਨ ਦੀ ਜ਼ਬਾਨ ਅਜਿਹੀ ਰਖੀ ਗਈ ਸੀ ਜਿਹੜੀ ਸਾਰੇ ਦੇ

ਸਾਰੇ ਧੜਿਆਂ ਤੇ ਸ੍ਰੇਣੀਆਂ ਨੂੰ ਪ੍ਰਭਾਵਤ ਕਰੇ, ਇਸ ਵਿਚ ਕੁਝ ਮਤਭੇਦ ਵਾਲੇ ਮਸਲਿਆਂ ਦਾ ਕੋਈ ਵਰਣਨ ਨਹੀਂ ਸੀ।ਪੁਰਾਤਨ ਦਸਤਕਾਰੀਆਂ ਅਤੇ ਕ੍ਰਿਸ਼ੀ ਦੀ ਬਰਬਾਦੀ, ਜਿਸਦੇ ਸਿਰ ਉਤੇ ਭਾਰਤੀ ਸਦੀਆਂ ਤੋਂ ਪਲਦੇ ਆਏ ਸਨ, ਭਾਰਤ ਦੀ ਆਰਥਕ ਬਰਬਾਦੀ ਦਾ ਕਾਰਨ ਦੱਸੀ ਗਈ ਸੀ। ਇਸ ਵਿਚ ਭਾਰਤ ਦੀ ਪੂੰਜੀ ਦੇ ਬਰਤਾਨੀਆਂ ਨੂੰ ਨਿਕਾਸ ਵਾਲੇ ਨਵੇਂ ਰੂਪਾ ਦਾ ਵੀ ਜਿਕਰ ਸੀ। ਨਵੀਨ ਉਦਯੋਗਾ ਦਾ ਕੋਈ ਵਰਣਨ ਨਹੀਂ ਸੀ ਜਿਹੜੇ ਆਪ ਬਰਤਾਨਵੀ ਸਾਮਰਾਜ ਦੇ ਸਿਕਾਰ ਸਨ। ਰਾਜਨੀਤਕ ਬਰਬਾਦੀ ਦਾ ਕਾਰਨ "ਵਿਦਿਅਕ ਪ੍ਰਣਾਲੀ" ਦੱਸਿਆ ਗਿਆ ਸੀ, ਜਿਹੜਾ ਕਿ ਬਿਲਕੁਲ ਹੀ ਯੋਗ ਕਾਰਨ ਨਹੀਂ ਸੀ। ਰੂਹਾਨੀ ਗਿਰਾਵਟ ਦਾ ਕਾਰਨ ਭਾਰਤੀਆ ਉਤੇ ਹਥਿਆਰ ਨਾ ਰਖਣ ਦੀ ਪਾਬੰਦੀ ਦੱਸਿਆ ਗਿਆ ਸੀ। ਇਸ ਦੇ ਉਲਟ ਅੰਦਰੂਨੀ ਸੁਰਖਿਆ ਵਾਸਤੇ ਵੀ ਵਿਦੇਸੀ ਸੈਨਾ ਉੱਤੇ ਨਿਰਭਰ ਹੋਣਾ ਪੈ ਰਿਹਾ ਸੀ। ਇਹ ਸਭ ਕੁਝ ਗਾਧੀ ਜੀ ਦੀ ਅਹਿੰਸਕ ਸਿਵਲ ਨਾਫ਼ਰਾਨੀ ਨੂੰ ਸੁਤੰਤ੍ਰਤਾ ਸੰਗ੍ਰਾਮ ਦਾ ਬਹੁਤ ਵਧੀਆ ਹਥਿਆਰ ਸਿੱਧ ਕਰਦਾ ਸੀ :

> ਸ ਨੂੰ ਅਹਿਸਾਸ ਹੈ ਕਿ ਸਾਡੇ ਸੁਤੰਤ੍ਰਤਾ ਪ੍ਰਾਪਤ ਕਰਨ ਦਾ ਸਭ ਤੋਂ ਪ੍ਰਭਾਵਕਾਰੀ ਤਰੀਕਾ ਹਿੰਸਾ ਨਹੀ। ਇਸ ਲਈ ਅਸੀਂ ਜਿਥੋਂ ਤਕ ਹੋ ਸਕੇ ਆਪਣੇ ਆਪ ਨੂੰ ਬਰਤਾਨਵੀ ਸਰਕਾਰ ਨਾਲੋਂ ਤੋੜਨ ਤੇ ਸਿਵਲ ਨਾਫਰਮਾਨੀ ਅੰਦੋਲਨ ਚਲਾਉਣ ਦੀ ਤਿਆਰੀ ਕਰਾਗੇ ਜਿਸ ਵਿਚ ਕਰ ਨ ਦੇਣਾ ਵੀ ਸ਼ਾਮਲ ਹੋਵੇਗਾ। ਸਾਡਾ ਨਿਸਚਾ ਹੈ ਕਿ ਜੇ ਅਸੀਂ ਆਪਣੀ ਪੂਰੀ ਸਹਾਇਤਾ ਬੰਦ ਕਰ ਦਈਏ ਅਤੇ ਟੈਕਸ ਦੇਣ ਤੋਂ ਨਾਹ ਕਰ ਦੇਈਏ ਤਾ ਇਸ ਗੈਰ ਮਨੁਖੀ ਰਾਜ ਦਾ ਅੰਤ ਵੀ ਨਿਸਚਤ ਹੈ।

ਇਸ ਤੋਂ ਪਿਛੋਂ ਇਕ ਵਾਕ ਵਿਚ ਕਾਂਗਰਸ ਦੀਆ ਸਮੇਂ ਸਮੇਂ ਹੋਣ ਵਾਲੀਆ ਹਦਾਇਤਾਂ ਨੂੰ ਸਿਰ ਮੱਥੇ ਮੰਨਣ ਬਾਰੇ ਸੀ ਕਿਉਂਕਿ ਇਹ ਹਦਾਇਤਾ ਪੂਰਨ ਸ੍ਵਰਾਜ ਦੀ ਪ੍ਰਾਪਤੀ ਲਈ ਮਿਲਣੀਆ ਸਨ।

ਇਸ ਵਿਚੋਂ ਸਮਾਜਵਾਦੀ ਵਿਚਾਰ ਦੀ ਝਲਕ ਨਹੀਂ ਸੀ ਪੈਂਦੀ। ਨੁਕਤੇ ਸਾਮਲ ਨਹੀਂ ਸਨ। ਤਰੀਕਾ ਵੀ ਵਖਰਾ ਸੀ। ਕਾਰਜ ਸਾਧਕ ਕਮੇਟੀ ਨੇ ਵਿਦੇਸੀ ਹਾਕਮਾ ਨੂੰ ਆਪਣੇ ਦਿਲਾ ਵਿਚ ਤਬਦੀਲੀ ਪੈਦਾ ਕਰਨ ਦੀ ਅਪੀਲ ਕੀਤੀ ਸੀ ਜਿਸ ਦੀ ਸਫਲਤਾ ਇਸ ਗਲ ਉਤੇ ਨਿਰਭਰ ਸੀ ਕਿ ਹਾਕਮ ਸ੍ਰੇਣੀ ਇਸ ਬਾਰੇ ਕੀ ਦ੍ਰਿਸਣੀਕੋਨ ਅਪਣਾਉਂਦੀ ਹੈ।

ਗਾਂਧੀ ਜੀ ਨੇ ਆਪਣੇ ਅਖਬਾਰ 'ਯੰਗ਼ ਇੰਡੀਆ' ਵਿਚ ਇਕ ਲੇਖ ਦੁਆਰਾ

ਸ਼ਾਸਨ ਸੁਧਾਰ ਦੇ ਗਿਆਰਾਂ ਨੁਕਤਿਆ ਦਾ ਜਿਕਰ ਕੀਤਾ। ਇਹ ਵੀ ਲਿਖਿਆ ਕਿ ਜੇ ਲਾਰਡ ਇਰਵਨ ਇਹ ਗਿਆਤਾਂ ਦੇ ਗਿਆਰਾਂ ਨੁਕਤੇ ਮੰਨ ਲਵੇ ਤਾਂ ਸਿਵਲ ਨਾ ਫੁਰਮਾਨੀ ਦਾ ਅੰਦੋਲਨ ਵਾਪਸ ਲਿਆ ਜਾ ਸਕਦਾ ਸੀ। ਉਹ ਹਾਲੀਂ ਵੀ ਨਿਸਚਤ ਨਹੀਂ ਸੀ ਕਿ ਉਨ੍ਹਾ ਨੇ ਕਿਸ ਯੋਜਨਾ ਅਨੁਸਾਰ ਚਲਣਾ ਹੈ। ਜਦੋਂ ਪ੍ਰਸਿੱਧ ਭਾਰਤੀ ਕਵੀ ਰਾਬਿੰਦ੍ਰ ਨਾਥ ਟੈਗੋਰ ਨੇ, ਜਿਹੜਾ ਕਿ ਗਾਧੀ ਜੀ ਨਾਲੋਂ ਕਿਤੇ ਵਧੀਕ ਅਗਰਗਾਮੀ ਸੀ, ਪੁਛਿਆ ਤਾਂ ਗਾਧੀ ਜੀ ਨੇ ਉੱਤਰ ਦਿੱਤਾ :

> ਮੈਂ ਦਿਨ ਰਾਤ ਇਸੇ ਗੱਲ ਉੱਤੇ ਵਿਚਾਰ ਕਰ ਰਿਹਾ ਹਾ ਅਤੇ ਮੈਨੂੰ ਹਨੇਰੇ ਵਿਚੋਂ ਚਾਨਣ ਦੀ ਕੋਈ ਵੀ ਚਿਣਗ ਆਉਂਦੀ ਵਿਖਾਈ ਨਹੀਂ ਦੇ ਰਹੀ।

6 ਮਾਰਚ ਨੂੰ ਉਸ ਨੇ ਇਰਵਨ ਨੂੰ ਇਕ ਪੱਤ੍ਰ ਵਿਚ ਲਿਖਿਆ ਕਿ ਇਰਵਨ ਉਸਦੇ ਬਿਆਨ ਕੀਤੇ ਗਿਆਰਾਂ ਨੁਕਤਿਆਂ ਉਤੇ ਅਮਲ ਕਰੇ ਨਹੀਂ ਤਾ ਉਸਨੂੰ ਬਰਤਾਨਵੀ ਕਾਨੂੰਨ ਉਸ ਢੰਗ ਨਾਲ ਤੋੜਨੇ ਪੈਣਗੇ ਜਿਹੜਾ ਕਿਰਸਾਣਾਂ ਤੇ ਜਨ ਸਮੂਹ ਨੂੰ ਸਮਝ ਆਉਂਦਾ ਸੀ। ਜਵਾਹਰ ਲਾਲ ਨਹਿਰੂ ਨੂੰ ਆਪਣੀ ਸ੍ਵੈ-ਜੀਵਨੀ ਵਿਚ ਲਿਖਣਾ ਪਿਆ :

> ਆਰਥਕ, ਰਾਜਨੀਤਕ ਤੇ ਸਮਾਜਕ ਸੁਧਾਰਾਂ ਦੀ ਲਿਸਟ ਤਿਆਰ ਕਰਨ ਦੀ, ਪਤਾ ਨਹੀਂ, ਕੀ ਤੁਕ ਸੀ, ਜਦੋਂ ਕਿ ਅਸੀਂ ਸੁਤੰਤ੍ਰਤਾ ਦੀ ਜ਼ਬਾਨ ਵਿਚ ਗੱਲ ਕਰਨ ਤੋਂ ਘਟ ਕੁਝ ਵੀ ਮੰਨਣ ਲਈ ਤਿਆਰ ਨਹੀਂ ਸਾਂ। ਕੀ ਗਾਂਧੀ ਜੀ ਸੁਤੰਤ੍ਰਤਾ ਸ਼ਬਦ ਦੀ ਵਰਤੋਂ ਉਨ੍ਹਾਂ ਅਰਥਾਂ ਵਿਚ ਹੀ ਕਰਦੇ ਸਨ ਜਿਨ੍ਹਾਂ ਵਿਚ ਅਸੀਂ। ਜਾ ਅਸੀਂ ਕੋਈ ਵਖਰੀ ਬੋਲੀ ਬੋਲਦੇ ਸਾ ?

## ਲੂਣ ਸਤਿਆਗ੍ਰਹਿ

ਅੰਤ ਗਾਧੀ ਜੀ ਨੇ ਫੈਸਲਾ ਦੇ ਦਿੱਤਾ। ਉਹ 12 ਮਾਰਚ 1930 ਵਾਲੇ ਦਿਨ 78 ਚੋਣਵੇਂ ਸਾਥੀਆ ਨੂੰ ਨਾਲ ਲੈ ਕੇ ਸਬਰਮਤੀ ਆਸਰਮ ਤੋਂ ਗੁਜਰਾਤ ਵਿਚ ਆਪਣੇ ਪਿੰਡ ਵਿਚੋਂ ਹੁੰਦੇ ਹੋਏ ਸਾਗਰ ਦੇ ਤੱਟ ਉਤੇ ਡੰਡੀ ਨਾ ਦੇ ਸਥਾਨ ਤੱਕ ੨00 ਮੀਲ ਤੁਰ ਕੇ ਜਾਣਗੇ। ਡੰਡੀ ਵਿਚ ਗਾਂਧੀ ਜੀ ਨੇ ਉਨ੍ਹਾ ਦੇ ਸਾਥੀ ਕਾਨੂੰਨ ਦੀ ਉਲੰਘਣਾ ਕਰਕੇ ਖੁਲ੍ਹਮ ਖੁਲ੍ਹਾ ਸਮੁੰਦਰ ਵਿਚ ਲੂਣ ਤਿਆਰ ਕਰਨ ਦਾ ਕੰਮ ਸ਼ੁਰੂ

ਕਰਨਗੇ। ਜਦੋਂ ਗਾਂਧੀ ਜੀ ਨੇ ਡੰਡੀ ਮਾਰਚ ਸ਼ੁਰੂ ਕੀਤਾ ਤਾਂ ਰਾਸ਼ਟ੍ਰੀ ਜਾਗ੍ਰਤੀ ਵਿਚ ਕੰਬਣੀ ਫੈਲ ਗਈ। ਕਿਰਸਾਣੀ ਅਕਾਰ ਦਾ ਇਹ ਮਨੁਖ ਜਦੋਂ ਹਥ ਵਿਚਲੀ ਖੂੰਡੀ ਉੱਤੇ ਝੁਕਿਆ ਤੁਰਿਆ ਜਾ ਰਿਹਾ ਸੀ ਤਾ ਪਿੰਡਾਂ ਦੇ ਲੋਕ ਇਸ ਮਹਾਤਮਾ ਨੂੰ ਵੇਖਣ ਆਉਂਦੇ ਜਿਹੜਾ ਕਾਨੂੰਨ ਤੋੜਣ ਲਈ ਤੁਰਿਆ ਹੋਇਆ ਸੀ, ਉਸ ਕਾਨੂੰਨ ਨੂੰ ਤੋੜਨ ਜਿਹੜਾ ਕਰਾ ਦੁਆਰਾ ਰੋਜ਼ ਦਾ ਜੀਵਨ ਦੁਰਬਲ ਕਰੀ ਜਾ ਰਿਹਾ ਸੀ। ਹੌਲੀ ਹੌਲੀ ਅਨੇਕਾਂ ਵਲੰਟੀਅਰ ਇਸ ਅਹਿੰਸਕ ਜਲੂਸ ਵਿਚ ਸ਼ਾਮਲ ਹੁੰਦੇ ਗਏ ਜਿਹੜਾ ਹੜ੍ਹ ਦੇ ਰੂਪ ਵਿਚ ਡੰਡੀ ਨੂੰ ਜਾ ਰਿਹਾ ਸੀ।

ਦੇਸ਼ ਦੇ ਵੱਡੇ ਵੱਡੇ ਸ਼ਹਿਰਾਂ ਦੀ ਹੇਠਲੀ ਮਧ ਸ਼੍ਰੇਣੀ ਵਿਚ ਸੁਤੰਤ੍ਰਤਾ ਦਾ ਜਜਬਾ ਦਿਨੋ ਦਿਨ ਵਧਦਾ ਗਿਆ। ਇਸ ਦਾ ਇਕ ਸਬੂਤ ਇਸ ਲਹਿਰ ਵਿਚ ਭਾਗ ਲੈਣ ਲਈ ਔਰਤਾਂ ਦੀ ਵੱਧ ਰਹੀ ਗਿਣਤੀ ਸੀ। 30 ਅਪ੍ਰੈਲ ਨੂੰ ਗਾਂਧੀ ਜੀ ਨੇ 'ਯੰਗ ਇੰਡੀਆ' ਵਿਚ ਭਾਰਤੀ ਔਰਤਾਂ ਨੂੰ ਅਪੀਲ ਕੀਤੀ ਸੀ ਕਿ ਉਹ ਚਰਖੇ ਲੈ ਕੇ ਕੱਤਣਾ ਸ਼ੁਰੂ ਕਰ ਦੇਣ ਅਤੇ ਘਰਾਂ ਦਾ ਪਰਦਾ ਤਿਆਗ ਕੇ ਅਜਿਹੀਆਂ ਦੁਕਾਨਾਂ ਦੇ ਅੱਗੇ ਧਰਨੇ ਮਾਰਨ ਜਿਹੜੀਆਂ ਸ਼ਰਾਬ ਜਾਂ ਵਿਦੇਸ਼ੀ ਵਸਤਾਂ ਵੇਚਦੀਆਂ ਹੋਣ। ਇਹ ਧਰਨੇ ਸਰਕਾਰੀ ਸੰਸਥਾਵਾਂ ਅੱਗੇ ਵੀ ਮਾਰਣ ਦੀ ਅਪੀਲ ਸੀ। ਇਸ ਤੋਂ ਪਹਿਲਾਂ ਸੀ. ਆਰ. ਦਾਸ, ਮੋਤੀ ਲਾਲ ਨਹਿਰੂ ਆਦਿ ਰਾਸ਼ਟ੍ਰੀ ਨੇਤਾਵਾ ਦੇ ਘਰ ਦਿਆਂ ਨਾਲ ਸਬੰਧ ਰਖਦੀਆਂ ਕੁਝ ਚੋਣਵੀਆਂ ਇਸਤ੍ਰੀਆਂ ਜਾਂ ਵੱਡੇ ਸ਼ਹਿਰਾਂ ਦੇ ਕਾਲਜਾਂ ਦੇ ਵਿਦਿਆਰਥੀਆ ਨੇ ਹੀ ਰਾਸ਼ਟ੍ਰੀ ਅੰਦੋਲਨਾਂ ਵਿਚ ਭਾਗ ਲਿਆ ਸੀ। ਹੁਣ ਤਾਂ ਇਸ ਲਹਿਰ ਵਿਚ ਭਾਗ ਲੈਣ ਵਾਲੀਆਂ ਇਸਤ੍ਰੀਆਂ ਦੀ ਗਿਣਤੀ ਦਿਨ ਦੁਗਣੀ ਤੇ ਰਾਤ ਚੌਗੁਣੀ ਵਧਣ ਲੱਗੀ। ਕੇਵਲ ਦਿੱਲੀ ਵਿੱਚ ਹੀ, ਜਿਹੜਾ ਸਮਾਜਕ ਤੌਰ ਤੇ ਪਿਛਾਹ ਖਿਚੂ ਸ਼ਹਿਰ ਮੰਨਿਆ ਜਾਂਦਾ ਸੀ, 1600 ਦੇ ਲਗ ਪਗ ਇਸਤ੍ਰੀਆਂ ਰਾਜਨੀਤਕ ਅਮਲਾਂ ਵਿਚ ਭਾਗ ਲੈਣ ਦੇ ਦੋਸ਼ ਹੇਠ ਫੜੀਆਂ ਗਈਆਂ। ਬੰਬਈ ਦੀਆਂ ਮਧ-ਸ਼੍ਰੇਣੀ ਇਸਤ੍ਰੀਆਂ ਨੇ ਵੱਡੀ ਗਿਣਤੀ ਵਿਚ ਇਸ ਸੰਗ੍ਰਾਮ ਵਿਚ ਭਾਗ ਲਿਆ। ਇਹ ਗੱਲ ਤਾਂ ਬਰਤਾਨਵੀ ਲਿਖਾਰੀਆਂ ਨੇ ਵੀ ਲਿਖੀ ਕਿ ਸਿਵਲ ਨਾਫੁਰਮਾਨੀ ਨੇ ਹੋਰ ਕੁਝ ਨਹੀਂ ਤਾਂ ਇਸਤ੍ਰੀਆਂ ਦੀ ਜਾਗ੍ਰਤੀ ਵਿਚ ਬਹੁਤ ਵੱਡਾ ਹਿੱਸਾ ਪਾਇਆ। ਇਹ ਗੱਲ ਖੁਲ੍ਹਮ ਖੁਲ੍ਹਾ ਪ੍ਰਤੱਖ ਹੋ ਚੁੱਕੀ ਸੀ। ਇਸ ਨੇ ਔਰਤਾਂ ਦੀ ਜਾਗ੍ਰਤੀ ਦੇ ਖੇਤ੍ਰ ਵਿਚ ਕੁਝ ਹਫਤਿਆਂ ਵਿਚ ਹੀ ਉਹ ਕੁਝ ਕਰ ਵਿਖਾਇਆ ਜਿਰੜਾ ਸੱਤ ਅੱਠ ਦਹਾਕਿਆਂ ਦੀਆਂ ਸਮਾਜ ਸੁਧਾਰ ਲਹਿਰਾਂ ਵੀ ਨਹੀਂ ਸਨ ਕਰ ਸਕੀਆਂ।

ਉਧਰ ਅਪ੍ਰੈਲ ਮਈ ਦੀ ਕੜਕਦੀ ਧੁੱਪ ਵਿਚ ਅਨੇਕਾਂ ਛੋਟੇ ਵੱਡੇ ਲੋਕਾਂ ਨੇ ਲੂਣ ਸਤਿਆਗ੍ਰਹਿ ਵਿਚ ਭਾਗ ਲਿਆ। ਗਾਂਧੀ ਜੀ ਨੂੰ ਧਰਸਾਨਾ ਦੇ ਸਰਕਾਰੀ ਡਿਪੂ ਉਤੇ ਪਹੁੰਚ ਕੇ ਲੂਣ ਕਢਣ ਤੋਂ ਪਹਿਲਾਂ ਹੀ ਗ੍ਰਿਫਤਾਰ ਕਰ ਲਿਆ ਗਿਆ।

ਉਸ ਦੀ ਥਾਂ ਅੱਬਾਸ ਤਾਇਬਜੀ, ਜਿਹੜਾ ਬੰਬਈ ਦੇ ਰਾਸਟ੍ਰੀ ਮੁਸਲਮਾਨਾਂ ਦੇ ਵੱਡੇ ਘਰਾਣੇ ਦਾ ਦੂਰ ਦਾ ਰਿਸਤੇਦਾਰ ਸੀ, ਲਹਿਰ ਦਾ ਨੇਤਾ ਬਣਿਆ। ਉਸ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ। ਅਗਲੀ ਨੇਤਾ ਜੋਸੀਲੀ ਕਵੀ ਤੇ ਰਾਸਟ੍ਰਵਾਦੀ ਇਸਤ੍ਰੀ ਸਰੋਜਨੀ ਨਾਇਡੂ ਸੀ। 21 ਮਈ ਨੂੰ ਉਸ ਦੀ ਧਰਸਾਨਾ ਦੀ ਖਾਣ ਵਿਚ ਲੂਣ ਕਢਣ ਦੀ ਕੋਸਿਸ਼ ਦਾ ਇਕ ਅਮ੍ਰੀਕਨ ਪਤ੍ਰਕਾਰ ਵੈਬ ਮਿੱਲਰ ਨੇ, ਜਿਹੜਾ ਬੜੀ ਮੁਸਕਲ ਨਾਲ ਉਥੇ ਪਹੁੰਚਿਆ ਸੀ, ਖੋਲ੍ਹ ਨੇ ਵਰਣਨ ਕੀਤਾ ਹੈ :

ਮਾਰਚ ਸ਼ੁਰੂ ਕਰਨ ਤੋਂ ਪਹਿਲਾਂ ਮੈਡਮ ਨਾਇਡੂ ਨੇ ਅਰਦਾਸ ਕੀਤੀ ਜਿਸ ਵਿਚ ਹਰ ਇਕ ਨੇ ਝੁਕ ਕੇ ਪ੍ਰਾਰਥਨਾ ਕੀਤੀ। ਉਸ ਨੇ ਵੰਗਾਰਿਆ "ਭਾਰਤ ਦੀ ਇੱਜ਼ਤ ਤੁਹਾਡੇ ਹੱਥ ਵਿਚ ਹੈ... ਤੁਹਾਨੂੰ ਮਾਰ ਪਵੇਗੀ ਪਰ ਤੁਸੀਂ ਝੁਕਣਾ ਨਹੀਂ, ਇਥੋਂ ਤੱਕ ਕਿ ਤੁਸੀਂ ਕਿਸੇ ਦੀ ਲਾਠੀ ਦੇ ਉਤਰ ਵਜੋਂ ਹੱਥ ਨਹੀਂ ਚੁਕਣਾ" ਉਸ ਦੇ ਭਾਸਣਾਂ ਦਾ ਉੱਚੇ ਉੱਚੇ ਨਾਅਰਿਆਂ ਨਾਲ ਸ੍ਵਾਗਤ ਹੋਇਆ।

ਸਹਿਜੇ ਸਹਿਜੇ, ਪਰ ਸਾਂਤੀ ਪੂਰਵਕ ਖਾਣਾਂ ਤੱਕ ਅਧੀ ਮੀਲ ਦਾ ਜਲੂਸ ਤੁਰਿਆ......ਲੂਣ ਦੇ ਡਿਪੂਆਂ ਦੇ ਆਲੇ ਦੁਆਲੇ ਖਾਈਆਂ ਪੁੱਟ ਕੇ ਉਨ੍ਹਾਂ ਵਿਚ ਪਾਣੀ ਭਰ ਰਖਿਆ ਸੀ ਤੇ ਇਨ੍ਹਾਂ ਦੇ ਪਹਿਰੇ ਉਤੇ ਸੂਰਤ ਪੁਲਸ ਦੇ ਚਾਰ ਸੌ ਸਿਪਾਹੀ ਖੜੇ ਸਨ......ਅੱਧੀ ਦਰਜਨ ਬਰਤਾਨਵੀ ਅਫ਼ਸਰ ਉਨ੍ਹਾਂ ਦੇ ਸਿਰ ਉੱਤੇ ਖੜੇ ਹੁਕਮ ਦੇ ਰਹੇ ਸਨ। ਪੁਲਸ ਦੇ ਹਥ ਵਿਚ ਪੰਜ ਪੰਜ ਫੁਟ ਦੀਆਂ ਲੋਹੇ ਦੇ ਸੰਮਾਂ ਵਾਲੀਆਂ ਲਾਠੀਆਂ ਸਨ। ਲੋਹੇ ਦੀ ਕੰਡਿਆਲੀ ਵਾੜ ਦੇ ਅੰਦਰ ਪੰਝੀ ਬੰਦੂਕਚੀ ਤਿਆਰ ਬਰ ਤਿਆਰ ਖੜੇ ਸਨ।

.... ਪੁਲਸ ਅਧਿਕਾਰੀਆਂ ਨੇ ਲੋਕਾਂ ਨੂੰ ਨਵੇਂ ਪਾਸ ਕੀਤੇ ਆਦੇਸ਼ ਦੇ ਅਧੀਨ, ਜਿਸ ਹੇਠ ਪੰਜ ਤੋਂ ਵਧ ਬੰਦੇ ਇਕ ਥਾਂ ਇਕੱਠੇ ਨਹੀਂ ਸਨ ਹੋ ਸਕਦੇ, ਵੱਖ ਵੱਖ ਹੋਣ ਦਾ ਹੁਕਮ ਦਿੱਤਾ। ਇਕ ਚੁਣੇ ਹੋਏ ਦਸਤੇ ਨੇ ਸ਼ਾਂਤੀ ਨਾਲ ਇਸ ਹੁਕਮ ਦੀ ਉਲੰਘਣਾਂ ਕਰਦਿਆਂ ਅਗੇ ਵਧਣਾ ਜਾਰੀ ਰਖਿਆ......ਦਰਜਣਾ ਦੇਸੀ ਪੁਲਸ ਦੇ ਸਿਪਾਹੀਆਂ ਨੇ ਉਨ੍ਹਾਂ ਦੇ ਸਿਰਾਂ ਉਤੇ ਸੰਮਾਂ ਵਾਲੀਆਂ ਲਾਠੀਆਂ ਦੀ ਵਰਖਾ ਸ਼ੁਰੂ ਕਰ ਦਿੱਤੀ......ਇਕ ਵੀ ਬੰਦੇ ਨੇ ਲਾਠੀ ਵਿਰੁਧ ਹਥ ਨਹੀਂ ਚੁਕਿਆ......

ਮੈਨੂੰ ਨੰਗੀਆ ਖੋਪਰੀਆ ਨਾਲ ਵੱਜਦੀਆਂ ਲਾਠੀਆ ਦੀ ਅਵਾਜ਼ ਸੁਣਾਈ ਦੇ ਰਹੀ ਸੀ। ਦਰਸਕਾਂ ਦੀ ਭੀੜ ਹਮਦਰਦੀ ਵਿਖ ਚੀਖਾਂ ਮਾਰ ਮਾਰ ਕੇ ਖੜ੍ਹੀ ਕੰਬ ਰਹੀ ਸੀ।

. .ਦੋ ਤਿੰਨ ਮਿੰਟਾਂ ਵਿਚ ਹੀ ਧਰਤੀ ਉਤੇ ਜਿਸਮ ਹੀ ਜਿਸਮ ਵਿਛ ਗਏ। ਉਨ੍ਹਾਂ ਦੇ ਚਿੱਟੇ ਵਸਤ੍ਰਾਂ ਉਤੇ ਲਹੂ ਦੇ ਧੱਬੇ ਵੱਡੇ ਹੋ ਰਹੇ ਸਨ... . ਜਦ ਪਹਿਲੇ ਦਸ਼ਤੇ ਦੇ ਸਾਰੇ ਬੰਦੇ ਡਿਗ ਪਏ ਤਾਂ ਸਹਾਇਤਾ ਕਰਨ ਵਾਲੇ ਸਟ੍ਰੈਚਰ ਲਿਆ ਕੇ ਉਨ੍ਹਾਂ ਨੂੰ ਚੁੱਕ ਕੇ ਲੈ ਗਏ .....

ਫੇਰ ਦੂਜਾ ਦਸਤਾ ਅਗੇ ਵਧਿਆ ਜਦੋਂ ਕਿ ਉਨ੍ਹਾਂ ਦੇ ਨੇਤਾ ਉਨ੍ਹਾਂ ਨੂੰ ਸ਼ਾਤ ਰਹਿਣ ਦੀਆ ਅਪੀਲਾਂ ਕਰਦੇ ਰਹੇ। ਉਹ ਵੀ ਵਧਦੇ ਗਏ— .ਕੋਈ ਸੰਗੀਤ ਨਹੀ ਕੋਈ ਨਾਅਰੇ ਨਹੀਂ ਅਤੇ ਕੋਈ ਸੰਭਾਵਨਾ ਨਹੀਂ ਕਿ ਉਹ ਸ਼ਹੀਦ ਜਾ ਜਖਮੀ ਹੋਣ ਤੋਂ ਬਿਨਾ ਬਚ ਕੇ ਆ ਸਕਣਗੇ। ਪੁਲਸ ਆਈ ਅਤੇ ਉਸੇ ਤਰ੍ਹਾਂ ਮਸੀਨੀ ਢੰਗ ਨਾਲ ਦੂਜੇ ਦਸਤੇ ਉੱਤੇ ਵੀ ਟੁਟ ਪਈ... ਮੈਂ ਅਠਾਰਾ ਜਖਮੀ ਇਕੋ ਸਮੇਂ ਬਾਹਰ ਲਈ ਜਾਦੇ ਤੱਕੇ ਜਦੋਂ ਕਿ 42 ਹਾਲੀ ਵੀ ਖੂਨ ਵਿਚ ਲਥ ਪਥ ਧਰਤੀ ਉਤੇ ਪਏ ਸਟ੍ਰੈਚਰਾਂ ਦਾ ਇੰਤਜ਼ਾਰ ਕਰ ਰਹੇ ਸਨ।

ਉਸ ਤੋਂ ਪਿਛੋਂ ਪੁਲਸ ਦਾ ਦਰਸ਼ਕਾਂ ਉਤੇ ਧਾਵੇ ਦਾ ਜ਼ਿਕਰ ਹੈ, ਜਿਹੜੇ ਪੰਜ ਤੋਂ ਵੱਧ ਬੰਦੇ ਇਕਠੇ ਹੋਣ ਉੱਤੇ ਪਾਬੰਦੀ ਵਾਲੇ ਆਦੇਸ਼ ਦੀ ਉਲੰਘਣਾ ਕਰ ਕੇ ਉਥੇ ਖੜੇ ਸਨ। ਮਿਲਰ ਦਾ ਆਪਣਾ ਪ੍ਰਤੀਕਰਮ ਸੀ :

ਕਈ ਵਾਰੀ ਅਣ-ਵਿਰੋਧੀ ਬੰਦਿਆ ਨੂੰ ਮਸ਼ੀਨੀ ਢੰਗ ਨਾਲ ਲਹੂ ਵਿਚ ਲਥ ਪਥ ਕਰਨ ਦਾ ਇਹ ਦ੍ਰਿਸ ਏਨਾ ਘਿਨਾਉਣਾ ਹੋ ਜਾਦਾ ਕਿ ਮੈਂ ਉਸ ਵਲ ਵੇਖ ਤਕ ਨਾ ਸਕਦਾ... . ਮੈ ਉਸ ਬੇਬਸੀ, ਗੁੱਸੇ ਤੇ ਘਿਰਣਾ ਦਾ ਬਿਆਨ ਨਹੀਂ ਕਰ ਸਕਦਾ ਜਿਹੜੀ ਉਥੇ ਖਲੋਤਿਆ ਮੈਨੂੰ ਹੋਈ. ... .

ਅਹਿੰਸਕ ਜਥੇਬੰਦੀ ਕਈ ਵਾਰੀ ਟੁਟਣ ਨੂੰ ਫਿਰਦੀ ਰਹੀ। ਨੇਤਾ ਗਾਧੀ ਜੀ ਦੇ ਸ਼ਬਦ ਚੇਤੇ ਕਰਵਾ ਕਰਵਾ ਕੇ ਲੋਕਾਂ ਨੂੰ ਰੋਕਦੇ ਰਹੇ। ਕਈ ਵਾਰੀ ਏਦਾ ਜਾਪਦਾ ਕਿ ਬੇ-ਹਥਿਆਰ ਪੁਲਸ ਉਤੇ ਟੁਟ ਪਵੇਗਾ। ਬਰਤਾਨਵੀ ਪੁਲਸ ਸੁਪਰਡੈਂਟ

ਆਪਣੇ ਬੰਦੂਕਚੀ ਲੈ ਕੇ ਪਹਾੜੀ ਉਤੇ ਚੜ੍ਹ ਗਿਆ। ਉਹ ਭੀੜ ਉਤੇ ਗੋਲੀ ਚਲਾਉਣ ਲਈ ਤਿਆਰ ਬਰ ਤਿਆਰ ਸਨ। ਪਰ ਫੇਰ ਵੀ ਨੇਤਾਵਾਂ ਨੇ ਵਾਲੰਟੀਅਰਾ ਨੂੰ ਰੋਕੀ ਰਖਿਆ।

ਉਸ ਦਿਨ ਸਵੇਰ ਦੇ ਗਿਆਰਾ ਵਜੇ ਹੀ ਗਰਮੀ ਦਾ ਕੋਈ ਅੰਤ ਨਹੀਂ ਸੀ। ਤਾਪਮਾਨ 116 ਦਰਜੇ ਫਾਰਨਹੀਟ ਹੋਇਆ ਹੋਇਆ ਸੀ। ਜਲੂਸ ਠੰਢਾ ਪੈਣ ਲਗਿਆ। 320 ਆਦਮੀ ਬੁਰੀ ਤਰ੍ਹਾਂ ਜ਼ਖਮੀ ਹੋ ਚੁੱਕੇ ਸਨ, ਦੋ ਸ਼ਹੀਦ ਹੋ ਗਏ ਸਨ, ਅਤੇ ਉਨ੍ਹਾਂ ਦੀ ਤਮੀਰਦਾਰੀ ਕਰਨ ਵਾਲੇ ਰਾਸ਼ਟ੍ਰਵਾਦੀ ਡਾਕਟਰ ਗਿਣਵੇਂ ਮਿਣਵੇਂ ਹੀ ਸਨ। ਜਦੋਂ ਮਿੱਲਰ ਨੇ ਇਹ ਕਹਾਣੀ ਸੰਸਾਰ ਦੀਆਂ ਅਖ਼ਬਾਰਾਂ ਨੂੰ ਭੇਜਣੀ ਚਾਹੀ ਤਾ ਪਹਿਲਾਂ ਤਾਂ ਉਸਨੂੰ ਮਨ੍ਹਾ ਹੀ ਕਰ ਦਿੱਤਾ ਗਿਆ ਤੇ ਜਦੋਂ ਆਗਿਆ ਵੀ ਦਿੱਤੀ ਤਾ ਕਟ ਕਟਵਾਕੇ, ਬਹੁਤ ਦੇਰ ਪਿਛੋਂ ਉਸ ਨੇ ਇਸ ਨੂੰ ਪੁਸਤਕ ਦੇ ਰੂਪ ਵਿਚ ਛਾਪਿਆ।

ਗਾਂਧੀ ਜੀ ਦੀ ਗ੍ਰਿਫਤਾਰੀ ਦੇ ਵਿਰੁਧ ਸਾਰੇ ਭਾਰਤ ਵਿਚ ਜਲੂਸ ਨਿਕਲ। ਬੰਬਈ ਦੇ ਭਿੰਡੀ ਬਾਜ਼ਾਰ ਅਤੇ ਵਡਾਲਾ ਦੀਆਂ ਲੂਣ ਦੀਆਂ ਖਾਣਾ ਵਿਚ ਫਸਾਦ ਵੀ ਹੋਏ। ਪਰ ਜਿਹੜੇ ਜਲੂਸ ਯੂਰਪੀ ਖੇਤ੍ਰਾਂ ਵਿਚੋ ਲੰਘੇ ਉਹ ਬਿਲਕੁਲ ਅਹਿੰਸਕ ਸਨ। ਮਦਰਾਸ ਵਿਚ ਪੁਲਸ ਨੇ ਮਾਰਨ ਲਗਿਆ ਕਿਸੇ ਦੋਸ਼ੀ ਨਿਦੋਸੀ ਦੀ ਤਮੀਜ਼ ਨਹੀ ਕੀਤੀ। ਬਰਤਾਨਵੀ ਕਪੜੇ ਦਾ ਬਾਈਕਾਟ ਸਭ ਤੋਂ ਵਧ ਬੰਗਾਲ, ਬਿਹਾਰ ਤੇ ਉੜੀਸਾ ਵਿਚ ਹੋਇਆ। ਯੂ. ਪੀ. ਦੇ ਕਿਰਸਾਣਾ ਤੇ ਜ਼ਿਮੀਦਾਰਾ ਨੂੰ ਮਾਮਲਾ ਦੇਣ ਤੋਂ ਵਰਜਿਆ ਗਿਆ। ਅਤੇ ਅਕਤੂਬਰ ਤੋਂ ਪਿਛੋਂ ਕਿਰਸਾਣਾ ਨੂੰ ਮਨ੍ਹਾ ਕਰ ਦਿੱਤਾ ਗਿਆ ਕਿ ਉਹ ਜ਼ਿਮੀਂਦਾਰਾਂ ਨੂੰ ਮਾਮਲਾ ਨਾ ਦੇਣ। ਕੇਂਦਰੀ ਪ੍ਰਾਂਤਾ ਵਿਚ ਜੰਗਲਾਤ ਦੇ ਟੈਕਸਾ ਵਿਰੁਧ ਸਤਿਆਗ੍ਰਹਿ ਕੀਤਾ ਗਿਆ। ਕਰਨਾਟਕ ਵਿਚ ਵੀ ਟੈਕਸ ਨਾ ਦੇਣ ਦਾ ਅੰਦੋਲਨ ਸਫਲ ਰਿਹਾ।

ਲਹਿਰ ਤੇਜ਼ੀ ਨਾਲ ਫੈਲਣ ਲੱਗੀ ਅਤੇ ਦੇਸ਼ ਦੇ ਦੂਰ ਦੁਰੇਡੇ ਇਲਾਕਿਆਂ ਵਿਚ ਪਹੁੰਚ ਗਈ। ਉੱਤਰ ਪੱਛਮੀ ਸੀਮਾਂ ਦੇ ਪਹਾੜੀ ਇਲਾਕਿਆਂ ਦੇ ਪਠਾਣ ਆਦਿ ਵਾਸੀਆਂ ਨੇ ਸਮੇਂ ਸਮੇਂ ਬਰਤਾਨਵੀ ਰਾਜ ਦਾ ਵਿਰੋਧ ਕੀਤਾ। ਪਰ ਡੇਰਾ ਅਸਮਾਇਲ ਖ਼ਾ, ਪਿਸ਼ਾਵਰ, ਅਤੇ ਬੰਨੂੰ ਕੁਹਾਟ ਦੀ ਦਰਿਆਈ ਵਾਦੀ ਦੇ ਲੋਕ ਸਥਾਨਕ ਰਾਜਿਆ ਦੇ ਅਧੀਨ ਸ਼ਾਂਤਮਈ ਕਿਰਸਾਨੀ ਜੀਵਨ ਜੀਉਂ ਰਹੇ ਸਨ। ਪਿਸ਼ਾਵਰ ਦੇ ਨੇੜੇ ਉਤਮਨਜਾਈ ਨਾਂ ਦਾ ਇਕ ਪਿੰਡ ਹੈ ਜਿਥੋ ਦੇ ਸਰਦਾਰ ਖਾਨ ਅਬਦੁਲ ਗਫ਼ਾਰ ਖਾਨ ਨੇ ਪਹਿਲੀ ਪਠਾਣ ਵਿਦਿਅਕ ਸਭਾ ਦੀ ਨੀਂਹ ਰੱਖੀ। ਉਸ ਨੂੰ 1919 ਦੇ ਹਿਜਰਤ ਤੇ ਅਫ਼ਗਾਨ ਪੱਖੀ ਅੰਦੋਲਨਾਂ ਵਿਚ ਹਿੱਸਾ ਲੈਣ ਦੇ ਦੋਸ਼ ਹੇਠ ਪਹਿਲਾਂ ਤਾ ਕੈਦ ਰਖਿਆ ਗਿਆ ਫੇਰ ਉਸ ਨੂੰ ਪ੍ਰਾਤ ਵਿਚੋਂ ਵੀ ਜਲਾਵਤਨ ਰਖਿਆ ਗਿਆ

ਸੀ। ਉਹ 1929 ਤੋਂ ਪਹਿਲਾਂ ਹੀ ਵਾਪਸ ਪਰਤਿਆ ਸੀ। ਆਪਣੇ ਵੱਡੇ ਭਰਾ ਡਾਕਟਰ ਖਾਨ ਸਾਹਿਬ ਨਾਲ ਮਿਲ ਕੇ, ਜਿਹੜਾ ਕਿ ਨਵੀਨ ਵਿਦਿਆ ਲੈ ਚੁਕਿਆ ਸੀ, ਉਸ ਨੇ ਬਹੁਤ ਸਾਰੇ ਪਠਾਣਾਂ ਨੂੰ ਗਾਂਧੀ ਜੀ ਦੀ ਅਹਿੰਸਕ ਲਹਿਰ ਵਿਚ ਭਾਗ ਲੈਣ ਲਈ ਜਥੇਬੰਦ ਕੀਤਾ। ਅਬਦੁਲ ਗਫ਼ਾਰ ਖਾਨ ਜਿਸ ਦੇ ਆਚਾਰ ਅਤੇ ਦ੍ਰਿੜ੍ਹਤਾ ਦੀ ਧਾਕ ਸਾਰੇ ਦੇਸ਼ ਵਿਚ ਸੀ ਫ਼ਰੰਟੀਅਰ ਗਾਂਧੀ ਜੀ ਦੇ ਨਾਂ ਨਾਲ ਮਸਹੂਰ ਹੋ ਗਿਆ। ਉਸ ਨੇ ਪਠਾਣ ਜੀਰਗਾਹ ਜਾ ਕਬੀਲਾ ਪ੍ਰੀਸ਼ਦ ਨਾਂ ਦੀ ਪਹਿਲੀ ਰਾਸ਼ਟ੍ਰੀ ਸ਼ਾਖ਼ਾ ਦੀ ਸਥਾਪਨਾ ਕੀਤੀ। ਇਹ ਸਾਖ਼ਾ ਵੀ ਕਾਂਗਰਸ ਵਲੰਟੀਅਰ ਯੂਨਿਟਾਂ ਵਾਂਗ ਖ਼ੁਦ ਖ਼ਿਦਮਤਗਾਰਾਂ (ਰੱਬ ਦੇ ਸੇਵਕ) ਦੇ ਨਾਂ ਨਾਲ ਜਾਣੀ ਜਾਂਦੀ ਸੀ। ਵਰਦੀ ਦੇ ਰੰਗ ਤੋਂ ਉਹ ਲਾਲ ਕੁੜਤੀ ਨੇਤਾ ਵੀ ਕਹੇ ਜਾਣ ਲੱਗੇ। ਉਨ੍ਹਾਂ ਨੇ ਪਠਾਣੀ ਪ੍ਰਾਂਤ ਦੇ ਰਾਸ਼ਟ੍ਰੀ ਏਕੇ ਦੇ ਹੱਕ ਵਿਚ, ਬਸਤੀਵਾਦ ਦੇ ਵਿਰੁਧ ਅਤੇ ਦਸਤਕਾਰੀ ਵਿਚ ਕੰਮ ਕਰਨ ਵਾਲਿਆ ਦੇ ਪੱਖ ਵਿਚ ਕਾਰਵਾਈ ਸ਼ੁਰੂ ਕੀਤੀ। ਉਨ੍ਹਾਂ ਨੂੰ ਸਮੁੱਚੇ ਜਨ-ਸਮੂਹ ਦੀ ਸਹਾਇਤਾ ਮਿਲਣ ਲੱਗੀ — ਗ਼ਰੀਬ ਕਿਰਸਾਨਾ ਦੀ ਵੀ ਤੇ ਸ਼ਹਿਰੀ ਦਸਤਕਾਰੀ ਮਜ਼ਦੂਰਾਂ ਦੀ ਵੀ। 1930 ਤੱਕ ਖੁਦਾਏ ਖ਼ਿਦਮਤਗਾਰਾਂ ਦੀ ਗਿਣਤੀ ਕੋਈ 80,000 ਹੋ ਗਈ ਅਬਦੁਲ ਗਫ਼ਾਰ ਖਾਨ ਲਈ ਆਪਣੇ ਚੇਲਿਆਂ ਦੇ ਹਿੰਸਕ ਜਜ਼ਬਿਆਂ ਨੂੰ ਰੋਕਣਾ ਦੇਸ਼ ਦੇ ਦੂਜੇ ਭਾਗਾਂ ਦੇ ਗਾਂਧੀਵਾਦੀ ਨੇਤਾਵਾਂ ਨਾਲੋਂ ਕਿਧਰੇ ਮੁਸ਼ਕਲ ਸੀ।

ਪਿਸ਼ਾਵਰ ਵਿਚ 20 ਅਪ੍ਰੈਲ ਵਾਲੇ ਦਿਨ ਜਦੋਂ ਕਿਰਸਾਨਾਂ ਦੀ ਬਹੁਤ ਵੱਡੀ ਭੀੜ ਈਦ ਮਨਾਉਣ ਲਈ ਇਕਤ੍ਰ ਹੋਈ ਹੋਈ ਸੀ ਤਾਂ ਸਿਵਲ ਨਾ-ਫ਼ਰਮਾਨੀ ਅੰਦੋਲਨ ਸ਼ੁਰੂ ਹੋਣ ਵਾਲਾ ਸੀ। ਬਹੁਤ ਸਾਰੇ ਫ਼ਰੰਟੀਅਰ ਆਦਿ ਵਾਸੀ ਜਿਹੜੇ ਮੈਦਾਨਾਂ ਵਿਚ ਮੌਸਮੀ ਮਜ਼ਦੂਰੀ ਕਰ ਕੇ ਪਰਤੇ ਹੀ ਸਨ ਬਕਰੀਦ ਮਨਾਉਣ ਲਈ ਤਿਆਰ ਸਨ। ਜਦੋਂ ਪੁਲਸ ਨੇ ਸਥਾਨਕ ਨੇਤਾਵਾ ਨੂੰ ਗ੍ਰਿਫ਼ਤਾਰ ਕੀਤਾ ਤਾਂ ਸ਼ਹਿਰੀਆਂ ਨੇ ਵਿਰੋਧ ਕਰ ਕੇ ਉਨ੍ਹਾਂ ਨੂੰ ਪੁਲਸ ਤੋਂ ਛੁਡਵਾਣਾ ਚਾਹਿਆ। ਆਦਿ ਵਾਸੀ ਵੀ ਸਾਮਲ ਹੋ ਗਏ। ਜੋਸ ਵਧਦਾ ਗਿਆ ਅਤੇ ਦੋਵਾਂ ਪਾਸਿਆਂ ਤੋਂ ਗੋਲੀਆਂ ਚੱਲੀਆ। ਲੋਕ ਜਾਗ ਉੱਠੇ। ਬਰਤਾਨੀਆਂ ਦੀਆਂ ਅਸਲਾ ਲੈ ਕੇ ਆ ਰਹੀਆਂ ਗੱਡੀਆ ਅੱਗੇ ਬੰਨ੍ਹ ਲਾ ਦਿੱਤੇ ਗਏ। ਸਰਕਾਰੀ ਕਰਮਚਾਰੀ ਅਤੇ ਸਹਿਰ ਦੇ ਪਤਵੰਤੇ ਵਸਨੀਕਾ ਨੇ ਛਾਉਣੀ ਵਿਚ ਸ਼ਰਨ ਲਈ।

ਓਧਰ ਲੜਾਕੇ ਸਿੱਖ ਸੂਰਮੇ ਤੇ ਰਾਸ਼ਟ੍ਰਵਾਦੀ, ਅਕਾਲੀ, ਫ਼ੌਜ ਦੇ ਭਾਰਤੀ ਸਿਪਾਹੀਆਂ ਨੂੰ ਬਗ਼ਾਵਤ ਲਈ ਪਰੇਰ ਰਹੇ ਸਨ। ਜਦੋਂ ਰਾਇਲ ਗੜ੍ਹਵਾਲ ਰਾਈਫ਼ਲਜ ਦੀਆਂ ਦੋ ਪਲਟਣਾਂ ਨੂੰ ਪਠਾਣਾਂ ਉਤੇ ਗੋਲੀ ਚਲਾਉਣ ਦਾ ਹੁਕਮ ਹੋਇਆ ਤਾ ਉਨ੍ਹਾਂ ਨੂੰ ਉਨ੍ਹਾਂ ਦੇ ਇਕ ਸਾਥੀ ਚੰਦਰ ਸਿੰਘ ਗੜ੍ਹਵਾਲੀ ਨੇ ਵਰਜ ਦਿੱਤਾ। ਦੋਵੇਂ ਪਲਟਣਾਂ

ਨੇ ਗੋਲੀ ਚਲਾਉਣ ਤੋਂ ਨਾਂਹ ਕਰ ਦਿੱਤੀ ਅਤੇ ਆਪਣੇ ਮੁਸਲਮਾਨ ਪਠਾਣ ਭਰਾਵਾਂ ਨਾਲ ਭਰੱਪਣ ਜਤਾਉਣ ਲਗ ਪਏ। ਇਹ ਵੀ ਬਰਤਾਨਵੀ 'ਪਾੜੋ ਤੇ ਰਾਜ ਕਰੋ' ਨੀਤੀ ਦੀ ਕਮਜ਼ੋਰ ਸੀ। ਜੇ ਪਰਜਾ ਨੂੰ ਪਹਿਲਾਂ ਹੀ ਮਿਲ ਕੇ ਰਹਿਣ ਦੀ ਵਿਦਿਆ ਮਿਲ ਜਾਂਦੀ ਤਾਂ ਅੰਗਰੇਜ਼ਾਂ ਦੀ ਨੀਤੀ ਅਸਫ਼ਲ ਹੋ ਜਾਣੀ ਸੀ।

ਗੜ੍ਹਵਾਲੀ ਪਲਟਣਾ ਨੂੰ ਛਾਉਣੀ ਵਿਚ ਘੇਰ ਕੇ ਫੜ ਲਿਆ ਗਿਆ ਅਤੇ ਉਨ੍ਹਾਂ ਦਾ ਕੋਰਟ ਮਾਰਸ਼ਲ ਕਰ ਦਿੱਤਾ ਗਿਆ। ਉਨ੍ਹਾਂ ਦੇ ਕੁਝ ਨੇਤਾਵਾਂ ਉਤੇ ਗ਼ਦਰ ਦਾ ਦੋਸ਼ ਲਾ ਕੇ ਸਜ਼ਾ ਦਿੱਤੀ ਗਈ। ਪਰ ਮਈ ਦੇ ਸ਼ੁਰੂ ਵਿਚ ਅਫ਼ਰੀਦੀ ਤੇ ਮੁਹੰਮਦ ਕਬੀਲੇ ਪਹਾੜਾਂ ਤੋਂ ਜਥੇਬੰਦ ਹੋ ਕੇ ਪਿਸ਼ਾਵਰ ਵਲ ਨੂੰ ਜਾਗ੍ਰਿਤੀ ਵਿਚ ਭਾਗ ਲੈਣ ਲਈ ਨਿਕਲ ਤੁਰੇ। ਪੰਜਾਬ ਵਿਚ ਪਠਾਣਾਂ ਨਾਲ ਹਮਦਰਦੀ ਪ੍ਰਤੱਖ ਸੀ ਜਿਥੋਂ ਇਕ ਜੱਥਾ ਪਿਸ਼ਾਵਰ ਵਿਚ ਪਠਾਣਾਂ ਦੀ ਮਦਦ ਕਰਨ ਲਈ ਤਿਆਰ ਕਰ ਕੇ ਘੱਲਿਆ ਗਿਆ। ਇਹ ਜੱਥਾ ਬਰਤਾਨਵੀ ਸੈਨਾ ਨੇ ਜਿਹਲਮ ਨਦੀ ਕੋਲ ਰੋਕ ਲਿਆਂ। ਅੰਤ ਵਿਚ ਬਰਤਾਨਵੀ ਫ਼ੌਜ ਦੇ ਕੁਝ ਦਸਤੇ ਉੱਤਰ ਪੱਛਮੀ ਸੀਮਾਂ ਪ੍ਰਾਂਤ ਵਿਚ ਜਾ ਦਾਖ਼ਲ ਹੋਏ ਤੇ ਉਨ੍ਹਾਂ ਨੇ ਆਦਿ ਵਾਸੀਆਂ ਨੂੰ ਪਹਾੜੀਆਂ ਵਲ ਨੂੰ ਵਾਪਸ ਭਜਾ ਦਿੱਤਾ।

ਪੂਰਬੀ ਬੰਗਾਲ ਵਿਚ ਚਿਟਾਗਾਂਗ ਵਿਖੇ ਮੰਨੇ ਹੋਏ ਤ੍ਰਾਹਵਾਦੀ ਸੂਰਯਾ ਸੇਨ ਦੀ ਅਗਵਾਈ ਹੇਠ ਸਥਾਨਕ ਹੇਠਲੀ ਮੱਧ-ਸ਼੍ਰੇਣੀ ਦੇ ਨੌਜਵਾਨਾਂ ਨੇ ਸ਼ਸਤ੍ਰਬੱਧ ਜਾਗ੍ਰਿਤੀ ਦਾ ਯਤਨ ਕੀਤਾ। ਭਾਵ ਪੂਰਬੀ ਬੰਗਾਲ ਦੇ ਤੋਪ ਖਾਨਿਆਂ ਉਤੇ ਇਕੋ ਸਮੇਂ ਧਾਵੇ ਬੋਲਣ ਦਾ ਸੀ।

ਸੂਰਯਾ ਸੈਨ ਦੇ ਸਾਥੀਆਂ ਅੰਬੀਕਾ ਚੱਕ੍ਰਵਰਤੀ, ਸਥਾਨਕ ਕਾਂਗਰਸੀ, ਲੋਕ ਨਾਥ ਬੱਲ ਅਤੇ ਗਣੇਸ ਘੋਸ ਨੇ, ਜਿਹੜਾ ਬਾਅਦ ਵਿਚ ਪ੍ਰਸਿੱਧ ਕਮਿਊਨਿਸਟ ਬਣਿਆ, ਸਥਾਨਕ ਕਾਲਜ ਤੇ ਸਕੂਲ ਦੇ ਵਿਦਿਆਰਥੀਆ ਨੂੰ ਜਥੇਬੰਦ ਕੀਤਾ ਜਿਨ੍ਹਾਂ ਵਿਚ ਆਨੰਦ ਗੁਪਤਾ ਤੇ ਤੇਗਰਾ (ਟਾਈਗਰ-ਸ਼ੇਰ) ਬੱਲ ਵਰਗੇ ਨੌਜਵਾਨ ਮੁੰਡੇ ਅਤੇ ਕਲਪਨਾ ਦੱਤ ਤੇ ਪ੍ਰੀਤੀਲਤਾ ਵਡੇਡਰ ਜਿਹੀਆਂ ਸਾਹਸੀ ਨੌਜਵਾਨ ਕੁੜੀਆ ਵੀ ਸ਼ਾਮਲ ਸਨ।

ਸੂਰਯਾ ਸੈਨ ਨੇ ਭਾਰਤੀ ਗਣਤੰਤ੍ਰੀ ਸੈਨਾ, ਚਿਟਾਗਾਂਗ ਸ਼ਾਖ਼ਾ, ਦੇ ਨਾ ਇਕ ਮੈਨੀਫ਼ੈਸਟੋ ਜਾਰੀ ਕੀਤਾ ਜਿਸ ਵਿਚ ਭਾਰਤੀਆਂ ਨੂੰ ਬਰਤਾਨਵੀ ਰਾਜ ਵਿਰੁੱਧ ਜੰਗ ਲੜਨ ਦੀ ਅਪੀਲ ਸੀ। ਉਸ ਤੇ ਉਸ ਦੇ ਸਾਥੀਆਂ ਨੇ ਚਾਰ ਕੇਂਦਰਾ ਤੋਂ ਚਿਟਾਗਾਂਗ ਦੇ ਯੂਰਪੀਆਂ ਉਤੇ ਧਾਵਾ ਬੋਲ ਦਿੱਤਾ। ਪੋਲੀਸ ਦੇ ਤੋਪਖ਼ਾਨੇ ਉਤੇ ਹਮਲਾ ਬੋਲਣ ਵਾਲੇ 50 ਨੌਜਵਾਨ ਸਨ ਜਿਹੜੇ ਬਰਤਾਨਵੀ ਭਾਰਤੀ ਸੈਨਾ ਦੀਆ ਵਰਦੀਆ ਪਹਿਨ ਕੇ ਬੇ-ਰੂਪ ਹੋਏ ਹੋਏ ਸਨ। ਚਿਟਾਗਾਂਗ ਤੋਪਖ਼ਾਨੇ ਉਤੇ ਧਾਵਾ ਮਸ਼ਹੂਰ ਹੈ।

ਪਰ ਕਾਹਲੀ ਵਿਚ ਧਾੜਵੀ ਚੋਰੀ ਕੀਤੀਆਂ ਲੀਵਸ ਤੋਪਾ ਤੇ ਰਾਈਫ਼ਲਾਂ ਦੇ

ਗੋਲੇ ਗੋਲੀਆਂ ਲੈਣ ਵਿਚ ਅਸਫ਼ਲ ਰਹੇ। ਇਕ ਛੋਟੇ ਜਿਹੇ ਤੇ ਥੋੜ੍ਹੇ ਹਥਿਆਰਾਂ ਵਾਲੇ ਪੁਲਸ ਦੇ ਦਸਤੇ ਨੇ ਡੀ. ਆਈ. ਜੀ. ਪੁਲਸ ਦੇ ਅਧੀਨ ਉਨ੍ਹਾਂ ਉਤੇ ਧਾਵਾ ਬੋਲਿਆ ਤੇ ਉਨ੍ਹਾਂ ਨੂੰ ਸਹਿਰ ਛੱਡ ਕੇ ਪਹਾੜਾਂ ਵੱਲ ਨੂੰ ਭਜਾਣ ਵਿਚ ਸਫ਼ਲ ਹੋ ਗਿਆ। 22 ਮਈ ਨੂੰ ਕ੍ਰਾਂਤੀਕਾਰੀਆਂ ਵਿਚੋਂ 57 ਜਲਾਲਾਬਾਦ ਦੀ ਪਹਾੜੀ ਉਤੇ ਬਰਤਾਨਵੀ ਰਜਮੈਂਟ ਦੇ ਘੇਰੇ ਵਿਚ ਆ ਗਏ। ਫੇਰ ਵੀ ਉਨ੍ਹਾਂ ਵਿਚੋਂ ਕੁਝ ਗੁਰੀਲਾ ਲੜਾਈ ਲੜਨ ਲਈ ਬਚ ਨਿਕਲੇ। ਇਥੇ 64 ਬਰਤਾਨਵੀ ਸੈਨਿਕ ਮਰ ਚੁਕੇ ਸਨ। ਸਭ ਤੋਂ ਛੋਟਾ ਟੇਗਰਾ ਬੱਲ ਪਹਿਲੀ ਗੋਲੀ ਨਾਲ ਹੀ ਬੁਰੀ ਤਰ੍ਹਾਂ ਜਖਮੀ ਹੋ ਗਿਆ ਸੀ ਤੇ ਉਸ ਨੇ ਆਪਣੇ ਸਾਥੀ ਲੋਕ ਨਾਥ ਨੂੰ ਇਹ ਸ਼ਬਦ ਕਹਿ ਕੇ ਪ੍ਰਾਣ ਤਿਆਗ ਦਿੱਤੇ, "ਮੈਂ ਤਾਂ ਚਲਿਆ, ਪਰ ਮਰਦੇ ਦਮ ਤੱਕ ਮੁਕਾਬਲਾ ਕਰਨਾ।"

ਇਸ ਤੋਂ ਪਿਛੋਂ ਬੰਗ੍ਹਾਲ ਵਿਚ ਕ੍ਰਾਂਤੀਕਾਰੀ ਤ੍ਰਾਹਵਾਦ ਫੈਲ ਗਿਆ। ਅਗਸਤ ਵਿਚ ਢਾਕਾ ਮਿਡਫੋਰਡ ਹਸਪਤਾਲ ਦੇ ਸਕੂਲ ਦੇ ਇਕ ਵਿਦਿਆਰਥੀ ਬਿਨਾਏ ਬੋਸ ਨੇ ਇਕ ਵੱਡੇ ਬਰਤਾਨਵੀ ਪੁਲਸ ਅਫ਼ਸਰ ਨੂੰ ਆਪਣੀ ਗੋਲੀ ਦਾ ਸਿਕਾਰ ਬਣਾ ਲਿਆ ਤੇ ਆਪ ਭਗੋੜਾ ਹੋ ਗਿਆ। ਦਸੰਬਰ ਵਿਚ ਦੋ ਸਾਥੀ ਬਾਦਲ ਤੇ ਦਿਨੇਸ ਨੂੰ ਨਾਲ ਲੈ ਕੇ ਉਹ ਕਲਕੱਤੇ ਦੇ ਡਲਹੌਜ਼ੀ ਸੁਕੇਅਰ ਵਿਚ ਬਣੇ ਸਰਕਾਰੀ ਦਫ਼ਤਰ ਦੀ ਰਾਈਟ੍ਰਜ ਬਿਲਡਿੰਗ ਵਿਚ ਜਾ ਦਾਖਲ ਹੋਇਆ। ਇਥੇ ਉਨ੍ਹਾ ਨੇ ਜੇਲ੍ਹਾ ਦੇ ਆਈ. ਜੀ. ਨੂੰ ਆਪਣੀ ਗੋਲੀ ਦਾ ਨਿਸ਼ਾਨਾ ਬਣਾਇਆ ਅਤੇ ਬਰਾਂਡੇ ਵਿਚ ਭਜਦਿਆ ਜੋ ਵੀ ਯੂਰਪੀਆ ਸਾਹਮਣੇ ਆਇਆ ਉਸ ਉਤੇ ਗੋਲੀ ਚਲਾਉਂਦੇ ਗਏ। ਫੜੇ ਜਾਣ ਦੀ ਥਾਂ ਬਾਦਲ ਸਾਈਨਾਈਡ ਖਾ ਕੇ ਮਰ ਗਿਆ ਅਤੇ ਬਿਨੋਏ ਤੇ ਦਿਨੇਸ਼ ਨੇ ਆਪਣੇ ਆਪ ਨੂੰ ਗੋਲੀ ਮਾਰ ਲਈ। ਬਿਨੌਏ ਬੋਸ ਕੁਝ ਦਿਨਾਂ ਵਿਚ ਹੀ ਪ੍ਰਾਣ ਤਿਆਗ ਗਿਆ। ਪਰ ਦਿਨੇਸ਼ ਬਚ ਗਿਆ ਜਿਸ ਉਤੇ ਮੁਕੱਦਮਾ ਚਲਿਆ ਤੇ ਫ਼ਾਂਸੀ ਦੀ ਸਜ਼ਾ ਮਿਲੀ।

ਉੱਤਰ ਵਿਚ ਤ੍ਰਾਹਵਾਦ ਨੂੰ ਚੰਦਰ ਸੇਖਰ ਆਜਾਦ ਨੇ ਜੀਵਤ ਰਖਿਆ। ਪੁਲਸ ਨੇ ਉਸ ਦੇ ਸਾਥੀਆਂ ਨੂੰ ਫੜ ਲਿਆ ਅਤੇ ਉਸ ਦੇ ਹਥਿਆਰ ਪ੍ਰਾਪਤ ਕਰਨ ਦੇ ਸਾਧਨ ਵੀ ਲਭ ਲਏ। ਫ਼ਰਵਰੀ 1931 ਵਿਚ ਪੁਲਸ ਨੂੰ ਉਸ ਦੀ ਸੂਹ ਮਿਲੀ। ਤੇ ਜਦੋਂ ਤਕ ਉਹ ਅਲਾਹਾਬਾਦ ਦੇ ਐਲਫ਼੍ਰੈਡ ਪਾਰਕ ਵਿਚ ਸਹੀਦ ਨਹੀਂ ਹੋ ਗਿਆ, ਉਸ ਨੇ ਹਾਰ ਨਹੀਂ ਮੰਨੀ।

ਇਸ ਤੋਂ ਪਹਿਲਾਂ 1930 ਵਿਚ ਸਰਕਾਰ ਨੇ ਲਾਹੌਰ ਸਾਜਸ ਆਦੇਸ ਹੇਠ ਆਪਣੇ ਆਪ ਨੂੰ ਸਬੂਤ ਤੇ ਅਪੀਲ ਦਾ ਹੱਕ ਦਿਤੇ ਬਿਨਾ ਹੀ ਸਜਾ ਦੇਣ ਦੇ ਯੋਗ ਬਣਾ ਲਿਆ ਸੀ। ਜਿਸ ਦੇ ਫਲਸਰੂਪ ਭਗਤ ਸਿੰਘ ਤੇ ਉਸ ਦੇ ਸਾਥੀਆਂ ਸੁਖਦੇਵ ਤੇ ਰਾਜਗੁਰੂ ਨੂੰ 7 ਅਕਤੂਬਰ ਦੇ ਦਿਨ ਮੌਤ ਦੀ ਸਜਾ ਦੇ ਦਿੱਤੀ ਸੀ ਅਤੇ ਹੋਰਨਾ ਨੂੰ ਉਮਰ ਭਰ ਲਈ ਦੇਸ ਨਿਕਾਲਾ। ਇਨ੍ਹਾਂ ਵਿਚੋਂ ਕਈਆਂ ਨੂੰ ਪੋਰਟ ਬਲੇਅਰ (ਅੰਡੇਮਾਨ)

ਦੀ ਘੁਰਨਾ ਜੇਲ੍ਹ ਵਿਚ ਰਖਿਆ ਜਾਂਦਾ ਸੀ।

ਇਹ ਕ੍ਰਾਤੀਕਾਰ ਤ੍ਰਾਹਵਾਦੀ ਧਾਵੇ ਪੂਰਬੀ ਬੰਗਾਲ ਤੇ ਯੂ, ਪੀ. ਦੀ ਹੇਠਲੀ ਮੱਧ-ਸ੍ਰੇਣੀ ਦੇ ਯੁਵਕਾ ਦੀਆ ਦੇਸ ਭਗਤ ਰੁਚੀਆ ਦੀ ਵਿਆਖਿਆ ਕਰਦੇ ਹਨ। ਇਨ੍ਹਾ ਰੁਚੀਆ ਲਈ ਪਰੰਪਰਾਵਾਦੀ ·ਰਾਸਟ੍ਰਵਾਦੀ ਲਹਿਰਾ ਵਿਚ ਕੋਈ ਥਾਂ ਨਹੀ ਸੀ। ਉਨ੍ਹਾਂ ਦੇ ਕਿਆਸ ਨੂੰ ਗਾਂਧੀ ਦਾ ਅਹਿੰਸਕ ਮਤ ਵੀ ਨਹੀਂ ਸੀ ਭਾਉਂਦਾ। ਤ੍ਰਾਹਵਾਦ ਤੋਂ ਸਿਵਾ ਉਨ੍ਹਾਂ ਕੋਲ ਹੋਰ ਕੋਈ ਚਾਰਾ ਨਹੀਂ ਸੀ। ਪਰ ਉਨ੍ਹਾ ਦੇ ਆਪਣੇ ਹਿੰਸਕ ਅਮਲਾਂ ਵਿਚ ਹੀ ਉਨ੍ਹਾ ਦੀ ਆਪਣੀ ਮੌਤ ਦੇ ਬੀਜ ਸਨ। ਮੁੰਡੇ ਕੁੜੀਆਂ ਦੀ ਬਹਾਦਰੀ ਦੇ ਬਾਵਜੂਦ ਪੁਲਸ ਤੇ ਸਰਕਾਰ ਦੀ ਸ਼ਕਤੀ ਦੇ ਸਾਹਮਣੇ ਉਨ੍ਹਾਂ ਦਾ ਅਸਫਲ ਹੋਣਾ ਲਾਜਮੀ ਸੀ। ਬਰਤਾਨਵੀ ਵੀ ਘਬਰਾਏ ਹੋਏ ਨਹੀਂ ਸਨ ਜਾਪਦੇ। ਏਨਾ ਹੀ ਸੀ ਕਿ ਉਹ ਕ੍ਰਾਤੀਕਾਰੀ ਤ੍ਰਾਹਵਾਦੀ ਝੁਕਾਵਾ ਨੂੰ ਦਬਾਉਣ ਲਈ ਹੋਰ ਗੰਭੀਰ ਹੋ ਗਏ ਸਨ। ਇਕ ਕਾਰਨ ਇਹ ਵੀ ਸੀ ਕਿ ਤ੍ਰਾਹਵਾਦੀ ਹਮਲਿਆਂ ਨੂੰ ਜਨ-ਸਮੂਹ ਦੀ ਜਾਗ੍ਰਿਤੀ ਨਹੀ ਮਿਲੀ। ਜਨ-ਸਮੂਹ ਹਾਲੀ ਨਾ ਹੀ ਹਿੰਸਕ ਅਮਲਾ ਵਿਚ ਭਾਗ ਲੈਣ ਲਈ ਤਿਆਰ ਸੀ ਤੇ ਨਾਂ ਹੀ ਹਿੰਸਾ ਦੁਆਰਾ ਕ੍ਰਾਤੀ ਵਿਚ ਵਿਸ਼ਵਾਸ ਰਖਦਾ ਸੀ। ਕਾਰਨ ਇਹ ਕਿ ਉਨ੍ਹਾਂ ਨੂੰ ਜੱਥੇਬੰਦ ਕਰਨ ਵਿਚ ਕ੍ਰਾਂਤੀਕਾਰੀਆਂ ਦਾ ਕੋਈ ਹੱਬ ਨਹੀਂ ਸੀ ਤੇ ਉਂਜ ਵੀ ਉਨ੍ਹਾ ਨੂੰ ਰਾਜਨੀਤੀ ਦੀ ਸਿਖਲਾਈ ਨਹੀ ਸੀ ਮਿਲੀ ਹੋਈ।

ਏਸ ਤਰ੍ਹਾ ਦੀ ਜਾਗ੍ਰਿਤੀ ਦੱਖਣੀ ਮਹਾਰਾਸ਼ਟ੍ਰ ਦੇ ਸੋਲਾਪੁਰ ਵਿਚ ਵੀ ਆਈ। ਇਥੇ ਸਿਵਲ ਨਾ-ਫੁਰਮਾਨੀ ਲਹਿਰ ਦਾ ਉਦਘਾਟਨ ਸਥਾਨਕ ਕਾਂਗਰਸੀ ਕਮੇਟੀ ਦੀ ਸਥਾਪਤ ਕੀਤੀ "ਜੰਗੀ ਪ੍ਰੀਸਦ" ਨੇ ਕੀਤਾ। ਜਦੋਂ ਪੁਲਸ ਅਤੇ ਹੋਰ ਸਿਵਲ ਅਧਿਕਾਰੀ ਰੇਲਵੇ ਸਟੇਸਨ ਜਾ ਵੜੇ ਤਾ ਸਹਿਰ ਵਿਚ ਰਾਸ਼ਟਰੀ ਝੰਡਾ ਝੁਲਾ ਦਿੱਤਾ ਗਿਆ।

ਬਰਤਾਨਵੀ ਸਾਸਨ ਨੇ ਸੋਲਾਪੁਰ ਦੀਆ ਖ਼ਬਰਾਂ ਦੇਣੀਆਂ ਬੰਦ ਕਰ ਦਿੱਤੀਆਂ। ਇਸ ਬਗ਼ਾਵਤ ਨੂੰ ਦਬਾਉਣ ਲਈ 2,000 ਬਰਤਾਨਵੀ ਸਿਪਾਹੀ ਭੇਜਣੇ ਪਏ। ਇਕ ਰਜਮੈਂਟ ਯਾਰਕ ਸਾਇਰ ਦੀ ਸੀ ਤੇ ਦੂਜੀ ਉੱਤਰੀ ਆਇਰਲੈਂਡ ਦੇ ਅਲਸਟਰ ਦੀ। ਬਹੁਤ ਸਾਰੇ ਬਾਗ਼ੀ ਕ੍ਰਾਂਤੀਕਾਰੀਆ ਨੂੰ ਜਾ ਫਾਸੀ ਹੋਈ ਤੇ ਜਾਂ ਲੰਬੀ ਕੈਦ।

ਇਨ੍ਹਾ ਅਮਲਾਂ ਦੇ ਨਾਲ ਨਾਲ ਬਹੁਤ ਸਾਰੀਆਂ ਕਿਰਸਾਨੀ ਲਹਿਰਾਂ ਵੀ ਹੋਂਦ ਵਿਚ ਆਈਆ। ਚੌਥੇ ਦਹਾਕੇ ਦੇ ਕਰ-ਮਨਾਹੀ ਅੰਦੋਲਨ ਨੇ ਇਨ੍ਹਾਂ ਲਹਿਰਾਂ ਨੂੰ ਜਨਮ ਦਿੱਤਾ। ਪਰ ਇਨ੍ਹਾ ਦਾ ਅਸਲ ਕਾਰਨ ਭੋਂ-ਮਾਲਕਾਂ ਵਲੋਂ ਹਲਵਾਹਕਾਂ ਨਾਲ ਵਧੀਕੀ ਸੀ। ਸੰਸਾਰ ਪੂੰਜੀ ਸੰਕਟ ਕਾਰਨ ਕ੍ਰਿਸੀ ਉਪਜ ਦਾ ਅੰਤ੍ਰ-ਰਾਸਟ੍ਰੀ ਮੁੱਲ ਗਿਰ ਗਿਆ ਸੀ। ਜਦੋਂ ਵਿਕਰੀ ਵਿਚੋਂ ਕਿਰਸਾਨੀ ਮੁਨਾਫ਼ਾ ਘੱਟ ਗਿਆ ਤਾਂ ਉਹ ਭੋਂ-ਮਾਲਕਾਂ ਦੇ ਪੈਸੇ ਦੇਣ ਦੇ ਯੋਗ ਹੀ ਨਾ ਰਹੇ। ਉਹ ਭੋਂ ਮਾਲਕਾਂ ਨੂੰ ਕਿਰਾਇਆ ਨਹੀਂ

ਸਨ ਦੇ ਸਕਦੇ ਅਤੇ ਸਰਕਾਰ ਨੂੰ ਮਾਮਲਾ ਜਾਂ ਕਰ।

ਯੂ. ਪੀ. ਕਾਂਗਰਸ ਕਮੇਟੀ (ਜਿਸ ਦਾ ਜਵਾਹਰ ਲਾਲ ਪ੍ਰਧਾਨ ਸੀ) ਨੇ ਮਾਰਚ 1930 ਵਿਚ ਇਕ ਮਤਾ ਪਾਸ ਕੀਤਾ ਕਿ ਰਾਸ਼ਟ੍ਰੀ ਯੋਜਨਾ ਵਿਚ ਭੋਂ ਉਤੇ ਮਾਮਲਾ ਘਟਾਉਣਾ ਵੀ ਸ਼ਾਮਲ ਹੋਣਾ ਚਾਹੀਦਾ ਹੈ। ਇਸ ਦੇ ਨਾਲ ਹੀ ਸਭ ਕਰਜ਼ੇ ਮੁਆਫ਼ ਹੋ ਜਾਣੇ ਚਾਹੀਦੇ ਹਨ ਜਿਨ੍ਹਾਂ ਦੇ ਬਦਲੇ ਸ਼ਾਹੂਕਾਰਾਂ ਨੂੰ ਥੋੜ੍ਹਾ ਬਹੁਤ ਪੈਸਾ ਦਿੱਤਾ ਜਾਣਾ ਚਾਹੀਦਾ ਹੈ। ਭੋਂ ਮਾਲਕਾਂ ਕੋਲ ਹਲਵਾਹਕਾ ਨੂੰ ਬੇ-ਦਖ਼ਲ ਕਰਨ ਦੀ ਜਿਹੜੀ ਇਕਵਾਸ਼ੀ ਸ਼ਕਤੀ ਹੈ ਉਸ ਦਾ ਵੀ ਖ਼ਾਤਮਾ ਮੰਗਿਆ ਗਿਆ। ਕਾਂਗਰਸ ਕਾਰਜ ਸਾਧਕ ਕਮੇਟੀ ਨੇ ਕੇਵਲ ਪਹਿਲਾ ਹੀ ਨੁਕਤਾ ਪ੍ਰਵਾਨ ਕੀਤਾ ਜਿਸ ਨਾਲ ਭੋਂ-ਮਾਲਕਾਂ ਦੀ ਵੀ ਸੰਤੁਸ਼ਟੀ ਹੋ ਗਈ ਤੇ ਹਲਵਾਹਕਾਂ ਦੀ ਵੀ। ਦੂਜੇ ਨੁਕਤੇ ਅਪ੍ਰਵਾਨ ਹੋਏ।

ਮਾਮਲਾ ਮਨਾਹੀ ਅੰਦੋਲਨ ਅਵਧ ਦੇ ਅਲਾਹਾਬਾਦ ਜ਼ਿਲ੍ਹੇ ਵਿਚ ਸ਼ੁਰੂ ਹੋਇਆ ਜਿਥੇ ਐਮ. ਐਨ. ਰਾਇ ਤੇ ਉਸ ਦੇ ਸਾਥੀ ਪਿੰਡਾਂ ਵਿਚ ਸਮਾਜਵਾਦੀ ਵਿਚਾਰ ਫੈਲਾਉਣ ਦੇ ਆਸ਼ੇ ਨਾਲ ਕਾਂਗਰਸ ਵਿਚ ਆ ਸ਼ਾਮਲ ਹੋਏ ਸਨ। ਪੂਰਬੀ ਬੰਗਾਲ ਦੇ ਕਿਸ਼ੋਰ ਗੰਜ ਜ਼ਿਲ੍ਹੇ ਵਿਚ ਜਿੱਥੋਂ ਦੇ ਕਿਰਸਾਨ ਪਟਸਨ ਤੋਂ ਸਿਵਾ ਹੋਰ ਕੁਝ ਵੀ ਨਹੀਂ ਉਗਾਉਂਦੇ, ਸੰਸਾਰ ਵਿਚ ਮੰਦੇ ਦੇ ਫਲਸਰੂਪ ਪਟਸਨ ਦੀਆ ਕੀਮਤਾਂ ਬੁਰੀ ਤਰ੍ਹਾਂ ਗਿਰ ਗਈਆਂ ਜਿਨ੍ਹਾਂ ਦਾ ਪਟਸਨ ਦੇ ਕਾਸ਼ਤਕਾਰਾ ਉਤੇ ਬਹੁਤ ਬੁਰਾ ਅਸਰ ਹੋਇਆ। ਉਨ੍ਹਾਂ ਨੇ ਕਰਾਇਆ ਆਦਿ ਦੇਣਾ ਬੰਦ ਕਰ ਦਿੱਤਾ ਅਤੇ ਇਸ ਅਮਲ ਵਿਚ ਕਲਕੱਤੇ ਦੇ ਕਿਰਤੀਆਂ ਨੇ ਉਨ੍ਹਾ ਦਾ ਪੱਖ ਪੂਰਿਆ। ਕਿਸ਼ੋਰਗੰਜ ਦੀ ਇਹ ਕਿਰਸਾਨੀ ਲਹਿਰ ਵੀ ਸੈਨਾ ਦੀ ਸਹਾਇਤਾ ਨਾਲ ਦਬਾਉਣੀ ਪਈ। ਦਸੰਬਰ ਦੇ ਮਹੀਨੇ ਬੇਰਾੜ ਦੇ ਬੁਲਢਾਨਾ ਜ਼ਿਲ੍ਹੇ ਦੇ ਕਿਰਸਾਨਾਂ ਨੂੰ ਸਾਹੂਕਾਰਾਂ ਤੇ ਵਪਾਰੀਆ ਨੇ ਉਨ੍ਹਾ ਦੀ ਕਪਾਹ ਠੱਗ ਕੇ ਉਨ੍ਹਾਂ ਦਾ ਦਿਵਾਲਾ ਕੱਢ ਦਿੱਤਾ। ਸਥਾਨਕ ਭੋਂ-ਮਾਲਕਾਂ ਨੇ ਮੁਜ਼ਾਰਿਆ ਤੇ ਖੇਤ ਮਜ਼ਦੂਰਾ ਨਾਲ ਧੱਕਾ ਕਰਨਾ ਸ਼ੁਰੂ ਕਰ ਦਿੱਤਾ। ਬੁਲਦਾਨਾਂ ਦੇ ਕਿਰਤੀਆਂ ਤੇ ਕਿਰਸਾਨਾਂ ਨੇ ਇਕ ਕਿਰਸਾਨੀ ਸੰਘ ਸਥਾਪਤ ਕੀਤਾ ਜਿਸ ਨੇ ਮਾਮਲਾ, ਕਰ ਤੇ ਸੂਦ ਨਾ ਦੇਣ ਦਾ ਬੀੜਾ ਚੁਕਿਆ। ਜਥੇਬੰਦ ਕਿਰਸਾਨ ਵਲੰਟੀਅਰ ਬਰਤਾਨਵੀ ਕਰਮਚਾਰੀਆਂ ਦੀ ਪਰਵਾਹ ਨਾ ਕਰਦੇ ਹੋਏ ਪਿੰਡੋ ਪਿੰਡ ਢੋਲ ਵਜਾਉਂਦੇ ਮਾਮਲਾ ਆਦਿ ਨਾ ਦੇਣ ਦਾ ਸੱਦਾ ਦੇਣ ਲੱਗੇ। ਉਹ ਸਾਹੂਕਾਰਾ ਦੀ ਜਾਇਦਾਦ ਅਤੇ ਭੋਂ-ਮਾਲਕਾਂ ਦੀਆਂ ਫ਼ਸਲਾਂ ਜ਼ਬਤ ਕਰਦੇ ਅਤੇ ਉਨ੍ਹਾਂ ਦੇ ਘਰਾਂ ਨੂੰ ਅੱਗਾ ਲਾਉਂਦੇ ਤੁਰਦੇ ਗਏ। ਇਸ ਲਹਿਰ ਨੇ ਕਈ ਜ਼ਾਤਾਂ ਨੂੰ ਇਕਮੁਠ ਕਰ ਦਿੱਤਾ, ਹਿੰਦੂ ਕੀ ਤੇ ਮੁਸਲਮਾਨ ਕੀ, ਅਤੇ ਇਹ ਪੇਂਡੂ ਗ਼ਰੀਬਾਂ ਦੀ ਈਮਾਨਦਾਰ ਜਾਗ੍ਰਿਤੀ ਸਿੱਧ ਹੋਈ। ਇਥੇ ਵੀ ਪੁਲਸ ਦੀ ਸਹਾਇਤਾ ਲਈ ਫ਼ੌਜ ਭੇਜਣੀ ਪਈ ਤਦ ਜਾ ਕੇ ਇਹ ਅੰਦੋਲਨ ਕਾਬੂ ਵਿਚ

ਆਇਆ ।

ਅਜਿਹੀਆਂ ਕਿਰਸਾਨੀ ਲਹਿਰਾਂ ਵਲ ਸੰਸਾਰ ਲੋਕ ਰਾਇ ਦਾ ਧਿਆਨ ਤਾਂ ਕੀ ਜਾਣਾ ਸੀ । ਭਾਰਤ ਨੇ ਇਸ ਨੂੰ ਓਨਾ ਮਹੱਤਵ ਵੀ ਨਹੀਂ ਦਿੱਤਾ, ਜਿੰਨਾ ਗਾਂਧੀ ਜੀ ਦੇ ਡੰਡੀ ਮਾਰਚ ਨੂੰ ਮਿਲਿਆ ਸੀ । ਪਰ ਇਹ ਲਹਿਰਾਂ ਆਲ-ਇੰਡੀਆ ਕਿਸਾਨ ਸਭਾ ਦਾ ਮੁਢਲਾ ਰੂਪ ਸਨ ਜਿਸ ਨੇ ਬਾਅਦ ਵਿਚ ਲੋਕਾਂ ਅੰਦਰ ਇਹ ਜਾਗ੍ਰਿਤੀ ਤੇ ਚੇਤੰਨਤਾ ਪੈਦਾ ਕੀਤੀ ਕਿ ਉਨ੍ਹਾਂ ਦੀ ਗ਼ਰੀਬੀ ਤੇ ਦੁਰ ਦਸ਼ਾ ਦਾ ਮੂਲ ਕਾਰਨ ਬਰਤਾਨਵੀ ਸਾਮਰਾਜ ਹੀ ਸੀ । ਜਥੇਬੰਦ ਕਿਰਸਾਨ ਆਪਣੇ ਹਿੱਤਾਂ ਲਈ ਲੜਦੇ ਸਨ, ਪਰ ਉਨ੍ਹਾਂ ਦੀ ਸਹਿਰ ਦੇ ਸੂਰਮੇ ਕ੍ਰਾਂਤੀਕਾਰੀਆਂ ਨਾਲ ਵੀ ਪੂਰਨ ਹਮਦਰਦੀ ਸੀ । ਇਸ ਪ੍ਰਕਾਰ ਅਸੀਂ ਵੇਖਦੇ ਹਾਂ ਕਿ 1930 ਦੇ ਸਿਵਲ ਨਾ-ਫ਼ੁਰਮਾਨੀ ਅੰਦੋਲਨ ਤੋਂ ਜ਼ਨਤਕ ਲਹਿਰਾਂ ਨੇ ਕਈ ਰੰਗ ਬਦਲੇ ਅਤੇ ਇਹ ਕੋਈ ਜ਼ਰੂਰੀ ਨਹੀਂ ਸੀ ਇਨ੍ਹਾਂ ਦੀ ਜਥੇਬੰਦੀ ਕਿਸੇ ਪੱਖ ਤੋਂ ਵੀ ਗਾਂਧੀਵਾਦੀ ਅਹਿੰਸਾ ਨਾਲ ਮਿਲਦੀ ਜੁਲਦੀ ਸੀ ।

## ਸਰਕਾਰੀ ਪ੍ਰਤਿਕਰਮ

ਜਨਤਕ ਜਾਗ੍ਰਿਤੀਆਂ ਦੇ ਹਿੰਸਕ ਰੂਪ ਧਾਰਨ ਕਰਨ ਤੋਂ ਪਹਿਲਾਂ ਵੀ ਸਰਕਾਰੀ ਪ੍ਰਤੀਕਰਮ ਸ਼ਾਂਤ ਕਰਨ ਵਾਲਾ ਨਹੀਂ ਸੀ । ਇਹ ਉਕਸਾਉਣ ਵਾਲਾ ਵਧੇਰੇ ਸੀ । ਅਪ੍ਰੈਲ ਦੇ ਅੰਤਲੇ ਦਿਨਾਂ ਵਿਚ ਅਜਿਹੇ ਆਰਡੀਨੈਂਸ ਪਾਸ ਕੀਤੇ ਗਏ ਜਿਨ੍ਹਾਂ ਦੁਆਰਾ ਛਾਪੇਖਾਨਿਆਂ ਤੋਂ ਜ਼ਮਾਨਤਾਂ ਲਈਆਂ ਜਾਣ ਲਗੀਆਂ ਅਤੇ ਕਾਂਗਰਸ ਜਥੇਬੰਦੀਆਂ ਗ਼ੈਰ-ਕਾਨੂੰਨੀ ਕਰਾਰ ਦਿੱਤੀਆਂ ਗਈਆਂ, ਸਰਕਾਰ ਨੂੰ ਕਾਂਗਰਸ ਦੀ ਜਾਇਦਾਦ ਜ਼ਬਤ ਕਰਨ ਦਾ ਵੀ ਹੱਕ ਦੇ ਦਿਤਾ ਗਿਆ । ਜਿਹੜੇ ਕਾਨੂੰਨ ਦੀ ਉਲੰਘਣਾ ਕਰਦੇ ਸਨ ਉਨ੍ਹਾਂ ਦੀ ਟੋਲਿਆਂ ਵਿਚ ਗ੍ਰਿਫ਼ਤਾਰੀ ਕੀਤੀ ਜਾਂਦੀ ਸੀ ਅਤੇ ਮਈ ਦੇ ਸ਼ੁਰੂ ਵਿਚ ਕਾਂਗਰਸੀ ਨੇਤਾ ਜੇਲ੍ਹ ਵਿਚ ਬੰਦ ਕਰ ਦਿੱਤੇ ਗਏ । ਇਸ ਤੋਂ ਪਿਛੋਂ ਕਾਂਗਰਸ ਦੇ ਛੋਟੇ ਮੋਟੇ ਵਰਕਰਾਂ ਅਤੇ ਹਮਦਰਦਾਂ ਉਤੇ ਦਹਿਸ਼ਤ ਦਾ ਰਾਜ ਟੁੱਟ ਪਿਆ ।

ਕਾਂਗਰਸ ਨੇ ਇਕ ਗ਼ੈਰ-ਸਰਕਾਰੀ ਕਮਿਸ਼ਨ ਦੀ ਸਥਾਪਨਾ ਕੀਤੀ ਜਿਸ ਦਾ ਮਨੋਰਥ ਅਜਿਹੇ ਦੋਸ਼ਾਂ ਦੀ ਜਾਂਚ ਕਰਨਾ ਸੀ ਜਿਹੜੇ ਲੋਕਾਂ ਉਤੇ ਸਰਕਾਰ ਦੇ ਵਿਰੁਧ ਕਾਰਵਾਈ ਕਰਨ ਦੇ ਲਾਏ ਜਾਂਦੇ ਸਨ । ਕਮਿਸਨ ਦੇ ਨਤੀਜੇ 'ਦੀ ਕਾਂਗਰਸ ਇਨਡਿਕਟਮੈਂਟ (ਦੋਸ਼ ਆਰੋਪਣ)' ਨਾਂ ਥੱਲੇ ਛਾਪੇ ਗਏ ਅਤੇ ਇਸ ਵਿਚ ਭਾਰਤ ਦੇ ਵੱਖ ਵੱਖ ਭਾਗਾਂ ਵਿਚ ਸਰਕਾਰੀ ਅਤਿਆਚਾਰ ਦੀਆਂ ਅਨੇਕਾਂ ਮਿਸਾਲਾਂ ਸਨ । ਆਮ ਕਹਾਣੀਆਂ ਬਰਤਾਨਵੀ ਸਿਪਾਹੀਆਂ ਦੀਆਂ ਰਾਹੇ ਜਾਂਦਿਆਂ ਉਤੇ ਕੀਤੀਆਂ ਵਧੀਕੀਆਂ ਨਾਲ

ਸਬੰਧਤ ਸਨ, ਉਹ ਭਾਵੇਂ ਮਨੁੱਖ ਹੁੰਦੇ ਜਾਂ ਇਸਤ੍ਰੀਆ। ਅਜਿਹੀਆਂ ਵਾਰਦਾਤਾਂ ਅਜਿਹੇ ਸਹਿਰਾਂ ਦੀਆਂ ਸਨ, ਜਿਨ੍ਹਾਂ ਵਿਚ ਬਗਾਵਤਾਂ ਹੋ ਕੇ ਹਟੀਆ ਹੁੰਦੀਆਂ। ਮਦਰਾਸ ਵਿਚ ਇਕ ਗੱਲ ਪਹਿਲੀ ਵਾਰੀ ਵਾਪਰੀ ਜਿਹੜੀ ਬਾਅਦ ਵਿਚ ਹਰ ਥਾਂ ਹੋਈ।

> ਪੁਲਸ ਨੇ ਗ਼ੈਰ-ਕਾਨੂੰਨੀ ਇਕਤ੍ਰਤਾਵਾਂ ਵਿਚ ਭਾਗ ਲੈਣ ਵਾਲਿਆਂ ਨੂੰ ਸਜ਼ਾ ਦੇਣ ਦਾ ਇਕ ਨਵਾ ਢੰਗ ਲੱਭਿਆ। ਉਹ ਵੱਖ ਵੱਖ ਕੇਂਦਰਾਂ ਤੋਂ ਧਰਨਾ ਮਾਰਨ ਵਾਲਿਆ ਨੂੰ ਫੜ ਫੜ ਕੇ ਗੱਡੀ ਵਿਚ ਭਰ ਲੈਂਦੇ ਤੇ ਦੂਰ ਕਿਸੇ ਅਜਿਹੀ ਥਾਂ ਛੱਡ ਆਉਂਦੇ ਜਿਥੋਂ ਉਨ੍ਹਾਂ ਨੂੰ ਆਪਣੇ ਆਪ ਤੁਰ ਤੁਰਾ ਕੇ ਵਾਪਸ ਆਪਣੇ ਸ਼ਹਿਰ ਆਉਣਾ ਪੈਂਦਾ।

ਕਰਨਾਟਕ ਦੇ ਅੰਕੋਲਾ ਤੇ ਸਿੱਦਾਪੁਰ ਤਾਲੁਕਾਂ ਵਿਚ 330 ਪਰਵਾਰਾਂ ਦੀਆ ਜ਼ਮੀਨਾ ਜ਼ਬਤ ਕਰ ਲਈਆਂ ਗਈਆ ਜਿਸ ਨਾਲ ਕੋਈ ਦੋ ਹਜ਼ਾਰ ਬੰਦਿਆਂ ਉਤੇ ਅਸਰ ਹੋਇਆ। 166 ਘਰਾਂ ਉਤੇ ਛਾਪੇ ਮਾਰੇ ਗਏ ਅਤੇ ਉਨ੍ਹਾਂ ਦੀ ਕੁਰਕੀ ਕੀਤੀ ਗਈ। ਜਿਨ੍ਹਾ ਉਤੇ ਅਤਿਆਚਾਰ ਢਾਹੇ ਜਾਦੇ ਸਨ ਉਹ ਆਮ ਤੌਰ ਤੇ ਗ਼ਰੀਬ ਲੋਕ ਸਨ ਜਿਨ੍ਹਾ ਕੋਲ ਏਨੇ ਖ਼ਾਸ ਵਸੀਲੇ ਹੀ ਨਹੀਂ ਸਨ ਹੁੰਦੇ। ਸਿੱਦਾਪੁਰ ਵਿਚ 31 ਇਸਤ੍ਰੀਆਂ ਨੇ ਉਨ੍ਹਾਂ ਦੇ ਘਰਾ ਅੱਗੇ ਸਤਿਆਗ੍ਰਹਿ ਕਰ ਕੇ ਵਰਤ ਰੱਖੇ ਜਿਨ੍ਹਾਂ ਨੇ ਸਰਕਾਰ ਵਲੋਂ ਜ਼ਬਤ ਕਰ ਕੇ ਨਿਲਾਮ ਕੀਤੀਆਂ ਉਨ੍ਹਾਂ ਦੀਆ ਜਾਇਦਾਦਾ ਖਰੀਦੀਆਂ ਸਨ। ਪਰ ਹਾਲੀਂ ਵੀ ਇਸ ਤਰ੍ਹਾ ਨਿਲਾਮ ਕੀਤੀ ਜਾ ਰਹੀ ਜਾਇਦਾਦ ਨੂੰ ਖ਼ਰੀਦਣ ਵਾਲੇ ਆਮ ਸਨ, ਜਿਸ ਤੋਂ ਇਹ ਸਬੂਤ ਮਿਲਦਾ ਸੀ ਕਿ ਗਾਧੀਵਾਦੀ ਫ਼ਲਸਫ਼ੇ ਨੂੰ ਹਾਲੀਂ ਸਾਰੇ ਦੇ ਸਾਰੇ ਭਾਰਤ ਨੇ ਪ੍ਰਵਾਨ ਨਹੀਂ ਸੀ ਕੀਤਾ।

ਬੰਗਾਲ ਵਿਚ ਤਾ ਹਰ ਰੋਜ਼ ਹੀ ਪਬਲਿਕ ਉਤੇ ਗੋਲੀ ਚਲਦੀ ਸੀ ਤੇ ਲਾਠੀਚਾਰਜ ਹੁੰਦਾ ਸੀ। ਪੁਲਸ ਕਲਕੱਤਾ ਯੂਨੀਵਰਸਿਟੀ ਵਿਚ ਦਾਖ਼ਲ ਹੋ ਕੇ ਜਮਾਤਾਂ ਵਿਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਫੜ ਫੜ ਕੇ ਕੁਟਦੀ ਸੀ। ਗੁਜਰਾਤ ਦੇ ਕਿਰਸਾਨ ਸੀਮਾ ਪਾਰ ਕਰ ਕੇ ਬੜੌਦਾ ਦੀ ਰਿਆਸਤ ਵਿਚ ਜਾਣ ਲੱਗੇ। ਇਸ ਅਜੀਬ ਅਮਲ ਦਾ ਜਿਕਰ ਕਰਦਿਆ ਭਾਰਤੀਆਂ ਦੇ ਅੰਗਰੇਜ ਮਿਤ੍ਰ ਐਚ, ਐਨ, ਬਰੇਲਸਫ਼ੋਰਡ ਨੇ ਲਿਖਿਆ

> ਕਈਆ ਨੇ ਖੜ੍ਹੀਆਂ ਫ਼ਸਲਾ ਨੂੰ ਅੱਗ ਲਾ ਦਿੱਤੀ ਜਿਨ੍ਹਾਂ ਦੀ ਵਾਢੀ ਲਈ ਹੁਣ ਉਨ੍ਹਾ ਕੋਲ ਸਮਾਂ ਨਹੀਂ ਸੀ ਰਿਹਾ। ਮੈਂ ਉਨ੍ਹਾਂ ਦੇ ਇਕ ਕੈਂਪ ਵਿਚ

ਗਿਆ। ਉਨ੍ਹਾਂ ਨੇ ਆਰਜ਼ੀ ਕੁੱਲੀਆਂ ਪਾਈਆਂ ਹੋਈਆ ਸਨ, ਸਿਰਕੀਆਂ ਦੀਆਂ ਝੁਗੀਆਂ, ਧੁੱਪ ਤੋਂ ਉਨ੍ਹਾ ਉਤੇ ਖਜੂਰਾਂ ਦੇ ਪੱਤੇ ਸੁੱਟੇ ਹੋਏ ਸਨ......ਉਨ੍ਹਾਂ ਵਿਚੋਂ ਇਕ ਬਹੁਤ ਵੱਡੇ ਟੋਲੇ ਨੂੰ ਮੈਂ ਪੁਛਿਆ ਕਿ ਉਹ ਆਪਣੇ ਘਰ ਕਿਉਂ ਛੱਡ ਆਏ ਸਨ। ਘਰ ਦੀਆਂ ਸੁਆਣੀਆਂ ਨੇ ਇਕ ਦਮ ਸਿੱਧਾ ਜਿਹਾ ਉੱਤਰ ਦਿੱਤਾ, "ਕਿਉਂਕਿ ਮਹਾਤਮਾਂ ਜੀ ਵੀ ਆਪਣੇ ਘਰ ਨਹੀਂ ਕੈਦ ਵਿਚ ਹਨ", ਆਦਮੀਆਂ ਦਾ ਰੋਸ ਹਾਲੀ ਵੀ ਆਰਥਕ ਸੀ, "ਖੇਤੀ ਦਾ ਲਾਭ ਹੀ ਕੋਈ ਨਹੀਂ, ਸਭ ਮਾਮਲੇ ਵਿਚ ਚਲਾ ਜਾਂਦਾ ਹੈ।" ਇਕ ਦੋ ਨੇ ਕਿਹਾ "ਸ੍ਵਰਾਜ ਪ੍ਰਾਪਤ ਕਰਨ ਲਈ।"

ਬਰੇਲਸਫੋਰਡ ਨੇ ਇਸ ਬਾਰੇ ਵੀ ਖੋਲ੍ਹ ਕੇ ਲਿਖਿਆ ਕਿ ਸੂਰਤ ਪੋਲੀਸ ਵਾਪਸ ਪਰਤਣ ਵਾਲਿਆਂ ਨਾਲ ਕਿੰਨਾ ਭੈੜਾ ਸਲੂਕ ਕਰਦੀ ਸੀ।

ਪੱਛਮੀ ਬੰਗਾਲ ਦੇ ਮਿਦਨਾਪੁਰ ਜ਼ਿਲ੍ਹੇ ਵਿਚ ਗੋਰਖਾ ਸਿਪਾਹੀਆਂ ਤੇ ਪੁਲਸ ਨੇ ਅਜਿਹਾ ਤ੍ਰਾਹ ਦਾ ਰਾਜ ਚਲਾਇਆ ਕਿ ਔਰਤਾ ਦੀ ਇੱਜ਼ਤ ਤਕ ਨਹੀਂ ਛੱਡੀ। ਕਿਰਸਾਨਾ ਦੀਆਂ ਝੁਗੀਆ ਢਾਹੀਆ ਜਾ ਰਹੀਆ ਸਨ ਤੇ ਉਨ੍ਹਾਂ ਦਾ ਨਿਕ ਸੁਕ ਜਲਾਇਆ ਜਾ ਰਿਹਾ ਸੀ। ਪਰ ਉਹ ਸਭ ਕੁਝ ਬਰਦਾਸ਼ਤ ਕਰਦੇ ਰਹੇ। ਉਨ੍ਹਾਂ ਮਾਮਲਾ ਨਹੀਂ ਦਿੱਤਾ।

## ਪਹਿਲੀ ਗੋਲ ਮੇਜ਼ ਕਾਨਫ਼੍ਰੰਸ

1930 ਦੇ ਅੱਧ ਵਿਚ ਸਾਈਮਨ ਕਮਿਸ਼ਨ ਨੇ ਆਪਣੀ ਰਿਪੋਰਟ ਪੇਸ਼ ਕੀਤੀ। ਨਵੰਬਰ ਵਿਚ ਬਰਤਾਨਵੀ ਸਰਕਾਰ ਨੇ ਲੰਡਨ ਵਿਚ ਪਹਿਲੀ ਗੋਲ ਮੇਜ ਕਾਨਫਰੰਸ ਬੁਲਾਈ ਜਿਹੜੀ ਇਕ ਤਰ੍ਹਾ ਨਾਲ ਆਲ ਪਾਰਟੀਜ ਕਨਵੈਨਸਨ ਵਾਗ ਹੀ ਹੁੰਦੀ ਸੀ। ਇਸ ਦਾ ਸਭਾ ਪਤੀ ਰੈਮਜੇ ਮੈਕਡਾਨਲਡ ਖੁਦ ਸੀ। ਜਿਵੇਂ ਕਿ ਆਸ ਹੀ ਸੀ ਕਾਂਗਰਸ ਨੇ ਇਸ ਦਾ ਬਾਈਕਾਟ ਕੀਤਾ। ਦੂਜੇ ਭਾਰਤੀ ਪ੍ਰਤੀਨਿਧਾ, ਜਿਨ੍ਹਾਂ ਵਿਚ ਭਾਰਤੀ ਰਿਆਸਤਾ ਦੇ ਪ੍ਰਤੀਨਿਧ ਵੀ ਸਨ, ਨੇ ਅਜਿਹੀ ਇੰਡੀਅਨ ਫ਼ੈਡਰੇਸ਼ਨ ਦੀ ਸਥਾਪਨਾ ਲਈ ਪ੍ਰਵਾਨਗੀ ਦੇ ਦਿੱਤੀ ਜਿਸ ਵਿਚ ਲੋਕ ਰਾਜੀ ਸਰਕਾਰਾ ਹੋਣ ਅਤੇ ਜਿਸ ਵਿਚ ਰਿਆਸਤੀ ਸਰਕਾਰਾ ਵੀ ਸਾਮਲ ਕੀਤੀਆ ਜਾਣ। ਕਾਨਫ਼ਰੰਸ ਨੂੰ ਇਹੋ ਜਿਹੀ ਸ੍ਵੈ-ਸ਼ਾਸਨ ਪਦਵੀ ਮਨਜੂਰ ਸੀ ਜਿਸ ਵਿਚ ਕਾਰਜਕਾਰੀ ਮੰਤਰੀ ਮੰਡਲ ਹੁੰਦਾ ਦੀ ਸਰਕਾਰ ਤੇ ਪਰਜਾ ਪ੍ਰਤੀ ਸਾਝੀ ਜ਼ਿੰਮੇਵਾਰੀ ਹੁੰਦੀ।

ਇਸ ਤੋਂ ਛੇਤੀ ਹੀ ਪਿਛੋਂ ਕਾਗਰਸ ਕਾਰਜ ਸਾਧਕ ਕਮੇਟੀ ਦੇ ਉਹ ਮੈਂਬਰ ਰਿਹਾ ਕਰ ਦਿੱਤੇ ਗਏ ਜਿਹੜੇ ਕੈਦ ਵਿਚ ਸਨ। ਜਦੋਂ ਗੋਲ ਮੇਜ ਕਾਨਫ਼ਰੇਸ ਦੇ ਡੈਲੀਗੇਟ ਭਾਰਤ ਵਾਪਸ ਆਏ ਤਾਂ ਤੇਜ ਬਹਾਦਰ ਸਪਰੂ ਗਾਂਧੀ ਨੂੰ ਮਿਲਿਆ ਤੇ ਉਸ ਨੇ ਗਾਧੀ ਜੀ ਨੂੰ ਲਾਰਡ ਇਰਵਨ ਨਾਲ ਮੁਲਾਕਾਤ ਕਰਨ ਲਈ ਮਨਾ ਲਿਆ ਤਾ ਕਿ ਉਹ ਕਾਗਰਸ ਦੇ ਨਾ ਉਤੇ ਕੋਈ ਸਮਝੌਤਾ ਕਰ ਆਵੇ।

ਓਧਰ ਦਸੰਬਰ 1930 ਵਿਚ ਮੁਸਲਮ ਲੀਗ ਨੇ ਆਪਣੇ ਅਲਾਹਾਬਾਦ ਸਮਾਗਮ ਵਿਚ ਸਿਵਲ ਨਾ-ਫ਼ਰਮਾਨੀ ਅੰਦੋਲਨ ਦਾ ਖੂਬ ਵਿਰੋਧ ਕੀਤਾ। ਲਾਰਡ ਇਰਵਨ ਨੂੰ ਇਹ ਕਹਿਣ ਦਾ ਬਹਾਨਾ ਮਿਲ ਗਿਆ ਕਿ ਗਾਧੀ ਜੀ ਦੀ ਮੰਗ ਸਮੁੱਚੇ ਭਾਟਤ ਦੇ ਹਿੱਤਾ ਦੀ ਪ੍ਰਤੀਨਿਧਤਾ ਨਹੀਂ ਸੀ ਕਰਦੀ। ਕਾਗਰਸ ਵੀ ਇਸ ਗੱਲ ਨਾਲ ਸਹਿਮਤ ਸੀ।

## ਗਾਂਧੀ ਇਰਵਨ ਪੈਕਟ

17 ਫ਼ਰਵਰੀ ਤੋਂ 5 ਮਾਰਚ ਤੱਕ ਗਾਂਧੀ ਜੀ ਦੀ ਵਾਇਸਰਾਇ ਨਾਲ ਦਿੱਲੀ ਵਿਚ ਗੱਲਬਾਤ ਜਾਰੀ ਰਹੀ। ਕਾਗਰਸ ਦਾ ਸੁਤੰਤ੍ਰਤਾ ਮਤਾ ਅਤੇ 26 ਜਨਵਰੀ ਵਾਲਾ ਵਚਨ ਨਜ਼ਰ ਅੰਦਾਜ ਕਰ ਦਿੱਤੇ ਗਏ। ਇਸ ਗੱਲ ਦਾ ਨਹਿਰੂ ਅਤੇ ਦੂਜੇ ਖੱਬੇ ਧੜੇ ਦੇ ਮੈਂਬਰਾ ਨੂੰ ਬੜਾ ਦੁਖ ਹੋਇਆ। ਗਾਧੀ ਜੀ ਨੇ ਦੋਵੇਂ ਚੀਜਾ ਭੁਲਾ ਕੇ ਪਹਿਲੀ ਗੋਲ ਮੇਜ ਕਾਨਫ਼ਰੰਸ ਵਾਲੇ ਸਮਝੌਤਿਆਂ ਤੋਂ ਅੱਗੇ ਗੱਲਬਾਤ ਕਰਨਾ ਪ੍ਰਵਾਨ ਕਰ ਲਿਆ। ਸਰਕਾਰ ਵਲੋਂ ਥੋੜ੍ਹਾ ਭਰੋਸਾ ਮਿਲਣ ਉਤੇ ਸਿਵਲ ਨਾ-ਫੁਰਮਾਨੀ ਅੰਦੋਲਨ ਵਾਪਸ ਲਿਆ ਜਾਣਾ ਸੀ ਅਤੇ ਜਿਨ੍ਹਾ ਦਾ ਅੰਦੋਲਨ ਵਿਚ ਕੋਈ ਨੁਕਸਾਨ ਹੋਇਆ ਸੀ ਉਨ੍ਹਾਂ ਨੂੰ ਕੁਝ ਮੁਆਵਜ਼ਾ ਦਿਤਾ ਜਾਣ ਦਾ ਫ਼ੈਸਲਾ ਹੋਇਆ। ਜਦੋਂ 5 ਮਾਰਚ ਨੂੰ ਢਾਈ ਵਜੇ ਕਾਰਜ ਸਾਧਕ ਕਮੇਟੀ ਗਾਧੀ-ਇਰਵਨ ਪੈਕਟ ਦੇ ਨਤੀਜਿਆਂ ਉਤੇ ਵਿਚਾਰ ਕਰਨ ਲਈ ਬੈਠੀ ਤਾਂ ਮੈਂਬਰਾ ਵਿਚ ਬਹੁਤ ਮਤ-ਭੇਦ ਸੀ। ਕਈ ਇਸ ਨੂੰ ਜਿੱਤ ਸਮਝਦੇ ਸਨ ਕਿ ਵਾਇਸਰਾਇ ਫ਼ੈਸਲਾ ਕਰਨ ਲਈ ਤਿਆਰ ਹੋ ਗਿਆ ਸੀ। ਪਰ ਕਈ ਇਸ ਤੋਂ ਉੱਕਾ ਹੀ ਖ਼ੁਸ਼ ਨਹੀਂ ਸਨ। ਮਹਾਤਮਾ ਨੂੰ ਇਕ ਪਾਸੇ ਵੱਖਰਿਆ ਜਾ ਕੇ ਜਵਾਹਰ ਲਾਲ ਨੂੰ ਆਪਣੇ ਵਿਚਾਰ ਦਸਣੇ ਪਏ। ਨਹਿਰੂ ਨੇ ਬਾਅਦ ਵਿਚ ਲਿਖਿਆ :

ਸਮਝੌਤੇ ਦੇ ਦਫ਼ਾ ਦੋ (ਜਿਸ ਵਿਚ ਸਰਕਾਰ ਦੇ ਰੂਪ ਬਾਰੇ ਵਿਚਾਰ ਵਟਾਂਦਰਾ

ਕਰਨ ਦੀ ਸੰਭਾਵਨਾ ਮਿਲਦੀ ਸੀ) ਦਾ ਵਿਸ਼ਲੇਸ਼ਣ ਮੈਨੂੰ ਇਕ ਤਰ੍ਹਾਂ ਨਾਲ ਜ਼ਬਰਦਸਤੀ ਹੱਕ ਵਿਚ ਜਾਂਦਾ ਦਸਿਆ ਜਾ ਰਿਹਾ ਸੀ ਤੇ ਮੈਨੂੰ ਇਹ ਦਲੀਲ ਠੀਕ ਨਹੀਂ ਸੀ ਲਗ ਰਹੀ। ਪਰ ਮਹਾਤਮਾਂ ਨੇ ਹੌਲੀ ਹੌਲੀ ਠੰਢਾ ਕੀਤਾ.... ਇਕ ਦੋ ਦਿਨ ਤਾਂ ਮੈਂ ਆਪਣੇ ਆਪ ਵਿਚ ਹੀ ਵਿਸ ਘੋਲਦਾ ਰਿਹਾ — ਸਮਝ ਨਹੀਂ ਸੀ ਆਉਂਦੀ ਕੀ ਕਰਾਂ। ਇਸ ਸਮਝੌਤੇ ਨੂੰ ਰੋਕਣ ਜਾਂ ਇਸ ਵਿਚ ਵਿਘਨ ਪਾਉਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ.........

ਅਸਲ ਵਿਚ 5 ਮਾਰਚ ਨੂੰ ਹੀ ਇਸ ਸਮਝੌਤੇ ਉਤੇ ਦੋਹਾਂ ਧਿਰਾਂ ਦੇ ਦਸਖ਼ਤ ਹੋ ਗਏ ਸਨ ਤੇ ਇਸ ਦਾ ਨਾ ਗਾਂਧੀ-ਇਰਵਨ ਪੈਕਟ ਪੈ ਗਿਆ ਸੀ।

ਵਾਇਸਰਾਇ ਨਾਲ ਵਿਚਾਰ ਵਟਾਦਰੇ ਵਿਚ ਗਾਧੀ ਜੀ ਨੇ ਕੁਝ ਹੋਰ ਨੁਕਤੇ ਵੀ ਉਠਾਏ ਸਨ। ਇਕ ਤਾਂ ਅਜਿਹੇ ਕੈਦੀਆਂ ਨੂੰ ਰਾਜਖਿਮਾ ਦਾ ਹੁਕਮ ਸੀ ਜਿਨ੍ਹਾਂ ਨੂੰ ਵਿਸ਼ੇਸ਼ ਆਦੇਸ਼ਾਂ ਦੁਆਰਾ "ਹਿੰਸਕ ਦੋਸਾ ਲਈ ਸਜ਼ਾ" ਦਿੱਤੀ ਗਈ ਸੀ। ਅਸਲ ਵਿਚ ਗਾਂਧੀ ਜੀ ਨੇ ਇਨ੍ਹਾਂ ਆਦੇਸ਼ਾਂ ਨੂੰ ਹੀ ਵਾਪਸ ਲੈਣ ਲਈ ਕਿਹਾ ਸੀ। ਉਸ ਨੇ ਜਿਨ੍ਹਾਂ ਦੀ ਭੌਂ ਜ਼ਬਤ ਕੀਤੀ ਗਈ ਸੀ ਉਨ੍ਹਾਂ ਨੂੰ ਵੀ ਇਵਜ਼ਾਨਾ ਦੇਣ ਦੀ ਮੰਗ ਕੀਤੀ ਸੀ। ਉਸ ਨੇ ਸਰਕਾਰ ਨੂੰ ਲੂਣ ਉਤੇ ਅਜਾਰੇਦਾਰੀ ਰੱਖਣ ਤੋਂ ਵੀ ਮਨ੍ਹਾਂ ਕੀਤਾ ਸੀ। ਗਾਂਧੀ ਜੀ ਦੀਆਂ ਇਨ੍ਹਾਂ ਸਾਰੀਆਂ ਹੀ ਮੰਗਾਂ ਉਤੇ ਇਰਵਨ ਝੁਕਣ ਲਈ ਤਿਆਰ ਨਹੀਂ ਸੀ। ਹਾਂ, ਉਸ ਨੇ ਕੁਝ ਇਲਾਕਿਆਂ ਵਿਚ ਮਾਮਲਾ ਘੱਟ ਕਰਨ ਵਾਲੀ ਗੱਲ ਮੰਨੇ ਲਈ। ਪਰ ਗਾਂਧੀ ਜੀ ਦੀ ਭਗਤ ਸਿੰਘ, ਰਾਜ ਗੁਰੂ ਤੇ ਸੁਖਦੇਵ ਨੂੰ ਦਿੱਤੀ ਮੌਤ ਦੀ ਸਜ਼ਾ ਮੁਆਫ਼ ਹੋਣ ਵਾਲੀ ਮੰਗ ਨਾ ਮੰਨਣ ਬਾਰੇ ਉਹ ਦ੍ਰਿੜ੍ਹ ਸੀ, ਇਥੋਂ ਤਕ ਕਿ ਫ਼ੈਸਲੇ ਨੂੰ ਅਗੇ ਪਾਉਣ ਲਈ ਵੀ ਤਿਆਰ ਨਹੀਂ ਸੀ। ਉਨ੍ਹਾਂ ਨੂੰ 23 ਮਾਰਚ ਵਾਲੇ ਦਿਨ ਫ਼ਾਂਸੀ ਲਾ ਦਿਤਾ ਗਿਆ। ਕਈ ਹੋਰ ਪੱਖਾ ਤੋਂ ਵੀ ਸਰਕਾਰ ਨੇ ਆਪਣੀ ਦਬਾਊ ਨੀਤੀ ਵਿਚ ਕੋਈ ਤਬਦੀਲੀ ਨਹੀਂ ਲਿਆਦੀ ਅਤੇ ਗਾਧੀ ਜੀ ਉਨ੍ਹਾ ਰਿਆਇਤਾ ਨੂੰ ਮਨਵਾਣ ਵਿਚ ਅਸਫਲ ਰਹੇ, ਜਿਹੜੀਆਂ ਉਹ ਚਾਹੁੰਦੇ ਸਨ।

## ਕਰਾਚੀ ਕਾਂਗਰਸ

ਲਾਹੌਰ ਤੋਂ ਪਿਛੋਂ ਕਾਗਰਸ ਦਾ ਸਮਾਗਮ ਕੇਵਲ ਕਰਾਚੀ ਵਿਚ ਹੋਇਆ, 29 ਮਾਰਚ ਨੂੰ ਭਗਤ ਸਿੰਘ ਸੁਖਦੇਵ ਤੇ ਰਾਜ ਗੁਰੂ ਨੂੰ ਫ਼ਾਸੀ ਲੱਗਣ ਤੋਂ ਛੇ ਦਿਨ

ਪਿਛੋਂ । ਪੱਟਾਭਾਈ ਸੀਤਾਰਾ ਮਈਆ ਦੇ ਸ਼ਬਦਾ ਵਿਚ, ਜਿਹੜਾ ਕਿ ਕਾਗਰਸ ਦਾ ਸਰਕਾਰੀ ਇਤਿਹਾਸਕਾਰ ਸੀ, "ਉਸ ਵੇਲੇ ਭਾਰਤ ਭਰ ਵਿਚ ਭਗਤ ਸਿੰਘ ਦਾ ਨਾਂ ਵੀ ਹਰਮਨ ਪਿਆਰਾ ਹੋ ਚੁਕਿਆ ਸੀ ਜਿੰਨਾ ਗਾਂਧੀ ਦਾ।" ਅਸਲ ਵਿਚ ਜਦੋਂ ਗਾਂਧੀ ਜੀ ਕਰਾਚੀ ਕਾਂਗਰਸ ਲਈ ਆਏ ਤਾਂ ਉਨ੍ਹਾ ਦਾ ਵਿਰੋਧੀ ਜਲੂਸਾ ਦੁਆਰਾ ਸ੍ਵਾਗਤ ਹੋਇਆ ਅਤੇ ਸਮਾਗਮ ਵਿਚ ਮਤਾ ਵੀ ਪੇਸ ਕੀਤਾ ਗਿਆ ਜਿਸ ਵਿਚ ਤ੍ਰਾਹਵਾਦੀਆ ਦੀਆ ਕੁਰਬਾਨੀਆਂ ਦੀ ਪ੍ਰਸੰਸਾ ਸੀ । ਇਹ ਮਤਾ ਕਾਗਰਸ ਦੀ ਅਹਿੰਸਕ ਧਾਰਨਾ ਦੇ ਅਨੁਸਾਰ ਨਹੀਂ ਸੀ ਅਤੇ ਗਾਂਧੀ ਜੀ ਨੂੰ ਇਹ ਮਤਾ ਪ੍ਰਵਾਨ ਕਰਨ ਲਈ ਕਾਂਗਰਸ ਦੇ ਮੈਨੀਫ਼ੈਸਟੋ ਦੀ ਦਫ਼ਾ ਸੋਧਣੀ ਪਈ । ਸੋਧ ਤੋਂ ਪਿਛੋਂ ਇਹ ਇਸ ਪ੍ਰਕਾਰ ਸੀ :

> ਕਾਗਰਸ ਕਿਸੇ ਪ੍ਰਕਾਰ ਤੇ ਕਿਸੇ ਰੂਪ ਦੀ ਰਾਜਨੀਤਕ ਹਿੰਸਾ ਨਾਲ ਨਾਤਾ ਨਾ ਰਖਦੀ ਹੋਈ ਵੀ, ਉਨ੍ਹਾਂ ਸੂਰਬੀਰਾਂ ਦੀ ਸੂਰਮਗਤੀ ਤੇ ਕੁਰਬਾਨੀ ਮੰਨਦੀ ਹੈ ਜਿਨ੍ਹਾ ਨੇ...... ..

ਦਫ਼ਾ ਵਿਚ ਇਸ ਸੋਧ ਦੀ ਸੁਭਾਸ ਅਤੇ ਯੁਵਕ ਵਲੰਟੀਅਰਾਂ ਨੇ ਵਿਰੋਧਤਾ ਕੀਤੀ । ਪਰ ਸਫ਼ਲ ਨਾ ਹੋ ਸਕੇ, ਭਾਵੇਂ ਸਫ਼ਲ ਹੋਣ ਲਈ ਬਹੁਤ ਥੋੜ੍ਹੀਆਂ ਵੋਟਾ ਹੀ ਘਟੀਆਂ ਸਨ ।

ਸਮੁੱਚੇ ਤੌਰ ਤੇ ਕਰਾਚੀ ਸਮਾਗਮ ਦਾ ਵੱਡਾ ਰਾਜਨੀਤਕ ਮਤਾ ਮਦਰਾਸ ਤੇ ਕਲਕੱਤਾ ਸਮਾਗਮਾ ਵਾਲਾ ਸਮਝੌਤਾਵਾਦੀ ਹੀ ਸੀ । ਇਸ ਵਿਚ ਪੂਰਨ ਸ੍ਵਰਾਜ ਦੀ ਮੰਗ ਸੀ । ਪਰ ਇਸ ਦੇ ਨਾਲ ਹੀ ਗਾਧੀ-ਇਰਵਨ ਪੈਕਟ ਦੀ ਪ੍ਰਵਾਣਗੀ ਵੀ ਸੀ ਜਿਸ ਵਿਚ ਕਾਂਗਰਸ ਦੇ ਮੰਤਵਾ ਨੂੰ ਮੁੜ ਵਿਚਾਰਨ ਦੀ ਗੁੰਜਾਇਸ਼ ਸੀ । ਕੁਦਰਤੀ ਸੀ ਕਿ ਜਨਵਰੀ 1930 ਵਾਲਾ ਜੋਸ਼ ਕਿਸੇ ਹੱਦ ਤੱਕ ਠੰਢਾ ਪੈਣ ਲਗ ਪਿਆ । ਵਰਤਮਾਨ ਸਥਿਤੀ ਵਿਚ ਜਨ-ਸਮੂਹ ਦੇ ਭਾਗ ਲੈਣ ਦੀ ਸੰਭਾਵਨਾ ਹੀ ਬੜੀ ਘੱਟ ਸੀ । ਅਗਲੇ ਕਦਮ ਦਾ ਫ਼ੈਸਲਾ ਨੇਤਾਵਾਂ ਦੇ ਹੱਥ ਸੀ ।

ਪਰ ਇਕ ਪੱਖ ਤੋਂ ਕਰਾਚੀ ਸਮਾਗਮ ਜਨਵਰੀ 1930 ਵਾਲੇ ਮਤੇ ਤੋਂ ਅਗੇ ਵੀ ਸੀ । ਮੁਢਲੇ ਹੱਕਾ ਅਤੇ ਆਰਥਕ ਨੀਤੀ ਦੇ ਮਤੇ ਪਾਸ ਹੋ ਗਏ ਸਨ ਜਿਹੜੇ ਪਾਰਟੀ ਦੇ ਭਵਿਖ ਦੇ ਰਾਜਨੀਤਕ, ਆਰਥਕ ਤੇ ਸਮਾਜਕ ਲੋਕ-ਰਾਜੀ ਪਰੋਗਰਾਮਾ ਦੀ ਪ੍ਰਤੀਨਿਧਤਾ ਕਰਦੇ ਸਨ । ਇਸ ਤੋਂ ਪਹਿਲਾ ਇਹ ਕਦੀ ਵੀ ਏਨੇ ਸਾਫ਼ ਸਬਦਾ ਵਿਚ ਨਹੀਂ ਸਨ ਆਏ । ਮੁਖ ਨੁਕਤੇ ਇਹ ਸਨ :

(ੳ) ਆਮ ਮੁਢਲੇ ਹੱਕਾਂ ਦੀ ਰੱਖਿਆ ।
(ਅ) ਲੋਕਾ ਵਿਚ ਹਰ ਪ੍ਰਕਾਰ ਦੀਆ ਜਾਤਪਾਤ ਸੰਬੰਧੀ ਤ਼ੇ ਧਾਰਮਕ ਅਯੋਗਤਾਵਾਂ ਨੂੰ ਖ਼ਤਮ ਕਰਨਾ ।
(ੲ) ਭਾਰਤੀ ਖੰਡਾ ਦੀਆ ਰਾਸ਼ਟ੍ਰੀ ਭਾਸਾਵਾ ਦਾ ਵਿਕਾਸ ਅਤੇ ਭਾਸ਼ਾ ਦੇ ਆਧਾਰ ਉਤੇ ਭਾਰਤੀ ਪ੍ਰਾਂਤਾ ਦੀ ਸਥਾਪਨਾ ।
(ਸ) ਮਾਮਲੇ ਘਟਾਉਣੇ ।
(ਹ) ਵਗਾਰ ਤੇ ਜਬਰਦਸਤੀ ਮਜ਼ਦੂਰੀ ਦਾ ਵਿਰੋਧ ਜਿਹੜੀ ਕਿ ਪਿਛਾਹ-ਖਿਚੂ ਖੰਡਾ ਤੇ ਕੁਝ ਦੇਸੀ ਰਿਆਸਤਾਂ ਵਿਚ ਪ੍ਰਚਲਤ ਸੀ ।
(ਕ) ਲੂਣ ਉਤੇ ਮਹਿਸੂਲ ਦਾ ਖ਼ਾਤਮਾ ।
(ਖ) ਕਿਰਤੀਆ ਦੇ ਵਿਸ਼ੇਸ ਹੱਕਾ ਦੀ ਰੱਖਿਆ, ਜਿਵੇਂ ਕੰਮ ਕਰਨ ਦੀਆ ਅਰੋਗ ਸਥਿਤੀਆਂ, ਘੱਟ ਤੋਂ ਘੱਟ ਮਜ਼ਦੂਰੀ ਦਾ ਨਿਸਚਾ, ਬੇਕਾਰੀ ਵਿਰੁਧ ਬੀਮਾ, ਅੱਠ ਘੰਟੇ ਦਾ ਦਿਨ ਅਤੇ ਤਨਖ਼ਾਹਾ ਸਮੇਤ ਛੁਟੀਆ ।

ਕਾਗਰਸ ਨੇ ਆਪਣੇ ਕ੍ਰਿਸੀ ਪਰੋਗ੍ਰਾਮ ਵਲ ਵੀ ਧਿਆਨ ਦੇਣਾ ਸੁਰੂ ਕੀਤਾ । ਇਹ ਗੱਲ ਵੱਖਰੀ ਹੈ ਕਿ ਕਰਾਚੀ ਕਾਗਰਸ ਵੱਡੀਆ ਵਿਰਾਸਤਾ ਅਤੇ ਅਰਧ-ਜਾਗੀਰਦਾਰੀ ਭੋਂ-ਮਾਲਕਾਂ ਨੂੰ ਖ਼ਤਮ ਕਰਨ ਦੀ ਮੰਗ ਕਰਨ ਦੇ ਯੋਗ ਨਹੀਂ ਸੀ । ਇਸ ਤੋਂ ਪ੍ਰਤੱਖ ਸੀ ਕਿ ਭਾਵੇਂ 1930 ਦੀਆ ਕਾਰਵਾਈਆ ਵਿਚ ਖੱਬੇ ਕ੍ਰਾਤੀਕਾਰੀ ਰੁਝਾਨ ਨੂੰ ਬਹੁਤ ਵਾਰੀ ਹਾਰ ਹੋਈ ਸੀ । ਫੇਰ ਵੀ ਰਾਸ਼ਟ੍ਰੀ ਨੇਤ੍ਰਤਵ ਨੂੰ ਅਗਰਗਾਮੀ ਲੋਕ-ਰਾਜ ਦੀਆ ਕੁਝ ਸ਼ਰਤਾ ਤਾ ਮੰਨਣੀਆ ਹੀ ਪਈਆ ਸਨ । ਇਸ ਦਾ ਕਾਰਨ ਪਿਛਲੇ ਚਾਰ ਸਾਲਾ ਦੀ ਸਮੂਹਕ ਜਾਗ੍ਰਿਤੀ ਸੀ । ਰਾਸਟ੍ਰੀ ਨੇਤ੍ਰਤਵ ਨੂੰ ਹੁਣ ਸੁਤੰਤ੍ਰਤਾ ਸੰਗ੍ਰਾਮ ਵਿਚ ਲਗਣ ਵਾਲਾ ਅਗਲਾ ਸਾਰਾ ਸਮਾ ਇਨ੍ਹਾ ਲੋਕ-ਰਾਜੀ ਸਿਧਾਂਤਾ ਦਾ ਝੰਡਾ ਫੜ ਕੇ ਹੀ ਤੁਰਨਾ ਪੈਣਾ ਸੀ । ਇਸ ਪ੍ਰਕਾਰ ਕਰਾਚੀ ਸਮਾਗਮ ਭਾਵੇਂ ਗਾਧੀਵਾਦੀ ਸਿਧਾਤ ਦੀ ਰਾਜਨੀਤਕ ਜਿੱਤ ਦਾ ਲਖਾਇਕ ਸੀ ਜਿਸ ਵਿਚ ਅੰਦਰਲੇ ਤੇ ਬਾਹਰਲੇ ਸਾਰੇ ਮਤਭੇਦ ਮਿਟ ਗਏ ਸਨ (ਦਲੀਲਾ ਨਾਲ), ਪਰ ਇਸ ਵਿਚ ਪਹਿਲੀ ਵਾਰ ਅਗਰਗਾਮੀ ਤੇ ਸਮਾਜਵਾਦੀ ਝੁਕਾਅ ਕਾਗਰਸ **ਪ੍ਰੋਗਰਾਮ**। ਦਾ ਪ੍ਰਧਾਨ ਤੱਤ ਬਣ ਕੇ ਆਏ ।

## ਦੂਜੀ ਗੋਲ ਮੇਜ਼ ਕਾਨਫ੍ਰੰਸ ਅਤੇ ਫ਼ਿਰਕੂ ਸਵਾਲ

ਕਾਂਗਰਸ ਸਮਾਗਮ ਦੇ ਨਾਲ ਹੀ ਕਿਰਤੀ ਕਿਰਸਾਨ ਪਾਰਟੀ ਅਤੇ ਸਰਬ ਭਾਰਤੀ ਯੁਵਕ ਲੀਗ ਦੀਆ ਇਕਤ੍ਰਤਾਵਾਂ ਵੀ ਹੋਈਆ। ਪਹਿਲੀ ਨੇ ਕਿਰਤੀ ਤੇ ਕਿਰਸਾਨੀ ਮਾਮਲਿਆਂ ਦੀ ਪੈਰਵੀ ਕਰਨ ਦਾ ਪਰੋਗ੍ਰਾਮ ਬਣਾਇਆ ਜਿਹੜਾ ਕਿ ਕਾਂਗਰਸ ਦੇ ਮੁਢਲੇ ਹੱਕਾ ਤੇ ਆਰਥਕ ਨੀਤੀ ਵਾਲੇ ਮਤੇ ਤੋਂ ਕਈ ਕਦਮ ਅੱਗੇ ਸੀ। ਲੀਗ ਨੇ ਪੂਰਨ ਸ੍ਵਰਾਜ ਲਈ ਲੜਾਈ ਜਾਰੀ ਰੱਖਣ ਦਾ ਮਤਾ ਪਾਸ ਕੀਤਾ। ਇਸ ਨੇ ਗਾਧੀ-ਇਰਵਨ ਸਮਝੌਤੇ ਅਤੇ ਕਾਗਰਸ ਦੀ ਦੂਜੀ ਗੋਲ ਮੇਜ ਕਾਨਫਰੰਸ ਵਿਚ ਸਾਮਲ ਹੋਣ ਲਈ ਦਿੱਤੀ ਪ੍ਰਵਾਨਗੀ ਦੀ ਵੀ ਨਿਖੇਧੀ ਕੀਤੀ।

ਦੂਜੇ ਪਾਸੇ ਫਿਰਕੂ ਪ੍ਰਸਨ ਜੋਰ ਫੜਦਾ ਜਾ ਰਿਹਾ ਸੀ। 24 ਤੇ 25 ਮਾਰਚ ਨੂੰ ਕਾਨਪੁਰ ਵਿਚ ਫਸਾਦ ਹੋਏ ਜਿਨ੍ਹਾ ਵਿਚ ਦੋਵਾ ਧਿਰਾ ਦਾ ਜਾਨੀ ਨੁਕਸਾਨ ਹੋਇਆ। ਇਸ ਤੋਂ ਪਿਛੋਂ ਫਿਰਕੂ ਫਸਾਦ ਵਧ ਗਏ ਅਤੇ ਜਿਨਾਹ ਤੇ ਪ੍ਰਤਿਗਾਮੀ ਮੁਸਲਮਾਨ ਧੜਿਆ ਨੇ ਮਿਲ ਕੇ ਕਾਂਗਰਸ ਦੇ ਰਾਜਨੀਤਕ ਪ੍ਰੋਗਰਾਮ ਨਾਲ ਆਪਣੇ ਮੱਤ ਭੇਦ ਦਾ ਪ੍ਰਗਟਾਵਾ ਕੀਤਾ।

ਅਪ੍ਰੈਲ ਤੋਂ ਜੂਨ 1931 ਤਕ ਕਾਗਰਸ ਉਨ੍ਹਾ ਗੱਲਾ ਉੱਤੇ ਵਿਚਾਰ-ਵਟਾਦਰਾ ਕਰਦੀ ਰਹੀ ਜਿਹੜੀਆਂ ਇਸ ਨੇ ਦੂਜੀ ਗੋਲ-ਮੇਜ਼ ਕਾਨਫ੍ਰੰਸ ਉਤੇ ਪੇਸ ਕਰਨੀਆ ਸਨ। ਇਕ ਵੱਡਾ ਤੇ ਪ੍ਰਤੀਨਿਧ ਡੈਲੀਗੇਸਨ ਭੇਜਣ ਦੀ ਥਾ, ਜਿਸ ਨੂੰ ਸੁਣਨ ਲਈ ਸਰਕਾਰ ਤਿਆਰ ਵੀ ਸੀ, ਕਾਗਰਸ ਨੇ ਆਪਣੀ ਪ੍ਰਤੀਨਿਧਤਾ ਕਰਨ ਲਈ ਇਕੱਲੇ ਗਾਧੀ ਜੀ ਨੂੰ ਹੀ ਚੁਣਿਆ। ਜੇ ਡਾਕਟਰ ਅਨਸਾਰੀ ਵਰਗੇ ਰਾਸਟ੍ਰਵਾਦੀ ਮੁਸਲਮਾਨ ਨੇਤਾ ਵੀ ਗਾਂਧੀ ਜੀ ਨਾਲ ਲੰਡਨ ਜਾਦੇ ਤਾਂ ਬਰਤਾਨਵੀ ਸਰਕਾਰ ਨੂੰ ਇਸ ਗੱਲ ਦਾ ਨਿਸਚਾ ਹੋ ਜਾਣਾ ਸੀ ਕਿ ਕਾਗਰਸ ਅਗਾਹ ਵਧੂ ਮੁਸਲਮ ਰਾਇ ਦੀ ਵੀ ਪ੍ਰਤੀਨਿਧਤਾ ਕਰਦੀ ਸੀ। ਇਸ ਦੇ ਉਲਟ ਕਾਂਗਰਸ ਇਹ ਸੋਚਦੀ ਰਹੀ ਕਿ ਅਨਸਾਰੀ ਤਾ ਕਾਨਫ੍ਰੰਸ ਵਿਚ ਹਾਜਰ ਹੋਵੇਗਾ ਹੀ—ਆਪਣੇ ਵਿਅਕਤਿਤਵ ਦੇ ਸਿਰ ਉੱਤੇ ਸਰਕਾਰ ਵਲੋਂ ਨਾਮਜੱਦ ਮੈਂਬਰ ਦੇ ਤੌਰ ਤੇ। ਉਂਜ ਵੀ, ਜਿਵੇਂ ਕਿ ਸੁਭਾਸ ਬੋਸ ਨੇ ਕਿਹਾ ਸੀ, ਗਾਧੀ ਜੀ ਨੇ ਇਹ ਕਹਿਣਾ ਸੁਰੂ ਕਰ ਦਿੱਤਾ ਸੀ, "ਜੇ ਮੁਸਲਮਾਨ ਨਵੇਂ ਵਿਧਾਨ ਵਿਚ ਪ੍ਰਤਿਨਿਧਤਾ, ਚੋਣ ਖੇਤ੍ਰਾ ਆਦਿ ਦੇ ਮਸਲੇ ਉਤੇ ਏਕੇ ਨਾਲ ਕੋਈ ਮੰਗ ਪੇਸ ਕਰਨਗੇ ਤਾ ਗਾਧੀ ਜੀ ਇਸ ਮੰਗ ਨੂੰ ਪ੍ਰਵਾਨ ਕਰ ਲੈਣਗੇ।" ਇਸ ਨਾਲ "ਪ੍ਰਤਿਗਾਮੀ ਮੁਸਲਮਾਨਾ" ਦੇ ਫੈਸਲੇ ਨੂੰ ਉਤਸ਼ਾਹ

ਮਿਲਿਆ । ਜਿਹੜੀ ਗਲ ਦਾ ਬਾਅਦ ਵਿਚ ਗਾਂਧੀ ਜੀ ਨੂੰ ਬਾਰ ਬਾਰ ਖੰਡਨ ਕਰਨਾ ਪਿਆ, ਕਿ ਉਹ ਧਰਮ ਉਤੇ ਅਧਾਰਤ ਵੱਖ ਵੱਖ ਚੋਣ ਖੇਤ੍ਰ ਪ੍ਰਵਾਨ ਨਹੀ ਕਰੇਗਾ, ਉਸ ਉਤੇ ਸੁਭਾਸ਼ ਬੋਸ ਪਹਿਲਾਂ ਹੀ ਦ੍ਰਿੜ੍ਹ ਸੀ ਤੇ ਇਸ ਸਬੰਧ ਵਿਚ ਰਾਸ਼ਟ੍ਰਵਾਦੀ ਮੁਸਲਮਾਨਾ ਦਾ ਬਿਆਨ ਵੀ ਧਿਆਨ ਮੰਗਦਾ ਹੈ :

> ਜੇ ਕਿਸੇ ਕਾਰਨ ਮਹਾਤਮਾ ਨੇ ਸਾਝੀਆ ਚੋਣਾ ਦੀ ਮੰਗ ਛੱਡ ਕੇ ਪ੍ਰਤਿ-ਗਾਮੀਆ ਦੀ ਧਰਮ ਉਤੇ ਅਧਾਰਤ ਵੱਖ ਵੱਖ ਚੋਣ ਖੇਤ੍ਰਾ ਦੀ ਮੰਗ ਪ੍ਰਵਾਨ ਕਰ ਲਈ ਤਾ ਉਹ (ਭਾਵ ਰਾਸਟ੍ਰਵਾਦੀ ਮੁਸਲਮਾਨ) ਪ੍ਰਤਿਗਾਮੀ ਮੁਸਲਮਾਨਾ ਦਾ ਹੀ ਨਹੀਂ ਸਗੋ ਮਹਾਤਮਾ ਦਾ ਵੀ ਵਿਰੋਧ ਕਰਨਗੇ, ਕਿਉਂਕਿ ਉਨ੍ਹਾਂ ਦੇ ਨਿਸਚੇ ਅਨੁਸਾਰ ਵੱਖ ਵੱਖ ਚੋਣਾ ਕੇਵਲ ਦੇਸ ਲਈ ਹੀ ਨਹੀ ਵੱਖ ਵੱਖ ਧਰਮਾਂ ਲਈ ਵੀ ਹਾਨੀਕਾਰਕ ਹਨ ।

ਅਪ੍ਰੈਲ ਵਿਚ ਲਾਰਡ ਇਰਵਨ ਦੀ ਥਾ ਲਾਰਡ ਵਲਿੰਗਡਨ ਵਾਇਸਰਾਇ ਨਿਯੁਕਤ ਹੋਇਆ । ਨਵਾ ਵਾਇਸਰਾਇ ਤਾ ਭਾਰਤੀ ਮੰਗਾ ਬਾਰੇ ਖੁਲ੍ਹੇ ਵਿਚਾਰ ਰਖਣ ਵਿਚ ਪਹਿਲੇ ਨਾਲੋ ਵੀ ਪਿਛੇ ਸੀ । ਉਹ ਗਾਧੀ ਜੀ ਦੀ ਇਸ ਸਿਕਾਇਤ ਨਾਲ ਵੀ ਸਹਿਮਤ ਨਹੀ ਹੋਇਆ ਕਿ ਪ੍ਰਾਤਕ ਸਰਕਾਰਾ ਰਾਜਨੀਤਕ ਦੋਸ਼ੀਆ ਨੂੰ ਦੋਸ-ਹੀਣ ਕਰਨ ਸਬੰਧੀ ਗਾਧੀ-ਇਰਵਨ ਸਮਝੌਤੇ ਦੀ ਪਰਵਾਹ ਨਹੀਂ ਕਰ ਰਹੀਆ ਅਤੇ ਇਹ ਅਤੇ ਇਹੋ ਜਿਹੇ ਹੋਰ ਮਤ-ਭੇਦਾ ਦਾ ਫੈਸਲਾ ਲੈਣ ਲਈ ਗਾਧੀ ਜੀ ਨੇ ਜਿਹੜੀ ਆਰਬਿਟਰੇਸਨ (ਸਮਝੌਤਾ) ਬੋਰਡ ਦੀ ਸਥਾਪਨਾ ਦੀ ਮੰਗ ਕੀਤੀ ਸੀ ਉਸ ਨੇ ਉਹ ਵੀ ਠੁਕਰਾ ਦਿੱਤੀ । ਵਾਇਸਰਾਇ ਦੇ ਅਧਿਕਾਰੀਆ ਦਾ ਕਹਿਣਾ ਸੀ ਕਿ ਅਜਿਹਾ ਕਰਨ ਨਾਲ ਕਾਗਰਸ ਦੀ ਅਥਾਰਟੀ ਨੂੰ ਬਰਾਬਰੀ ਦਾ ਹੱਕ ਮਿਲਦਾ ਸੀ । ਇਸ ਦੇ ਨਾਲ ਹੀ ਉਤਰ-ਪੱਛਮੀ ਸੀਮਾ ਪ੍ਰਾਤ ਵਿਚ ਖੁਦਾਈ ਖਿਦਮਤਗਾਰਾ ਉਤੇ ਯੂ. ਪੀ. ਵਿਚ ਮਾਮਲਾ ਨ ਦੇਣ ਵਾਲਿਆ ਉਤੇ ਸ੍ਰਕਾਰ ਕਈ ਪ੍ਰਕਾਰ ਦੇ ਦੋਸ ਲਾਈ ਜਾ ਰਹੀ ਸੀ । ਗਾਧੀ ਜੀ ਨੇ ਆਪਣੀ ਮੰਗ ਮਨਵਾਣ ਲਈ ਲੰਡਨ ਜਾਣ ਤੋ ਇਨਕਾਰ ਕਰ ਦਿੱਤਾ ਪਰ ਵਲਿੰਗਡਨ ਨੇ ਜ਼ਿੱਦ ਨਹੀ ਛੱਡੀ ਸਗੋ ਇਸ ਦੇ ਨਾਲ ਹੀ ਡਾਕਟਰ ਅਨਸਾਰੀ ਨੂੰ ਕਾਨਫ੍ਰੰਸ ਲਈ ਨਾਮਜੱਦ ਕਰਨ ਤੋਂ ਨਾਹ ਕਰ ਦਿੱਤੀ । ਦਲੀਲ ਇਹ ਸੀ ਕਿ ਦੂਜੇ ਮੁਸਲਮਾਨ ਡੈਲੀਗੇਟ ਅਨਸਾਰੀ ਦੇ ਸੁਤੰਤ੍ਰ ਉਮੀਦਵਾਰ ਤੇ ਤੌਰ ਉਤੇ ਜਾਣ ਦੇ ਵਿਰੁਧ ਹਨ ਕਿਉਂਕਿ ਉਹ ਕ਼ਾਂਗਰਸ ਦਾ ਮੈਂਬਰ ਸੀ । ਅਸਲ ਵਿਚ ਬਰਤਾਨਵੀ ਸਰਕਾਰ ਹਿੰਦੂ ਤੇ ਮੁਸਲਮਾਨ ਫਿਰਕਾ ਪ੍ਰਸਤਾ ਨੂੰ ਤਕੜਿਆ ਕਰਨ ਦੇ ਹੱਕ ਵਿਚ ਸੀ । ਇਹ ਉਨ੍ਹਾ ਦੀ "ਪਾੜੋ ਤੇ ਰਾਜ ਕਰੋ"

ਦੀ ਨੀਤੀ ਦੇ ਅਨੁਸਾਰ ਹੀ ਸੀ । ਜਿਥੇ ਅਨਸਾਰੀ ਵਰਗੇ ਰਾਸ਼ਟ੍ਰਵਾਦੀਆਂ ਨੂੰ ਪ੍ਰਤਿਨਿਧਤਾ ਦੇਣ ਤੋ ਨਾਂਹ ਕਰ ਦਿੱਤੀ ਉਥੇ ਹਿੰਦੂ, ਸਿਖ ਤੇ ਮੁਸਲਮਾਨ ਫਿਰਕਾ ਪ੍ਰਸਤਾ ਨੂੰ ਏਨੀ ਪ੍ਰਤਿਨਿਧਤਾ ਦਿੱਤੀ ਜਿਹੜੀ ਉਨ੍ਹਾ ਦੀ ਗਿਣਤੀ,ਵਸੋ ਜਾ ਦੇਸ ਵਿਚ ਰਾਜਨੀਤਕ ਪ੍ਰਭਾਵ ਨਾਲੋ ਵੀ ਕਿਤੇ ਵਧੇਰੇ ਸੀ । ਅੰਤ ਵਿਚ ਗਾਧੀ ਜੀ ਸਿਮਲੇ ਵਾਇਸਰਾਇ ਨੂੰ ਵਲਭਭਾਈ ਪਟੇਲ, ਪ੍ਰਭਾ ਸੰਕਰ ਪਠਾਣੀ ਅਤੇ ਜਵਾਹਰ ਲਾਲ ਨਹਿਰੂ ਨਾਲ ਮਿਲੇ ਅਤੇ ਲੰਡਨ ਜਾਣ ਲਈ ਮੰਨ ਗਏ। ਉਸ ਨੂੰ ਸੂਰਤ ਦੇ ਪਿੰਡ ਵਿਚੋ ਜਬਰਦਸਤੀ ਮਾਮਲਾ ਉਗਰਾਹੁਣ ਵਾਲੀ ਘਟਨਾ ਦੀ ਸਰਕਾਰੀ ਜਾਚ ਕਰਵਾਉਣ ਦਾ ਵਚਨ ਦਿਤਾ ਗਿਆ ਪਰ "ਕਾਗਰਸ ਵਲੋ ਉਠਾਏ ਹੋਰ ਨੁਕਤਿਆ ਬਾਰੇ ਕੋਈ ਫੈਸਲਾ ਨਾ ਮਿਲਿਆ। ਮਹਾਤਮਾ ਨੇ ਸਰਕਾਰੀ ਜਾਚ ਕਮੇਟੀ ਨ· ਬਿਠਾਏ ਜਾਣ ਦੀ ਹਾਲਤ ਵਿਚ ਕਾਗਰਸ ਵਲੋ ਸਿਧੀ ਕਾਰਵਾਈ ਕਰਨ ਦੀ ਧਮਕੀ ਜਰੂਰ ਦਿੱਤੀ। ਪਰ 15 ਅਗਸਤ 1931 ਨੂੰ ਉਨ੍ਹਾ ਦੇ ਲੰਡਨ ਜਾਣਾ ਮੰਨ ਜਾਣ ਨਾਲ ਕੁਦਰਤੀ ਸੀ ਕਿ ਸਰਕਾਰ ਨੂੰ ਇਸ ਗੱਲ ਦਾ ਅਹਿਸਾਸ ਹੋਇਆ ਕਿ ਗਾਧੀ ਜੀ ਨੂੰ ਕਿਸੇ ਰੁਖ ਵੀ ਮਨਾਇਆ ਜਾ ਸਕਦਾ ਹੈ।

ਇਨ੍ਹਾ ਘਟਨਾਵਾ ਤੋਂ ਸਤੰਬਰ ਤੋ ਦਸੰਬਰ 1931 ਤਕ ਹੋਣ ਵਾਲੀ ਦੂਜੀ ਗੋਲ ਮੇਜ ਕਾਨਫ੍ਰੰਸ ਵਿਚ ਕਾਂਗਰਸ ਦੀ ਅਸਫਲਤਾ ਦੇ ਚਿੰਨ੍ਹ ਪ੍ਰਤੱਖ ਸਨ। ਗਾਧੀ ਜੀ ਦੂਜੇ ਡੇਲੀਗੇਟਾ ਨਾਲੋਂ ਪਿਛੋ, ਕਾਨਫ੍ਰੰਸ ਸੁਰੂ ਹੋਣ ਤੋ ਕੇਵਲ ਇਕ ਦਿਨ ਪਹਿਲਾ, ਪਹੁੰਚੇ ਅਤੇ ਉਸ ਦਾ ਉਤਰੀ ਇੰਗਲੈਂਡ ਦੀ ਉਦਯੋਗਕ ਕਿਰਤੀ ਸ੍ਰੇਣੀ ਨੇ ਬਹੁਤ ਵੱਡਾ ਸ੍ਵਾਗਤ ਕੀਤਾ। ਉਹ ਲੰਡਨ ਦੇ ਪੂਰਬੀ ਸਿਰੇ ਵਿਚ ਰਹੇ ਤੇ ਉਸ ਨੇ ਲੰਕਾਸਾਇਰ ਦਾ ਦੌਰਾ ਕੀਤਾ । ਭਾਵੇਂ ਕਾਗਰਸ ਦੇ ਕਪੜੇ ਦੇ ਬਾਈਕਾਟ ਕਾਰਨ ਇਸ ਖੰਡ ਨੂੰ ਬਹੁਤ ਨੁਕਸਾਨ ਪਹੁੰਚਿਆ ਸੀ ਫੇਰ ਵੀ ਇਨ੍ਹਾਂ ਕਿਰਤੀਆ ਦੀ ਭਾਰਤੀ ਕਿਰਤੀਆ ਦੇ ਸਾਮਰਾਜ-ਵਿਰੋਧੀ ਸੰਗ੍ਰਾਮ ਨਾਲ ਹਮਦਰਦੀ ਸੀ। ਪਰ ਬਰਤਾਨਵੀ ਮੰਤ੍ਰੀਆ ਅਤੇ ਬਹੁਤ ਸਾਰੇ ਫਿਰਕੂ ਨੇਤਾਵਾ ਨੇ ਰਾਸਟ੍ਰ-ਵਾਦੀਆਂ ਨੂੰ ਖੂੰਜੇ ਲਾਈ ਰਖਣ ਲਈ ਰਸਤਾ ਲਭ ਰਖਿਆ ਸੀ। ਸਭ ਤੋਂ ਪਹਿਲਾ ਤਾ ਫਿਰਕੂ ਨੇਤਾਵਾ ਨੇ ਫਿਰਕੂ ਸੁਮੇਲ ਦਾ ਮਸਲਾ ਵਿਧਾਨਕ ਸੁਧਾਰਾ ਵਾਲੇ ਸਮਝੌਤੇ ਤੋ ਵੀ ਪਹਿਲਾ ਵਿਚਾਰੇ ਜਾਣ ਦੀ ਜਿੱਦ ਕੀਤੀ। ਇਸ ਸਬੰਧੀ ਪ੍ਰਧਾਨ ਮੰਤ੍ਰੀ ਦੀ ਪ੍ਰਧਾਨਗੀ ਵਾਲੀ ਮਾਈਨਾਰਟੀ ਕਮੇਟੀ ਵਿਚ ਹੀ ਰੁਕਾਵਟ ਪੈਦਾ ਹੋ ਗਈ। ਉਸਨੇ ਸਾਰੇ ਦੇ ਸਾਰੇ ਮੈਬਰਾ ਨੂੰ ਇਕ ਸਾਂਝੀ ਬੇਨਤੀ ਉਤੇ ਦਸਖਤ ਕਰਨ ਅਤੇ ਇਸ ਸਬੰਧੀ ਮਿਲੇ ਫੈਸਲੇ ਨੂੰ ਪ੍ਰਵਾਨ ਕਰਨ ਦੀ ਤਜਵੀਜ਼ ਦਿੱਤੀ। ਸਾਰੇ ਨਹੀਂ ਮੰਨੇ, ਨਾਂ ਹੀ ਮੰਨ ਸਕਦੇ ਸਨ। ਅੰਗ੍ਰੇਜ ਜਾਣਦੇ ਸਨ ਕਿ ਵੱਖ ਵੱਖ ਫਿਰਕਿਆ ਦੇ ਪ੍ਰਤਿਨਿਧ ਇਕ ਦੂਜੇ ਨੂੰ ਜਰੂਰ ਕਟਣਗੇ। ਗਾਧੀ ਜੀ ਨੇ ਕਮੇਟੀ ਨੂੰ ਇਕ ਬੜੀ ਹੀ

ਦਲੀਲ ਭਰੀਂ ਅਪੀਲ ਕੀਤੀ, "ਇਹ ਹੱਲ ਸ੍ਵਰਾਜ ਵਿਧਾਨ ਦਾ ਤਾਜ ਤਾਂ ਹੋ ਸਕਦਾ, ਸਾਡਾ ਨਹੀਂ। ਸਾਡੇ ਮਤਭੇਦਾ ਦਾ ਜੇ ਜਨਮ ਨਹੀਂ ਤਾਂ ਇਨ੍ਹਾਂ ਵਿਚ ਤਣਾਓ ਵਿਦੇਸੀ ਪ੍ਰਭਾਵ ਕਾਰਨ ਆਇਆ ਹੈ। ਮੈਨੂੰ ਇਸ ਗਲ ਬਾਰੇ ਰੀਣ ਭਰ ਵੀ ਸੰਕਾ ਨਹੀਂ ਕਿ ਫਿਰਕੂ ਮਤਭੇਦਾ ਦਾ ਬਰਫੀਲਾ ਪਹਾੜ ਸੁਤੰਤ੍ਰਤਾ ਦੇ ਸੂਰਜ ਦੀ ਧੁੱਪ ਨਾਲ ਜ਼ਰੂਰ ਪਿਘਲ ਜਾਵੇਗਾ।"

ਪਰ ਕਾਨਫ੍ਰੰਸ ਵਿਚ ਹਾਜ਼ਰ ਮੁਸਲਮਾਨ ਫਿਰਕਾ ਪ੍ਰਸਤ, ਜਿਵੇਂ ਕਿ ਆਗਾਖਾਨ, ਅਤਿ ਪ੍ਰਤਿਗਾਮੀ ਹਿੱਤਾ ਦੀ ਪ੍ਰਤੀਨਿਧਤਾ ਕਰਦੇ ਸਨ, ਜਿਹੜੇ ਬਰਤਾਨਵੀ ਸਾਮਰਾਜ ਦੀ ਛਤਰ ਛਾਇਆ ਹੇਠ ਆਪਣੇ ਆਪ ਨੂੰ ਸੁਰਖਿਅਤ ਰਖਣ ਉਤੇ ਤੁਲੇ ਹੋਏ ਸਨ। ਹਿੰਦੂ ਤੇ ਸਿਖ ਫਿਰਕਾ ਪ੍ਰਸਤ ਵੀ ਸਾਮਰਾਜ ਦੇ ਹਥਾਂ ਵਿਚ ਖੇਡਣ ਲਈ ਉਨੇ ਹੀ ਤਤਪਰ ਸਨ। ਆਪੋ ਆਪਣੀ ਥਾਂ ਸਭਨੇ ਹੀ ਗਾਂਧੀ ਜੀ ਦਾ ਸੰਯੁਕਤ ਮੋਰਚਾ ਪੇਸ ਕਰਨ ਦਾ ਯਤਨ ਅਸਫਲ ਕਰਨ ਵਿਚ ਸਹਾਇਤਾ ਕੀਤੀ।

ਅੰਤ ਵਿਚ ਦਸੰਬਰ 1931 ਵਿਚ ਮੈਕਡਾਨਲਡ ਨੇ 1930 ਦੇ ਸਮਝੌਤੇ ਅਨੁਸਾਰ ਕੰਮ ਜਾਰੀ ਰਖਣ ਦੀ ਤਜਵੀਜ ਪੇਸ ਕੀਤੀ, ਵਲਿੰਗਡਨ ਦੀ ਨੀਤੀ ਦੀ ਪ੍ਰੋੜ੍ਹਤਾ ਕੀਤੀ, ਅਤੇ ਤਜਵੀਜ ਕੀਤੇ ਜਾ ਰਹੇ ਗਵਰਨਮੈਂਟ ਆਫ ਇੰਡੀਆ ਐਕਟ ਦੇ ਮੁਖੀ ਨੁਕਤੇ ਦਿੱਤੇ ਜਿਨ੍ਹਾਂ ਵਿਚ ਇਕ ਸਕਤੀਸ਼ਾਲੀ ਕੇਂਦਰੀ ਸਰਕਾਰ ਅਤੇ ਅਜਿਹੇ ਪ੍ਰਾਂਤਕ ਸ੍ਵੈ-ਸ਼ਾਸਨਾ ਦੀ ਤਜਵੀਜ ਸੀ ਜਿਨ੍ਹਾ ਵਿਚ ਪ੍ਰਾਂਤਾਂ ਨੂੰ ਸ੍ਵੈ ਰਾਜ ਕਰਨ ਦਾ ਸੀਮਤ ਜਿਹਾ ਹੱਕ ਸੀ। ਕੇਂਦਰ ਦੇ ਮਹਤੱਵਪੂਰਨ ਮਹਿਕਮੇ, ਵਿੱਤ, ਵਿਦੇਸੀ ਵਿਹਾਰ (ਜੰਗ ਲੜਨ ਦੇ ਹੱਕ ਸਮੇਤ) ਅਤੇ ਰਖਿਆ, ਵੈਸਟ ਮਿਨਸਟਰ ਦੀ ਲੋਕ ਸਭਾ ਅਤੇ ਵਾਇਸਰਾਇ ਕੋਲ ਹੀ ਰਹੇ। ਨਿਰਾਸ ਹੋ ਕੇ ਗਾਂਧੀ ਜੀ ਕਾਨਫ੍ਰੰਸ ਵਿਚੋਂ ਉਠ ਕੇ ਭਾਰਤ ਆ ਗਏ।

## ਸਰਕਾਰੀ ਦਬਾਉ ਮੁੜ ਸ਼ੁਰੂ

ਵਲਿੰਗਡਨ ਸਰਕਾਰ ਨੇ ਹੁਣ ਸਮੁਚੀ ਰਾਸ਼ਟ੍ਰਵਾਦੀ ਲਹਿਰ ਦੇ ਵਿਰੁਧ ਇਰਵਨ ਦੇ 1930 ਵਾਲੇ ਦਬਾਵਾਂ ਤੋਂ ਵੀ ਸਖਤ ਦਬਾਉ ਪਾਉਣ ਦਾ ਫੈਸਲਾ ਕਰ ਲਿਆ। ਯੂ. ਪੀ. ਦੇ ਕਾਂਗਰਸੀਆਂ ਨੇ ਉਥੋਂ ਦੇ ਕਿਰਸਾਣਾਂ ਨੂੰ ਉਦੋਂ ਤੱਕ ਮਾਮਲਾ ਨਾ ਦੇਣ ਦੀ ਸਲਾਹ ਦਿੱਤੀ ਜਦੋਂ ਤਕ ਸਰਕਾਰ ਨਾਲ ਫੈਸਲਾ ਨਹੀਂ ਸੀ ਹੁੰਦਾ। ਸਰਕਾਰ ਨੇ ਸਾਰਿਆਂ ਨੂੰ ਗ੍ਰਿਫਤਾਰ ਕਰ ਲਿਆ। ਇਨ੍ਹਾਂ ਵਿਚ ਨਹਿਰੂ ਤੇ ਪਰਸੋਤਮ ਦਾਸ ਟੰਡਨ ਵਰਗੇ ਉਘੇ ਨੇਤਾ ਵੀ ਸ਼ਾਮਲ ਸਨ। ਤੇ ਇਹ ਕਾਰਵਾਈ ਗਾਂਧੀ ਜੀ ਦੇ

ਲੰਡਨ ਤੋਂ ਵਾਪਸ ਆਉਣ ਤੋਂ ਵੀ ਪੰਜ ਦਿਨ ਪਹਿਲਾਂ ਹੀ ਕਰ ਲਈ ਗਈ। ਉਤਰ-ਪਛਮੀ ਸੀਮਾਂ ਪ੍ਰਾਂਤ ਵਿਚ ਅਬਦੁਲ ਗਫ਼ਾਰ ਖਾਨ ਅਤੇ ਉਸ ਦੇ ਭਰਾ ਡਾਕਟਰ ਖਾਨ ਸਾਹਿਬ ਨੂੰ ਫੜ ਕੇ ਜੇਲ੍ਹ ਵਿਚ ਬੰਦ ਕਰ ਦਿੱਤਾ। ਬੰਗਾਲ ਵਿਚ ਚਿਟਾਗਾਂਗ ਦਾ ਸਹਿਰ ਤਿੰਨ ਦਿਨ ਵਾਸਤੇ ਗੈਰ ਸਰਕਾਰੀ ਯੂਰਪੀਆਂ ਦੇ ਰਹਿਮ ਉਤੇ ਛਡ ਦਿੱਤਾ ਗਿਆ ਜਿਨ੍ਹਾਂ ਨੇ ਗੁੰਡਿਆਂ ਦੀ ਮਦਦ ਤੇ ਪੁਲਸ ਦੀ ਸ਼ਹਿ ਨਾਲ ਰਾਸਟ੍ਰਵਾਦੀਆਂ ਦੇ ਘਰ ਲੁੱਟੇ। ਇਥੇ ਹੀ ਬਸ ਨਹੀਂ ਖੜਗਪੁਰ ਦੇ ਨੇੜੇ ਵਾਲੀ ਹਿਜ਼ੀਲ ਜੇਲ੍ਹ ਦੇ ਕੈਦੀਆਂ ਨੂੰ 1931 ਵਿਚ ਜੇਲ੍ਹ ਦੇ ਦਰੋਗਿਆਂ ਨੇ ਕੁਟਵਾਇਆ। ਦੋ ਬੰਦੇ ਗੋਲੀ ਦਾ ਸ਼ਿਕਾਰ ਹੋਏ।

## ਵਿਅਕਤੀਗਤ ਨਾਫ਼ੁਰਮਾਨੀ ਲਹਿਰ

ਜਦੋਂ ਲੰਡਨ ਤੋਂ ਵਾਪਸ ਆ ਕੇ ਗਾਂਧੀ ਜੀ ਨੇ ਸਰਕਾਰੀ ਵਤੀਰੇ ਵਿਰੁਧ ਰੋਸ ਵੀ ਪ੍ਰਗਟ ਕੀਤਾ ਤਾ ਸਰਕਾਰ ਆਪਣੇ ਫੈਸਲੇ ਉਤੇ ਡਟੀ ਰਹੀ। ਕਾਗਰਸ ਹਾਲੀ ਵੀ "ਸਰਕਾਰ ਨਾਲ ਮਿਲਵਰਤਣ" ਦੇ ਹੱਕ ਵਿਚ ਸੀ। ਇਸ ਸਰਤ ਉਤੇ ਕਿ ਵਾਇਸਰਾਇ ਆਪਣੇ ਆਰਡੀਨੈਂਸ ਵਾਪਸ ਲੈ ਲੈਂਦਾ ਅਤੇ ਕਾਂਗ੍ਰਸ ਦੇ ਪੂਰਨ ਸੁਰਾਜ ਲਈ ਅੰਦੋਲਨ ਵਿਚ ਰੁਕਾਵਟ ਨਾ ਪਾਉਂਦਾ। ਕਾਂਗਰਸ ਦਾ ਇਹ ਬਦਲਿਆ ਹੋਇਆ ਦ੍ਰਿਸ਼ਟੀਕੋਣ ਲਾਹੌਰ ਕਾਗਰਸ ਦੇ ਬਿਲਕੁਲ ਉਲਟ ਸੀ। ਪਰ ਫੇਰ ਵੀ ਕਾਗਰਸ ਮੁੜ ਸਿਵਲ ਨਾਫੁਰਮਾਨੀ ਚਾਲੂ ਕਰਨ ਦੀ ਸੋਚ ਰਹੀ ਸੀ। ਸਰਕਾਰ ਨੇ ਕਾਂਗਰਸ ਦੀ ਇਸ ਧਮਕੀ ਦੀ ਕੋਈ ਪਰਵਾਹ ਨਹੀ ਕੀਤੀ। 4 ਜਨਵਰੀ 1932 ਨੂੰ ਕਾਂਗਰਸ ਨੇਤਾਵਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਜਿਨ੍ਹਾ ਵਿਚ ਗਾਧੀ ਜੀ ਅਤੇ ਕਾਂਗਰਸ ਦੇ ਪ੍ਰਧਾਨ ਵਲਭਭਾਈ ਪਟੇਲ ਵੀ ਸਾਮਲ ਸਨ। ਹੁਣ ਰਾਜਨੀਤਕ ਕੈਦੀਆ ਦੀ ਮਾਰ ਕੁਟ ਅਤੇ ਉਨ੍ਹਾਂ ਨਾਲ ਆਮ ਕੈਦੀਆਂ ਵਾਲਾ ਵਰਤਾਓ ਹੋਰ ਵੀ ਤੇਜ਼ ਹੋ ਗਏ। ਸਰਕਾਰੀ ਦਬਾਓ ਵਿਰੁਧ ਤ੍ਰਾਹਵਾਦੀ ਵਿਦਰੋਹ 1932 ਵਿਚ ਮੁੜ ਜਾਗ ਪਿਆ। ਗਾਂਧੀ ਜੀ ਨੇ ਇੱਛਾ ਪ੍ਰਗਟ ਕੀਤੀ ਕਿ ਸਿਵਲ ਨਾਫ਼ੁਰਮਾਨੀ ਸਮੂਹਾ ਵਿਚ ਕਰਨ ਦੀ ਥਾਂ ਵਿਅਕਤੀਗਤ ਯਤਨਾਂ ਦੁਆਰਾ ਵਿਸ਼ੇਸ਼ ਢੰਗ ਨਾਲ ਕੀਤੀ ਜਾਵੇ। ਉਨ੍ਹਾਂ ਦੀ ਦਲੀਲ ਇਹ ਸੀ ਕਿ ਅਹਿੰਸਕ ਲੋਕਾਂ ਦੇ ਇਕੱਲੇ ਦੁਕੱਲੇ ਯਤਨ ਵੀ ਓਨਾ ਹੀ ਅਸਰ ਪਾਉਂਦੇ ਹਨ ਜਿੰਨੇ ਸਮੂਹਕ। ਪਰ ਉਨ੍ਹਾਂ ਨੂੰ ਅਸਲ ਡਰ ਸਮੂਹਕ ਕਾਰਵਾਈਆਂ ਦੁਆਰਾ ਹਿੰਸਾ ਫੈਲਣ ਦਾ ਸੀ। ਉਸ ਨੂੰ ਇਹ ਵੀ ਡਰ ਸੀ ਕਿ ਅਜਿਹੇ ਸਮੂਹਕ ਅਮਲਾਂ ਦੀ ਅਸਫਲਤਾ ਤੋਂ ਨਿਰਾਸ਼ ਹੋ ਕੇ ਲੋਕ

ਸੁਤੰਤ੍ਰਤਾ ਲਹਿਰ ਤੋਂ ਹੀ ਨਿਰਾਸ ਨਾ ਹੋ ਜਾਣ। 24 ਅਪ੍ਰੈਲ ਨੂੰ ਦਿਲੀ ਵਿਚ ਕਾਂਗਰਸ ਦਾ ਵਾਰਸਕ ਸਮਾਗਮ ਹੋਣ ਵਾਲਾ ਸੀ ਜਿਸ ਦੇ ਅੰਤਮ ਪ੍ਰਧਾਨ ਮਦਨ ਮੋਹਨ ਮਾਲਵੀਆ ਸਨ । ਇਸ ਤੋਂ ਪਹਿਲਾਂ ਹੀ ਕਾਂਗਰਸ ਦੇ ਮੁਖੀ ਨੇਤਾਵਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਜਿਹੜੇ ਬਾਕੀ ਰਹਿ ਗਏ ਉਨ੍ਹਾਂ ਨੇ ਚਾਦਨੀ ਚੌਕ ਦੇ ਘੰਟਾ ਘਰ ਕੋਲ ਅਹਿਮਦਾਬਾਦ ਦੇ ਡੈਲੀਗੇਟ ਸੇਠ ਰਣਛੋਡ ਦਾਸ ਦੀ ਪ੍ਰਧਾਨਗੀ ਹੇਠ ਇਕਤ੍ਰਤਾ ਕੀਤੀ। ਉਨ੍ਹਾ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ ਪਰ ਛੇਤੀ ਹੀ ਪਹਿਲੀ ਮਈ ਨੂੰ ਛੱਡ ਦਿਤੇ ਗਏ।

## ਫ਼ਿਰਕੂ ਫ਼ੈਸਲਾ

ਸਮੂਹਕ ਲਹਿਰਾਂ ਤੋਂ ਜਰਾ ਕੁ ਹਟਵਾਂ ਨਵਾਂ ਝੁਕਾਅ ਮਹਾਤਮਾ ਗਾਂਧੀ ਜੀ ਦਾ ਮੁੜ ਹਰੀਜਨਾਂ, ਪਛੜੀਆਂ ਸ੍ਰੇਣੀਆਂ ਤੇ ਪਛੜੇ ਕਬੀਲਿਆਂ ਦੀ ਸਹਾਇਤਾ ਜਿਤਣ ਦਾ ਸੀ। ਇਹ ਉਸ ਦਾ ਅੰਗ੍ਰੇਜ਼ਾਂ ਦੀ ਪਾੜੋ ਤੇ ਰਾਜ ਕਰੋ ਦੀ ਨੀਤੀ ਨੂੰ ਜਵਾਬ ਸੀ। ਇਸ ਨੀਤੀ ਦੇ ਅਧੀਨ 1932 ਦੇ ਅਰੰਭ ਵਿਚ ਰੈਮਜੇ ਮੈਕਡਾਨਲਡ ਨੇ ਕਮੀਊਨਲ ਐਵਾਰਡ (ਫਿਰਕੂ ਫੈਸਲੇ) ਦਾ ਐਲਾਨ ਕਰ ਦਿੱਤਾ । ਇਸ ਫੈਸਲੇ ਦੇ ਅਧੀਨ ਹਿੰਦੂ, ਹਰੀਜਨ, ਅਤੇ ਮੁਸਲਮਾਨ ਫੈਡਰਲ ਵਿਧਾਨ ਸਭਾਵਾ ਵਿਚ ਵਖਰੇ ਵਖਰੇ ਚੋਣ ਖੇਤ੍ਰਾਂ ਤੋਂ ਲੜ ਸਕਦੇ ਸਨ। ਫੈਸਲੇ ਵਿਚ ਹਿੰਦੂਆਂ ਤੇ ਹਰੀਜਨਾਂ ਨੂੰ ਦੋ ਵਖੋ ਵਖ ਰਾਜਨੀਤਕ ਧੜੇ ਮੰਨਿਆ ਗਿਆ। ਗਾਧੀ ਜੀ ਲਈ ਇਹ ਵੰਗਾਰ ਸਮਾਨ ਸੀ। ਇਸ ਵਿਚ ਅਨੇਕਾ ਅਛੂਤ ਜਿਵੇਂ ਐਮ ਸੀ-ਰਾਜਾਹ ਉਸ ਦੇ ਨਾਲ ਸਨ। ਉਹ ਸਾਂਝੀਆ ਚੋਣਾ ਦੇ ਹੱਕ ਵਿਚ ਸਨ ਜਿਨ੍ਹਾ ਵਿਚ ਹਰੀਜਨਾ ਲਈ ਸੀਟਾ ਰਾਖਵੀਆਂ ਰੱਖੀਆ ਜਾਦੀਆ। ਕਈ ਡਾਕਟਰ ਅੰਬੇਦਕਰ ਵਰਗੇ ਵੀ ਸਨ ਜਿਹੜੇ ਅਛੂਤਾ ਨੂੰ ਹਿੰਦੂ ਕਹਿਣ ਲਈ ਤਿਆਰ ਨਹੀਂ ਸਨ ਜਦ ਤਕ ਛੂਤ-ਛਾਤ ਉਡਾ ਨਹੀਂ ਸੀ ਦਿਤੀ ਜਾਦੀ। ਵਲਿੰਗਡਨ ਨੇ ਇਨ੍ਹਾ ਗੱਲਾ ਦਾ ਲਾਭ ਉਠਾ ਕੇ ਇਸ ਗਲ ਉੱਤੇ ਜ਼ੋਰ ਦਿੱਤਾ ਕਿ ਫਿਰਕੂ ਫੈਸਲਾ ਪ੍ਰਵਾਨ ਕਰਨਾ ਚਾਹੀਦਾ ਹੈ । ਇਸ ਨੂੰ ਰੋਕਣ ਲਈ ਗਾਂਧੀ ਜੀ, ਜਿਹੜੇ ਉਦੋਂ ਪੂਨੇ ਦੇ ਨੇੜੇ ਯਰਾਵਦਾ ਜੇਲ੍ਹ ਵਿਚ ਸੀ, ਨੇ ਉਥੇ ਹੀ ਮਰਨ ਵਰਤ ਰਖ ਦਿੱਤਾ। ਉਹ ਫਿਰਕੂ ਐਵਾਰਡ ਦੇ ਵਿਰੁਧ ਸੀ ਪਰ ਉਸਨੇ ਹਰੀਜਨਾ ਲਈ ਕਿਤੇ ਵਧੇਰੇ ਸੀਟਾਂ ਰਾਖਵੀਆਂ ਰਖਣ ਦੀ ਮੰਗ ਕੀਤੀ ਸੀ—ਏਨੀਆਂ ਸੀਟਾਂ ਜਿੰਨੀਆਂ ਐਵਾਰਡ ਵਿਚ ਵੀ ਉਨ੍ਹਾਂ ਲਈ ਨਹੀਂ ਸਨ। ਅੰਬੇਦਕਰ ਨੇ ਗਾਂਧੀ ਜੀ ਦੀ ਗਲ ਮੰਨ ਲਈ। ਉਸ ਦਾ ਪੂਨਾ ਵਿਚ ਹੀ ਗਾਂਧੀ ਜੀ ਨਾਲ ਸਮਝੌਤਾ

ਹੋ ਗਿਆ। ਇਹ ਪੂਨਾ ਸਮਝੌਤਾ ਸਰਕਾਰ ਨੂੰ ਪ੍ਰਵਾਨ ਕਰਨਾ ਪਿਆ। ਫਿਰਕੂ ਐਵਾਰਡ ਵਿਚ ਸੋਧ ਹੋ ਗਈ।

ਇਸ ਤੋਂ ਪਿਛੋਂ ਸਰਬ ਭਾਰਤੀ ਅਛੂਤ ਲੀਗ ਉਤੇ ਸਰਵੈਂਟਸ ਆਫ ਦੀ ਅਨਟੱਚੇਬਲਜ ਸੋਸਾਇਟੀ ਆਦਿ ਜਥੇਬੰਦੀਆ ਦੇ ਸਿਰ ਤੇ ਕਾਗਰਸ ਦਾ ਪ੍ਰਭਾਵ ਤੇ ਪਲੜਾ ਭਾਰੀ ਹੋ ਗਿਆ। ਕੇਂਦਰੀ ਭਾਰਤ, ਦੱਖਣੀ ਬਿਹਾਰ ਅਤੇ ਉੜੀਸਾ ਦੇ ਪਹਾੜੀ ਇਲਾਕਿਆ ਦੀ ਪਿਛਾਹ ਖਿਚੂ ਅਨੁਸੂਚਤ ਆਦਿ-ਜਾਤੀਆਂ ਵਿਚ ਕਾਗਰਸ ਦੇ ਪਰਚਾਰ ਨੇ (ਜਿਥੇ ਸਾਬਕਾ ਅੰਗ੍ਰੇਜ਼ ਮਿਸਨਰੀ ਵੈਰੀਅਰ ਐਲਵਿਨਅਤੇ ਸ਼ਾਮਰਾਓ ਹਿਵਾਲੇ ਆਦਿ ਪਹਿਲਾਂ ਹੀ ਕੰਮ ਕਰ ਰਹੇ ਸਨ) ਰਾਸ਼ਟ੍ਰਵਾਦੀ ਤੇ ਲੋਕ ਰਾਜੀ ਵਿਚਾਰ ਉਨ੍ਹਾ ਭਾਰਤੀਆ ਵਿਚ ਵੀ ਫੈਲਾ ਦਿਤੇ ਜਿਹੜੇ ਹਾਲੀ ਤਕ ਕਿਸੇ ਅਛੋਹ ਹੱਦ ਤਕ ਸਨ। ਇਸ ਲਹਿਰ ਦਾ ਇਕ ਮੰਤਵ ਹਰੀਜਨਾ ਲਈ ਸਾਰੇ ਮੰਦਰਾ ਦੇ ਦਵਾਰ ਖੋਲ੍ਹਣਾ ਵੀ ਸੀ। 8 ਜਨਵਰੀ 1933 ਨੂੰ ਮੰਦਰ ਪ੍ਰਵੇਸ ਦਿਵਸ ਮਨਾਇਆ ਗਿਆ। ਭਾਰਤ ਦੇ ਅਨੇਕ ਯਾਤ੍ਰਾ ਸਥਾਨਾਂ ਵਿਚ ਜਿਥੇ ਦੀ ਹਰ ਜਾਤੀ, ਧਰਮ ਤੇ ਬੋਲੀ ਬੋਲਣ ਵਾਲੇ ਹਿੰਦੂ ਯਾਤਰਾ ਕਰਦੇ ਸਨ, ਹੇਠਲੀਆਂ ਜਾਤਾਂ ਨੂੰ ਉੱਚਾ ਚੁਕਣ ਦੇ ਸਭ ਤੋਂ ਵੱਡੇ ਕੇਂਦਰ ਬਣ ਗਏ। ਇਹ ਰਾਸ਼ਟ੍ਰਵਾਦੀ ਵਿਚਾਰਾ ਦੇ ਵੀ ਗੜ੍ਹ ਬਣੇ।

ਇਨ੍ਹਾ ਦਿਨਾ ਵਿਚ ਹੀ ਦੂਜੀ ਸਿਵਲ ਨਾਫੁਰਮਾਨੀ ਲਹਿਰ, ਜਿਸਨੂੰ ਵਿਅਕਤੀਗਤ ਨਾਫੁਰਮਾਨੀ ਲਹਿਰ ਕਹਿਣਾ ਵਧੇਰੇ ਠੀਕ ਹੋਵੇਗਾ, ਸੁਰੂ ਹੋਈ ਜਿਹੜੀ ਸਮੂਹ ਉੱਤੇ ਪ੍ਰਭਾਵ ਦੇ ਪਖ ਤੋਂ ਕਮਜੋਰ ਹੀ ਸੀ, ਫੇਰ ਵੀ ਕਿਰਸਾਣਾਂ ਵਿਚ ਕਾਗਰਸੀ ਪ੍ਰਭਾਵ ਹਾਲੀ ਵੀ ਕਾਫੀ ਸੀ। ਯੂ. ਪੀ. ਤੇ ਫਰੰਟੀਅਰ ਵਿਚ ਕਰ ਅਤੇ ਕਰਾਇਆ ਨਾ ਦੇਣ ਦੀਆਂ ਲਹਿਰਾ ਜਾਰੀ ਰਹੀਆ।

1932-33 ਸਾਇਦ ਭਾਰਤ ਵਿਚ ਬਰਤਾਨਵੀ ਰਾਜ ਦਾ ਅੰਤਲਾ ਵਰ੍ਹਾ ਸੀ ਜਦੋਂ ਕਟੜ ਤ੍ਰਹਵਾਦ (ਜਿਹੜਾ ਅਹਿੰਸਕ ਸਿਵਲ ਨਾਫੁਰਮਾਨੀ ਅਤੇ ਸਿਵਲ ਵਿਰੋਧ ਨਾਲੋਂ ਵਖਰਾ ਸੀ) ਆਪਣੀ ਸਿਖਰ ਉਤੇ ਪਹੁੰਚਿਆ। ਇਸ ਤੋਂ ਪਿਛੋਂ ਸਰਕਾਰੀ ਦਬਾਓ ਨਾਲ, ਜਿਹੜਾ ਬੰਗਾਲ ਵਿਚ ਵਿਸ਼ੇਸ ਸੀ, ਇਸ ਦਾ ਖਾਤਮਾ ਹੋ ਗਿਆ। ਤ੍ਰਹਵਾਦੀ ਅਮਲਾ ਦੇ ਕਈ ਬਿਰਤਾਤ ਮਿਲੇ ਜਿਨ੍ਹਾ ਵਿਚ ਕਾਫੀ ਸਾਰੇ ਬਦਨਾਮ ਅਧਿਕਾਰੀ ਕਤਲ ਕਰ ਦਿਤੇ ਗਏ। ਇਨ੍ਹਾਂ ਵਿਚੋਂ ਇਕ ਦੋ ਭਾਰਤੀ ਵੀ ਸਨ। ਕਲਕੱਤਾ ਯੂਨੀਵਰਸਿਟੀ ਦੀ ਕਨਵੋਕੇਸ਼ਨ ਸਮੇਂ ਜਦੋਂ ਬੰਗਾਲ ਦਾ ਨਵਾ ਗਵਰਨਰ ਸਟੈਨਲੇ ਜੈਕਸਨ ਪ੍ਰਧਾਨਗੀ ਕਰ ਰਿਹਾ ਸੀ ਤਾਂ ਡਾਇਓਸੀਸਨ ਵਿਮਨ ਕਾਲਜ ਦੀ ਇਕ ਵਿਦਿਆਰਥਣ ਬੀਨਾ ਦਾਸ ਨੇ ਉਸ ਉਤੇ ਗੋਲੀ ਦਾ ਫਾਇਰ ਕੀਤਾ। ਪਰ ਗੋਲੀ ਉਸ ਦੀ ਜੇਬ ਦੀ ਨੋਟ ਬੁਕ ਨੂੰ ਲਗੀ ਤੇ ਉਸ ਦੀ ਜਾਨ ਬਚ ਰਹੀ। ਬੀਨਾ ਦਾਸ ਨੂੰ ਉਮਰ ਕੈਦ ਹੋਈ ਅਤੇ ਉਸ ਨੂੰ ਸੁਤੰਤ੍ਰਤਾ ਮਿਲਣ ਤੋਂ ਪਿਛੋਂ ਹੀ

ਜੇਲ੍ਹ ਵਿਚੋਂ ਛੁੱਟੀ ਮਿਲੀ।

ਜੂਨ, 1932 ਵਿਚ ਚਿਟਾਗਾਂਗ ਦੇ ਪਿੰਡਾ ਨੂੰ ਜਿਥੇ ਸੂਰਯਾ ਸੇਨ ਅਤੇ ਚਾਰ ਹੋਰ ਗੁਰੀਲੇ ਛੁਪੇ ਹੋਏ ਸਨ, ਫੌਜ ਨੂੰ ਘੇਰਾ ਪਾਇਆ ਹੋਇਆ ਸੀ। ਉਨ੍ਹਾਂ ਦਾ ਲੀਡਰ ਕੈਪਟਨ ਕੈਮੇਰਾਨ ਪੌੜੀਆਂ ਵਿਚੋਂ ਹੋ ਰਹੀ ਗੋਲੀਆਂ ਦੀ ਵਾਛੜ ਨਾਲ ਮਰ ਗਿਆ। ਇਸ ਰੌਲੇ ਵਿਚ ਸੂਰਯਾ ਸੇਨ ਦੋ ਕੁੜੀਆਂ ਨੂੰ ਨਾਲ ਲੈ ਕੇ ਅਲੋਪ ਹੋ ਗਿਆ। ਕੁੜੀਆਂ ਸਨ ਪ੍ਰੀਤੀਲਤਾ ਵਾਡੇਡਰ ਅਤੇ ਕਲਪਣਾ ਦੱਤ। ਅੰਤ 1933 ਦੇ ਸ਼ੁਰੂ ਵਿਚ ਸੂਰਯਾ ਸੈਨ ਨੂੰ ਕਿਸੇ ਕੋਲੋਂ ਸੂਹ ਮਿਲਣ ਉਤੇ ਇਕ ਤਕੜੀ ਗੋਰਖਾ ਟੁਕੜੀ ਨੇ ਗ੍ਰਿਫਤਾਰ ਕਰ ਲਿਆ। ਗੋਰਖਾ ਸੈਨਿਕਾਂ ਨੇ ਉਸਨੂੰ ਬੜੀ ਇਜਤ ਨਾਲ ਰਖਿਆ ਪਰ ਅੰਤ ਵਿਚ ਉਸ ਨੂੰ ਫਾਸੀ ਦੀ ਸਜਾ ਹੋਈ। ਅੱਜ ਵੀ ਬੰਗਾਲ ਦੇਸ ਦੇ ਨੇਤਾ ਅਤੇ ਲੋਕ ਉਸ ਨੂੰ ਰਾਸਟ੍ਰੀ ਨੇਤਾ ਕਰਕੇ ਚੇਤੇ ਕਰਦੇ ਹਨ। ਇਸ ਲਹਿਰ ਦੇ ਖਤਮ ਹੋਣ ਦਾ ਕਾਰਨ ਤ੍ਰਾਹਵਾਦੀਆ ਦੇ ਦੂਜੇ ਲੋਕਾਂ ਨਾਲੋਂ ਕੱਟੇ ਹੋਏ ਹੋਣਾ ਸੀ। ਇਹ ਵਧੇਰੇ ਕਰਕੇ ਸਹਿਰਾ ਦੇ ਸਕੂਲਾ ਕਾਲਜਾ ਦੇ ਵਿਦਿਆਰਥੀ ਸਨ। ਉਨ੍ਹਾਂ ਦੀਆਂ ਜੜ੍ਹਾਂ ਸ਼ਹਿਰਾਂ ਵਿਚ ਸਨ ਅਤੇ ਉਹ ਕਿਰਸਾਣਾ ਦੀਆਂ ਕਿਰਸਾਣੀ ਲਹਿਰਾਂ ਨੂੰ ਉੱਕਾ ਹੀ ਨਹੀਂ ਸਨ ਸਮਝਦੇ, ਉਹ ਲਹਿਰਾਂ ਜਿਹੜੀਆਂ ਯੂ. ਪੀ. ਆਦਿ ਵਿਚ ਚਾਲੂ ਸਨ।

1933 ਦੇ ਆਜਾਦੀ ਦਿਵਸ ਉਤੇ ਲੋਕਾ ਵਿਚ ਏਨਾ ਜੋਸ਼ ਸੀ ਜਿੰਨਾ ਪਹਿਲੇ ਕਦੀ ਨਹੀਂ ਸੀ ਹੋਇਆ। ਬੰਗਾਲ ਵਿਚ ਹੁਗਲੀ ਜ਼ਿਲੇ ਦੇ ਇਕ ਸਥਾਨ ਬਾਦਾਨਗੰਜ ਵਿਚ ਕਾਗਰਸ ਦੇ ਜਲੂਸ ਉਤੇ ਪੋਲੀਸ ਨੇ ਗੋਲੀ ਚਲਾਈ। ਫਰਵਰੀ ਵਿਚ ਕਸਤੂਰਬਾ ਗਾਂਧੀ ਨੂੰ ਗ੍ਰਿਫਤਾਰ ਕਰ ਲਿਆ ਗਿਆ ਜਦੋਂ ਉਹ ਗੁਜਰਾਤ ਵਿਚ ਬੋਰਸਾਦ ਦੇ ਇਕ ਕਾਗਰਸੀ ਜਲੂਸ ਦੀ ਅਗਵਾਈ ਕਰ ਰਹੀ ਸੀ। ਉਸ ਨੂੰ ਛੇ ਮਹੀਨੇ ਦੀ ਕੈਦ ਕਰ ਦਿੱਤੀ। ਮਾਰਚ 1933 ਵਿਚ ਕਲਕੱਤੇ ਵਾਲੇ ਕਾਗਰਸ ਸਮਾਗਮ ਦੀ ਅਗਵਾਈ ਵੀ ਮਦਨ ਮੋਹਨ ਮਾਲਵੀਆ ਨੇ ਕਰਨੀ ਸੀ ਜਿਹੜਾ ਆਪ ਹਿੰਦੂ ਮਹਾ ਸਭਾ ਦਾ ਮੈਂਬਰ ਸੀ। ਪਰ ਉਹ ਤੇ ਹੋਰ ਇਕ ਹਜਾਰ ਡੈਲੀਗੇਟ ਜਲੂਸ ਵਿਚ ਸ਼ਾਮਲ ਹੋਣ ਤੋਂ ਪਹਿਲਾ ਹੀ ਗ੍ਰਿਫਤਾਰ ਕਰ ਲਏ ਗਏ ਸਨ। ਜਦੋਂ ਕਿ ਪੋਲੀਸ ਇਕਤ੍ਰਤਾ ਨੂੰ ਵਿਖੇਰਨ ਦੇ ਯਤਨ ਕਰ ਰਹੀ ਸੀ ਕੇਂਦਰ ਵਾਲੇ ਡੈਲੀਗੇਟਾਂ ਅੰਦਰੇ-ਅੰਦਰ ਅੰਤਰਮ ਪ੍ਰੈਜੀਡੈਂਟ ਜੇ. ਐਮ. ਸੇਨ ਗੁਪਤਾ ਦੀ ਪ੍ਰਧਾਨਗੀ ਹੇਠ ਕਾਂਗਰਸ ਦਾ ਸਮਾਗਮ ਕਰ ਲਿਆ ਜਿਸ ਵਿਚ ਮੁੜ ਪੂਰਨ ਸ੍ਵਰਾਜ ਦਾ ਨਿਸਚਾ ਕੀਤਾ ਗਿਆ। ਇਸ ਨੂੰ ਪ੍ਰਾਪਤ ਕਰਨ ਲਈ ਸਿਵਲ ਨਾਫੁਰਮਾਨੀ ਅਤੇ ਵਿਦੇਸੀ ਕਪੜੇ ਅਤੇ ਬਰਤਾਨਵੀ ਵਸਤਾਂ ਦਾ ਬਾਈਕਾਟ ਕਰਨਾ, ਇਸ ਦੇ ਤਰੀਕੇ ਪਾਸ ਹੋਏ।

ਏਸ ਸਮੇਂ ਵਿਚ 1,20,000 ਲੋਕ, ਜਿਨ੍ਹਾ ਵਿਚ ਕਈ ਹਜਾਰ ਇਸਤ੍ਰੀਆਂ ਅਤੇ ਕਈ ਬੱਚੇ ਵੀ ਸਾਮਲ ਸਨ, ਫੜੇ ਤੇ ਕੈਦ ਕੀਤੇ ਗਏ। ਇਸ ਤੋਂ ਪ੍ਰਤੱਖ ਸੀ ਕਿ

ਸਿਵਲ ਨਾਫੁਰਮਾਨੀ ਜਾਰੀ ਰਖਣ ਦਾ ਲੋਕ ਨਿਸਚਾ ਤੇ ਉਤਸ਼ਾਹ ਹਾਲੀ ਘਟਿਆ ਨਹੀਂ ਸੀ। ਪਰ ਗਾਂਧੀ ਜੀ ਇਸ ਵੇਲੇ ਕੇਵਲ ਹਰੀਜਨਾ ਦੀ ਸਮੱਸਿਆ ਲੈ ਕੇ ਉਸ ਵਲ ਹੀ ਪੂਰਾ ਧਿਆਨ ਦੇ ਰਹੇ ਸਨ। ਮਈ 1933 ਵਿਚ ਉਨ੍ਹਾਂ ਨੇ ਆਪਣੇ ਅਤੇ ਆਪਣੇ ਸਾਥੀਆਂ ਦੇ ਮਨਾਂ ਦੀ ਸ਼ੁੱਧੀ ਲਈ 21 ਦਿਨ ਦਾ ਵਰਤ ਰਖਿਆ। ਇਸ ਦਾ ਮਨੋਰਥ ਹਰੀਜਨਾਂ ਦੀ ਭਲਾਈ ਕਰਨ ਦਾ ਵਚਨ ਲੈਣਾ ਵੀ ਸੀ। ਸਰਕਾਰ ਨੇ ਉਸਨੂੰ ਫਟਾਫਟ ਛਡ ਦਿੱਤਾ। ਗਾਂਧੀ ਜੀ ਨੇ ਬਿਆਨ ਜਾਰੀ ਕੀਤਾ ਕਿ ਕਾਂਗਰਸ ਨੂੰ ਥੋੜੇ ਚਿਰ ਲਈ ਸਿਵਲ ਨਾਫੁਰਮਾਨੀ ਤਿਆਗ ਦੇਣੀ ਚਾਹੀਦੀ ਹੈ। ਇਕ ਸਾਲ ਪਿਛੋਂ ਅਪ੍ਰੈਲ 1934 ਵਿਚ ਇਹ ਅੰਦੋਲਨ ਸਦਾ ਲਈ ਤਿਆਗ ਦਿੱਤਾ ਗਿਆ।

ਉਧਰ ਬਰਤਾਨਵੀ ਸਰਕਾਰ ਨੇ ਲੰਡਨ ਵਿਚ ਨਵੰਬਰ, 1932 ਨੂੰ ਤੀਜੀ ਗੋਲ ਮੇਜ਼ ਕਾਨਫ੍ਰੰਸ ਬੁਲਾ ਲਈ। ਕਾਂਗਰਸ ਦਾ ਇਸ ਵਿਚ ਕੋਈ ਪ੍ਰਤੀਨਿਧ ਨਹੀਂ ਸੀ ਕਿਉਂਕਿ ਕਾਂਗਰਸ ਪਹਿਲਾਂ ਹੀ ਫੈਸਲਾ ਕਰ ਚੁੱਕੀ ਸੀ ਕਿ ਸਰਕਾਰ ਨੇ ਜਿਹੜਾ ਵਤੀਰਾ ਅਪਣਾਇਆ ਹੋਇਆ ਸੀ ਉਸ ਵਿਚ ਕਾਨਫ੍ਰੰਸ ਵਿਚ ਸ਼ਾਮਲ ਹੋਣ ਨਾਲ ਕੋਈ ਲਾਭਦਾਇਕ ਮੰਤਵ ਪੂਰਾ ਨਹੀਂ ਹੁੰਦਾ। ਕਾਨਫ੍ਰੰਸ ਵਿਚ ਹੋਏ ਵਿਚਾਰ ਵਟਾਦਰੇ ਦੇ ਆਧਾਰ ਉਤੇ ਬਰਤਾਨਵੀ ਸਰਕਾਰ ਨੇ 1935 ਦਾ ਇੰਡੀਆ ਐਕਟ ਪਾਸ ਕਰਨ ਦਾ ਫੈਸਲਾ ਕਰ ਲਿਆ ਜਿਸ ਵਿਚ ਕੁਝ ਹੋਰ ਸੁਧਾਰ ਹੋਣੇ ਪਾਸ ਹੋਏ। ਨਵੇਂ ਐਕਟ ਅਨੁਸਾਰ ਕੇਂਦਰ ਵਿਚ ਫੈਡਰਲ ਸਰਕਾਰ ਸਥਾਪਤ ਹੋਣੀ ਸੀ ਅਤੇ ਪ੍ਰਾਤਕ ਸਰਕਾਰਾਂ ਨੂੰ ਸ੍ਵੈ-ਸਾਸਨ ਦੇ ਹੋਰ ਹੱਕ ਮਿਲ ਜਾਣੇ ਸਨ। ਪਹਿਲੀ ਵਾਰੀ ਭਾਰਤੀ ਰਿਆਸਤਾਂ ਦਾ ਜ਼ਿਕਰ ਆਇਆ ਜਿਹੜੀਆ ਭਾਰਤ ਦੀ ਫੈਡਰਲ ਸਰਕਾਰ ਦੇ ਅਧੀਨ ਹੋਣੀਆਂ ਸਨ। ਇਸ ਤੋਂ ਇਕ ਗਲ ਤਾ ਪੱਕੀ ਹੁੰਦੀ ਹੀ ਸੀ ਕਿ ਭਾਰਤ ਇਕ ਦੇਸ਼ ਹੈ ਅਤੇ ਭਾਰਤੀ ਇਕ ਕੌਮ ਹਨ। ਪਰ ਅੰਗ੍ਰੇਜ਼ਾਂ ਦਾ ਅਸਲ ਮਨੋਰਥ ਰਿਆਸਤੀ ਰਾਜਿਆਂ ਨੂੰ ਸ਼ਾਮਲ ਕਰ ਕੇ ਰਾਸ਼ਟ੍ਰਵਾਦੀਆਂ ਦੇ ਪਲੜੇ ਨੂੰ ਹਲਕਾ ਕਰਨਾ ਸੀ। ਇਸ ਨਾਲ ਸਾਮਰਾਜ-ਵਿਰੋਧੀ ਸਿਧਾਂਤਾਂ ਉਤੇ ਰਾਸ਼ਟ੍ਰਵਾਦੀ ਨੇਤਾਵਾ ਦੇ ਪ੍ਰੋਗਰਾਮ ਨੂੰ ਧੱਕਾ ਲਗਣਾ ਸੀ। ਇਸ ਪ੍ਰਕਾਰ ਰਿਆਸਤਾਂ ਨੂੰ ਕੇਂਦਰ ਦੇ ਦੋਹਾਂ ਹੀ ਸਦਨਾ ਵਿਚ ਲੋੜ ਤੋਂ ਵਧੇਰੇ ਪ੍ਰਤਿਨਿਧਤਾ ਦਿੱਤੀ ਗਈ। ਇਥੇ ਹੀ ਬਸ ਨਹੀਂ। ਰਿਆਸਤਾ ਦੇ ਪ੍ਰਤੀਨਿਧ ਚੋਣਾਂ ਦੁਆਰਾ ਨਹੀਂ ਸਨ ਚੁਣੇ ਜਾਣੇ ਸਗੋਂ ਰਾਜਿਆਂ ਨੇ ਨਿਯੁਕਤ ਕਰਨੇ ਸਨ। ਬਾਕੀ ਦੇਸਾਂ ਵਿਚ ਵੀ ਵੋਟਾਂ ਦੁਆਰਾ ਚੋਣਾਂ ਨੂੰ ਬਹੁਤ ਹੀ ਸੀਮਤ ਰਖਿਆ ਗਿਆ। ਬਰਤਾਨਵੀ ਭਾਰਤ ਦੀ ਸਾਰੀ ਵਸੋਂ ਦੇ 14 ਪ੍ਰਤੀਸ਼ਤ ਤੋਂ ਵਧੇਰੇ ਲੋਕਾ ਨੂੰ ਵੋਟ ਦਾ ਹੱਕ ਨਹੀਂ ਸੀ। ਏਨੀਆਂ ਸੁਰਖਸਤ ਵਿਧਾਨ ਸਭਾਵਾਂ ਨੂੰ ਵੀ ਪੂਰੀ ਤਾਕਤ ਨਹੀਂ ਸੀ ਦਿੱਤੀ ਗਈ। ਰਖਸ਼ਾ ਤੇ ਵਿਦੇਸੀ ਮਾਮਲਿਆਂ ਦੇ ਵਿਭਾਗਾਂ ਵਿਚ ਕਿਸੇ

ਦਾ ਕੋਈ ਦਖਲ ਨਹੀਂ ਸੀ । ਜਿਹੜੇ ਦੂਜੇ ਵਿਭਾਗ ਸਨ ਉਨ੍ਹਾਂ ਉਤੇ ਵੀ ਗਵਰਨਰ ਜਨਰਲ ਨੇ ਵਿਸ਼ੇਸ਼ ਕੰਟਰੋਲ ਰਖਿਆ ਹੋਇਆ ਸੀ। ਗਵਰਨਰ ਜਨਰਲ ਤੇ ਗਵਰਨਰ ਹਾਲੀ ਵੀ ਬਰਤਾਨਵੀ ਸਰਕਾਰ ਵਲੋਂ ਨਿਯੁਕਤ ਹੋਣੇ ਸਨ ਤੇ ਉਹ ਬਰਤਾਨਵੀ ਸਰਕਾਰ ਨੂੰ ਹੀ ਉਤਰਦਾਇਕ ਸਨ।

ਪ੍ਰਾਂਤਾਂ ਵਿਚ ਜਿਹੜੇ ਸ੍ਵੈ-ਸ਼ਾਸਨ ਦੇ ਥੋੜ੍ਹੇ ਬਹੁਤ ਅਧਿਕਾਰ ਦਿੱਤੇ ਸਨ ਉਹ ਵੀ ਗਵਰਨਰ ਦੀਆਂ ਤਾਕਤਾਂ ਅਗੇ ਕੁਝ ਨਹੀਂ ਸਨ। ਉਹ ਚੁਣੇ ਹੋਏ ਮੈਂਬਰਾਂ ਦਾ ਫੈਸਲਾ ਹੀ ਰੱਦ ਨਹੀਂ ਸੀ ਕਰ ਸਕਦਾ ਸਗੋਂ ਆਪ ਕਾਨੂੰਨ ਬਣਾ ਕੇ ਆਪਣੇ ਹੀ ਆਦੇਸ਼ ਜਾਰੀ ਕਰ ਸਕਦੇ ਸਨ। ਸਿਵਲ ਅਧਿਕਾਰੀਆਂ ਅਤੇ ਪੁਲਸ ਉਤੇ ਵੀ ਉਨ੍ਹਾਂ ਦਾ ਪੂਰਨ ਕੰਟਰੋਲ ਸੀ।

1935 ਦੇ ਇੰਡੀਆ ਐਕਟ ਤੋਂ ਬਹੁਤ ਥੋੜ੍ਹੇ ਲੋਕਾਂ ਦੀ ਸੰਤੁਸਟੀ ਹੋਈ। ਕਾਂਗਰਸ ਦੇ ਸ਼ਬਦਾਂ ਵਿਚ ਇਹ "ਉੱਕਾ ਹੀ ਨਿਰਾਸਾ ਜਨਕ" ਸੀ । ਹੋਰਨਾਂ ਨੇ ਵੀ ਇਸ ਨੂੰ ਕਿਸੇ ਨ ਕਿਸੇ ਹੱਦ ਤਕ ਅਯੋਗ ਹੀ ਸਮਝਿਆ । ਬਰਤਾਨਵੀ ਸਰਕਾਰ ਨੇ ਸੱਚ ਮੁੱਚ ਹੀ ਆਪਣੇ ਕੋਲੋਂ ਕੋਈ ਰਾਜਨੀਤਕ ਜਾਂ ਆਰਥਕ ਸਕਤੀ ਨਹੀਂ ਸੀ ਛੱਡੀ। ਕੇਵਲ ਸਰਕਾਰ ਦਾ ਢਾਂਚਾ ਹੀ ਥੋੜ੍ਹਾ ਜਿਹਾ ਬਦਲਿਆ ਸੀ। ਬਰਤਾਨਵੀ ਸ਼ਾਸਨ ਵਿਚ ਲੋਕਾ ਦੇ ਚੁਣੇ ਹੋਏ ਮੰਤ੍ਰੀ ਠੋਕ ਦਿੱਤੇ ਗਏ ਪਰ ਰਾਜ ਵਿਦੇਸੀ ਹੀ ਰਹਿਣਾ ਸੀ।

ਐਕਟ ਦਾ ਪ੍ਰਾਂਤਕ ਭਾਗ ਇਕ ਦਮ ਲਾਗੂ ਕਰ ਦਿੱਤਾ ਜਾਣਾ ਸੀ ਅਤੇ ਕੇਂਦਰੀ ਭਾਗ ਬਾਅਦ ਵਿਚ ਲਾਗੂ ਹੋਣਾ ਸੀ ਭਾਵੇਂ ਕਾਂਗਰਸ ਐਕਟ ਦੀਆ ਸਰਤਾਂ ਨਾਲ ਉੱਕੀ ਹੀ ਸਹਿਮਤ ਨਹੀਂ ਸੀ ਫੇਰ ਵੀ ਇਸ ਨੇ ਚੋਣਾ ਲੜਨ ਦਾ ਫੈਸਲਾ ਕਰ ਲਿਆ ਇਸ ਲਈ ਨਹੀਂ ਕਿ ਉਹ ਐਕਟ ਨੂੰ ਸਹਿਯੋਗ ਦੇਣਾ ਚਾਹੁੰਦੀ ਸਗੋਂ ਇਸ ਲਈ ਕਿ ਉਹ ਬਰਤਾਨਵੀ ਸਰਕਾਰ ਨੂੰ ਦਸਣਾ ਚਾਹੁੰਦੀ ਸੀ ਕਿ ਭਾਰਤ ਵਿਚ ਇਹ ਪਾਰਟੀ ਕਿੰਨੀ ਹਰਮਨ ਪਿਆਰੀ ਸੀ। ਇਹ ਦੱਸਣ ਵਿਚ ਕਾਂਗਰਸ ਸਫਲ ਵੀ ਰਹੀ। ਬਹੁਤ ਸਾਰੇ ਪ੍ਰਾਂਤਾ ਵਿਚ ਕਾਂਗਰਸ ਨੇ ਹੂੰਝਾ ਫੇਰ ਦਿੱਤਾ। ਇਸ ਵਿਚ ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ ਸੀ ਰਹਿ ਗਈ ਭਾਰਤ ਨਿਵਾਸੀਆ ਦੀ ਬਹੁ-ਗਿਣਤੀ ਨੇ ਕਾਂਗਰਸ ਦੀ ਸਹਾਇਤਾ ਕੀਤੀ ਸੀ। ਕਈਆਂ ਦਾ ਇਹ ਵੀ ਖਿਆਲ ਸੀ ਕਿ ਚੋਣਾਂ ਵਿਚ ਏਨੀ ਵਡੀ ਜਿੱਤ ਪ੍ਰਾਪਤ ਕਰਨ ਤੋਂ ਪਿਛੋਂ ਪਦਵੀ ਵੀ ਸਾਭ ਲੈਣੀ ਠੀਕ ਸੀ। ਪਰ ਨਹਿਰੂ ਤੇ ਹੋਰ ਖੱਬੇ ਧੜੇ ਦੇ ਸਾਥੀ ਕਿਸੇ ਪ੍ਰਕਾਰ ਦੀ ਪਦਵੀ ਲੈਣ ਦੇ ਹੱਕ ਵਿਚ ਨਹੀਂ ਸਨ । ਉਨ੍ਹਾਂ ਦਾ ਵਿਚਾਰ ਸੀ ਕਿ ਇਸ ਨਾਲ ਸੁਤੰਤ੍ਰਤਾ ਸੰਗ੍ਰਾਮ ਦੇ ਠੰਢੇ ਹੋ ਜਾਣ ਦਾ ਡਰ ਸੀ । ਫੇਰ ਵੀ ਬਹੁ-ਗਿਣਤੀ ਪਦਵੀਆ ਪ੍ਰਵਾਨ ਕਰਨ ਦੇ ਹੱਕ ਵਿਚ ਸੀ। ਜੁਲਾਈ 1937 ਵਿਚ ਗਿਆਰਾ ਵਿਚੋਂ ਸੱਤ ਪ੍ਰਾਂਤਾਂ ਵਿਚ ਕਾਂਗਰਸ ਮੰਤ੍ਰੀ ਮੰਡਲ ਸਥਾਪਤ ਹੋ ਗਏ । ਥੋੜ੍ਹੇ ਚਿਰ ਪਿਛੋਂ ਕਾਗਰਸ

ਨੇ ਦੋ ਹੋਰ ਪ੍ਰਾਂਤਾਂ ਵਿਚ ਵੀ ਦੂਜੇ ਧੜਿਆ ਨਾਲ ਮਿਲ ਕੇ ਸਾਂਝੇ ਮੰਤ੍ਰੀ-ਮੰਡਲ ਸਥਾਪਤ ਕਰ ਲਏ। ਕੇਵਲ ਬੰਗਾਲ ਅਤੇ ਪੰਜਾਬ ਵਿਚ ਹੀ ਗੈਰ-ਕਾਂਗਰਸੀ ਮੰਤਰੀ-ਮੰਡਲ ਸਨ।

ਪਰ ਕਾਗਰਸ ਮੰਤ੍ਰੀ-ਮੰਡਲ ਵੀ ਕੋਈ ਕ੍ਰਾਂਤੀਕਾਰੀ ਤਬਦੀਲੀਆਂ ਨਹੀਂ ਲਿਆ ਸਕੇ। ਉਹ ਸਰਕਾਰ ਦਾ ਆਧਾਰ ਢਾਚਾ ਹੀ ਨਹੀ ਬਦਲ ਸਕੇ। ਇਸ ਦੇ ਕਈ ਕਾਰਨ ਸਨ। ਪ੍ਰਾਂਤਕ ਸਰਕਾਰਾਂ ਨੂੰ ਤਾਕਤਾ ਤੇ ਹੱਕ ਹੀ ਥੋੜ੍ਹੇ ਮਿਲੇ ਸਨ। ਕਾਗਰਸ ਦਾ ਸਮਾਜਕ ਆਧਾਰ ਹੀ ਗਲਤ ਸੀ ਕਿਉਂਕਿ ਇਸ ਵਿਚ ਕਿਰਤੀ ਕਿਰਸਾਣਾ ਦੇ ਨਾਲ ਨਾਲ ਪੂੰਜੀਪਤੀ ਤੇ ਭੋਂ ਮਾਲਕ ਵੀ ਇਸ ਦੇ ਮੈਂਬਰ ਸਨ। ਉਂਜ ਵੀ ਕਾਂਗਰਸ ਨੇਤ੍ਰਤਵ ਦਾ ਵਡੇਰਾ ਭਾਗ ਪਿਛਾਂਹ ਖਿਚੂ ਸੀ। ਇਸ ਸਭ ਕੁਝ ਦੇ ਬਾਵਜੂਦ ਸੀਮਾਵਾਂ ਵਿਚ ਰਹਿ ਕੇ ਵੀ ਕਾਗਰਸ ਸਰਕਾਰਾ ਨੇ ਕਿਸੇ ਹੱਦ ਤਕ ਲੋਕ ਸੁਧਾਰ ਕੀਤੇ। ਸਰਕਾਰ ਵਿਚ ਸੇਵਾ ਤੇ ਈਮਾਨਦਾਰੀ ਦੀ ਮਿਸਾਲ ਕਾਇਮ ਕੀਤੀ। ਮੁਢਲੀ, ਤਕਨੀਕੀ ਤੇ ਉਚੇਰੀ ਵਿਦਿਆ ਅਤੇ ਅਰੋਗਤਾ ਸੇਵਾਵਾਂ ਵਲ ਵਧ ਤੋਂ ਵਧ ਧਿਆਨ ਦੇਣ ਦੇ ਯਤਨ ਕੀਤੇ ਗਏ। ਕਿਰਸਾਣਾ ਦੀ ਸਹਾਇਤਾ ਕਰਨ ਲਈ ਕਰਜ਼ੇ ਅਤੇ ਭੋਂ-ਵਾਹੀ ਸਬੰਧੀ ਨਵੇਂ ਤੇ ਸੌਖੇ ਕਾਨੂੰਨ ਪਾਸ ਕੀਤੇ ਭਾਵੇਂ ਹਰ ਕਾਨੂੰਨ ਨੂੰ ਪਾਸ ਕਰਨ ਤੋਂ ਪਹਿਲਾ ਭੋਂ ਮਾਲਕਾ ਤੇ ਜਿਮੀਂਦਾਰਾ ਦੀ ਸਹਿਮਤੀ ਲੈਣੀ ਪੈਂਦੀ ਸੀ। ਕਿਰਤੀ ਸੰਘਾ ਲਈ ਵਧੇਰੇ ਤਨਖਾਹਾਂ ਤੇ ਚੰਗੇਰੀਆਂ ਜੀਵਨ ਸਥਿਤੀਆਂ ਦੀ ਮੰਗ ਕਰਨੀ ਕਾਫੀ ਸੌਖੀ ਸੀ ਭਾਵੇਂ ਕੁਝ ਹਾਲਤਾ ਵਿਚ ਉਨ੍ਹਾ ਨੂੰ ਵੀ ਘੋਰ ਸੰਗ੍ਰਾਮ ਕਰਨਾ ਪਿਆ। ਮੁਢਲੇ ਹੱਕਾਂ ਉਤਲਾ ਕੰਟਰੋਲ ਢਿੱਲਾ ਕੀਤਾ ਗਿਆ, ਛਾਪੇ ਖਾਨੇ ਨੂੰ ਵਧੇਰੇ ਹੱਕ ਦੇ ਦਿੱਤੇ ਗਏ ਭਾਵੇਂ ਪੁਲਸ ਤੇ ਸ਼ਾਸਨ ਦਾ ਭੈ ਅਤੇ ਇਸ ਨਾਲ ਨਫਰਤ ਹਾਲੀ ਵੀ ਜਾਰੀ ਰਹੀ।

ਪਰ ਸਭ ਤੋਂ ਵਡਾ ਲਾਭ ਮਨੋਵਿਗਿਆਨਿਕ ਸੀ। ਲੋਕਾਂ ਨੂੰ ਸਭ ਕੁਝ ਹੀ ਵਖਰਾ ਲਗਦਾ ਸੀ। ਰੋਜ ਜੇਲ੍ਹਾਂ ਵਿਚ ਜਾਣ ਵਾਲਿਆ ਨੂੰ ਸਰਕਾਰੀ ਪਦਵੀਆਂ ਉਤੇ ਬਿਰਾਜਮਾਨ ਵੇਖ ਕੇ ਜਿੱਤ ਦਾ ਵਖਰਾ ਜਿਹਾ ਅਹਿਸਾਸ ਹੁੰਦਾ ਸੀ। ਚੁਗਿਰਦੇ ਵਿਚ ਆਸਾਵਾਦ ਤੇ ਸ੍ਵੈ-ਵਿਸਵਾਸ ਦੀ ਪੌਣ ਫੈਲੀ ਹੋਈ ਸੀ। ਅੰਤ ਵਿਚ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਹੋਇਆ ਕਿ ਇਸੇ ਵਿਚ ਹੀ ਸੁਤੰਤ੍ਰਤਾ ਦੀ ਪੌਣ ਦੀ ਠਢਕ ਸੀ।

# 6. ਸੁਤੰਤ੍ਰਤਾ ਦੀ ਪ੍ਰਾਪਤੀ

ਦੂਜੇ ਸੰਸਾਰ ਯੁੱਧ ਤੋਂ ਪਹਿਲਾਂ ਦੇ ਪੰਜ ਵਰ੍ਹੇ ਜਨਤਕ ਸ੍ਰੇਣੀਆ ਅਤੇ ਉਨ੍ਹਾ ਦੇ ਨੇਤਾਵਾ ਨੇ ਸੁਤੰਤ੍ਰਤਾ ਦੇ ਸਵਾਲ ਨੂੰ ਨਵੇਂ ਸਿਰਿਓਂ ਸੋਚਿਆ। ਇਹ ਸ੍ਰੇਣੀਆ ਤੇ ਨੇਤਾ ਸਾਰੇ ਦੇ ਸਾਰੇ ਰਾਸਟ੍ਰਵਾਦੀ ਅਤੇ ਸਾਮਰਾਜ-ਵਿਰੋਧੀ ਵਿਚਾਰਾ ਵਾਲੇ ਸਨ ਅਤੇ ਸਾਰਿਆ ਦਾ ਮੂਲ ਮਨੋਰਥ ਸੁਤੰਤ੍ਰਤਾ ਪ੍ਰਾਪਤੀ ਸੀ। ਪਰ ਇਹ ਸਾਰੇ ਕਾਗਰਸ ਦੇ ਪ੍ਰੋਗਰਾਮ ਤੇ ਢੰਗਾਂ ਨਾਲ ਸਹਿਮਤ ਨਹੀਂ ਸਨ ਅਤੇ ਨਾ ਹੀ ਉਨ੍ਹਾ ਨੇ ਇਸ ਬਾਰੇ ਖੁਲ੍ਹਾ ਵਿਚਾਰ ਕੀਤਾ ਸੀ। ਏਨਾ ਹੀ ਨਹੀਂ ਕਿ ਗੈਰ-ਕਾਂਗਰਸੀ ਧੜੇ ਹੀ ਵਖੋ ਵਖ ਵਿਚਾਰ ਰਖਦੇ ਸਨ ਸਗੋਂ ਕਾਗਰਸ ਵਿਚ ਵੀ ਦੋ ਪ੍ਰਕਾਰ ਦੀ ਰਾਜਨੀਤਕ ਵਿਚਾਰਧਾਰਾ ਇਕ ਦੂਜੀ ਦੇ ਨਾਲੋ ਨਾਲ ਵਿਕਾਸ ਕਰ ਰਹੀ ਸੀ, ਤੇ ਜਿਹੜੀ ਆਪੋ ਆਪਣੀ ਥਾਂ ਉਤੇ ਹੁਣ ਤਕੜੀ ਹੋ ਚੁਕੀ ਸੀ।

ਇਸ ਨਵੀਂ ਸੋਚਣੀ ਦਾ ਪਹਿਲਾ ਨਤੀਜਾ, ਇਕ ਪਖ ਤੋਂ, ਸਚ ਮੁਚ ਹੀ ਉਲਟਾ ਨਿਕਲਿਆ। ਇਹ ਨਤੀਜਾ ਕਢਿਆ ਗਿਆ ਕਿ ਤ੍ਰਾਹਵਾਦ ਇਕ ਕ੍ਰਾਤੀਕਾਰੀ ਸਕਤੀ ਦੇ ਤੌਰ ਉਤੇ ਖਤਮ ਹੋ ਗਿਆ ਹੈ। ਇਹ ਦੇਸ ਪੱਧਰ, ਉਤੇ ਅਜਿਹੀ ਲੋਕ ਜਾਗਰਤੀ ਪੈਦਾ ਕਰਨ ਵਿਚ ਅਸਫਲ ਰਿਹਾ ਹੈ ਜਿਹੜੀ ਅੰਗ੍ਰੇਜਾ ਦਾ ਪਾਸਾ ਪਲਟ ਸਕਦੀ। ਬਹੁਤ ਸਾਰੇ ਤ੍ਰਾਹਵਾਦੀਆ ਦੇ ਕੈਦ ਜਾ ਫਾਸੀ ਲਗਣ ਨਾਲ ਤੇ ਜਾ ਉਨ੍ਹਾ ਵਿਚੋਂ ਕਈਆ ਦੇ ਕਮਿਊਨਿਸਟ ਜਾ ਦੂਜੀਆਂ ਲਹਿਰਾਂ ਵਿਚ ਜਾ ਵੜਨ ਨਾਲ ਕ੍ਰਾਤੀਕਾਰੀ ਤ੍ਰਾਹਵਾਦ ਠੰਢਾ ਪੈ ਪਿਆ।

ਲਾਭ ਦੇ ਪੱਖ ਤੋਂ ਤਿੰਨ ਝੁਕਾਅ ਪ੍ਰਤੱਖ ਸਨ। ਪਹਿਲਾ, ਕਾਗਰਸ ਦੇ ਅੰਦਰ ਤੇ ਬਾਹਰ ਸਮਾਜਵਾਦੀ ਵਿਚਾਰ ਫੈਲ ਚੁਕੇ ਸਨ। ਦੂਜੇ, ਕਿਰਤੀ ਸੰਘ ਅੰਦੋਲਨ ਦਾ

ਵਿਕਾਸ ਹੋਇਆ ਜਿਹੜਾ ਰਾਸ਼ਟ੍ਰੀ ਸੁਤੰਤ੍ਰਤਾ ਲਹਿਰ ਤੋਂ ਬਿਲਕੁਲ ਸੁਤੰਤ੍ਰ ਸੀ। ਤੀਜੇ, ਕਿਰਸਾਣੀ ਲਹਿਰ ਦਾ ਜਨਮ ਤੇ ਵਿਕਾਸ ਹੋਇਆ।

1929 ਵਿਚ ਸੰਯੁਕਤ ਰਾਸ਼ਟ੍ਰ ਉਤੇ ਬਹੁਤ ਮੰਦਵਾੜੇ ਦੇ ਦਿਨ ਸਨ। ਇਹ ਮੰਦਾ ਕੁਦਰਤੀ ਸੀ ਕਿ ਦੂਜੇ ਪੂੰਜੀਪਤੀ ਦੇਸਾਂ ਵਿਚ ਵੀ ਫੈਲਿਆ। ਉਪਜ ਬਹੁਤ ਗਿਰ ਗਈ ਅਤੇ ਵਿਦੇਸੀ ਵਪਾਰ ਨੂੰ ਵੀ ਕਾਫੀ ਧੱਕਾ ਲਗਿਆ। ਨਤੀਜੇ ਦੇ ਤੌਰ ਤੇ ਆਰਥਕ ਮੰਦਹਾਲੀ ਅਤੇ ਬੇਕਾਰੀ ਵਧ ਗਈ। ਇਸਦੇ ਟਾਕਰੇ ਉਤੇ ਸੋਵੀਅਤ ਰੂਸ ਦੀ ਹਾਲਤ ਬਹੁਤ ਚੰਗੀ ਸੀ। ਕੋਈ ਮੰਦਹਾਲੀ ਨਹੀਂ ਸੀ। ਕੋਈ ਬੇਕਾਰੀ ਨਹੀਂ ਸੀ। ਦੋ ਪੰਜ ਸਾਲਾ ਯੋਜਨਾਵਾ ਦੇ ਅੰਤ ਉਤੇ ਉਪਜ ਚਾਰ ਗੁਣਾ ਵਧ ਗਈ ਸੀ। ਅੰਤਰ ਪ੍ਰਤੱਖ ਸੀ। ਲੋਕਾ ਦਾ ਧਿਆਨ ਕਮਿਊਨਿਸਟ ਢਾਚੇ, ਸਮਾਜਵਾਦ ਅਤੇ ਆਰਥਕ ਯੋਜਨਾਬੰਦੀ ਵਲ ਜਾ ਰਿਹਾ ਸੀ।

ਬਾਹਰਲੇ ਸੰਸਾਰ ਦੀ ਪ੍ਰਫੁਲਤਾ ਨਾਲ ਸਬੰਧ ਰਖਦੀਆਂ ਇਨ੍ਹਾ ਘਟਨਾਵਾਂ ਨੇ ਭਾਰਤੀਆ ਦਾ ਵੀ ਧਿਆਨ ਖਿੱਚਿਆ। ਨਤੀਜੇ ਦੇ ਤੌਰ ਉਤੇ ਲੋਕਾ ਤੇ ਨੇਤਾਵਾਂ ਵਿਚ ਸਮਾਜਵਾਦੀ ਵਿਚਾਰਾਂ ਨੇ ਨਵੀਂ ਸੋਚਣੀ ਨੂੰ ਜਨਮ ਦਿੱਤਾ। ਖਾਸ ਕਰਕੇ ਨੌਜਵਾਨ ਕਿਰਤੀ ਤੇ ਕਿਰਸਾਣ ਨਵੇਂ ਸਿਧਾਤ ਵਲ ਖਿਚੇ ਗਏ ਸਨ।

ਕਾਗਰਸ ਵਿਚ ਇਸ ਦੇ ਪ੍ਰਭਾਵ ਕਾਰਨ ਜਵਾਹਰ ਲਾਲ ਨਹਿਰੂ ਕਾਗਰਸ ਦਾ ਨਵਾਂ ਪਰਧਾਨ ਬਣਿਆ। ਅਤੇ 1936 ਤੇ 1937 ਦੋਹਾਂ ਸਮਾਗਮਾ ਦਾ ਪ੍ਰਧਾਨ ਰਿਹਾ। ਨਹਿਰੂ ਤੋਂ ਪਿਛੋਂ ਸੁਭਾਸ ਚੰਦਰ ਬੋਸ ਬਣਿਆ। ਉਹ ਵੀ ਅਗਰਗਾਮੀ ਨਵੀਂ ਸੋਚਣੀ ਦਾ ਮਾਲਕ ਸੀ। ਉਹ ਵੀ 1938 ਤੇ 1939 ਦੇ ਸਮਾਗਮਾਂ ਦਾ ਪ੍ਰਧਾਨ ਚੁਣਿਆ ਗਿਆ, ਭਾਵੇਂ ਗਾਂਧੀ ਜੀ ਅਤੇ ਉਸ ਦੇ ਸਾਥੀ 1939 ਵਿਚ ਉਸਦੀ ਚੋਣ ਦੇ ਵਿਰੁਧ ਹੀ ਸਨ। ਲਖਨਊ ਕਾਂਗਰਸ ਵਿਚ 1936 ਨੂੰ ਨਹਿਰੂ ਨੇ ਕਾਗਰਸ ਨੂੰ ਸਮਾਜਵਾਦੀ ਟੀਚਾ ਮਿਥਣ ਦੀ ਖੁਲ੍ਹਮ ਖੁਲ੍ਹਾ ਅਪੀਲ ਕੀਤੀ ਸੀ। ਉਸਦਾ ਵਿਸ਼ਵਾਸ ਸੀ ਕਿ ਪਾਰਟੀ ਨੂੰ ਕਿਰਸਾਣਾਂ ਤੇ ਸਹਿਰਾਂ ਦੀ ਕਿਰਤੀ ਸ਼੍ਰੇਣੀ ਦੇ ਨੇੜੇ ਆ ਜਾਣਾ ਚਾਹੀਦਾ ਸੀ। ਉਸ ਨੇ ਇਹ ਵੀ ਕਿਹਾ ਕਿ ਜਨ ਸਮੂਹ ਨੂੰ ਫ਼ਿਰਕਾ ਪ੍ਰਸਤੀ ਦੀ ਜਿਲ੍ਹਣ ਵਿਚੋਂ ਕਢਣ ਦਾ ਇਹ ਸਭ ਤੋਂ ਵਧੀਆ ਢੰਗ ਹੈ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਉਸਨੇ ਕਿਹਾ:

> ਮੈਨੂੰ ਵਿਸਵਾਸ਼ ਹੈ ਕਿ ਸੰਸਾਰ ਅਤੇ ਭਾਰਤ ਦੀਆਂ ਸਮੱਸਿਆਵਾ ਦਾ ਇਕੋ ਇਕ ਹੱਲ ਸਮਾਜਵਾਦ ਹੈ ਅਤੇ ਮੈਂ ਇਨ੍ਹਾ ਸ਼ਬਦਾਂ ਦੀ ਵਰਤੋਂ ਸਧਾਰਨ ਮਾਨਵਵਾਦੀ ਅਰਥਾਂ ਵਿਚ ਨਹੀਂ ਕਰ ਰਿਹਾ ਸਗੋਂ ਇਸ ਦੇ ਵਿਗਿਆਨਕ ਤੇ ਆਰਥਕ ਅਰਥਾਂ ਵਿਚ ਕਰ ਰਿਹਾ ਹਾਂ। ਇਸਦਾ ਭਾਵ ਹੈ ਕਿ ਸਾਡੇ ਰਾਜਨੀਤਕ ਤੇ ਸਮਾਜਕ ਢਾਂਚੇ ਵਿਚ ਕ੍ਰਾਂਤੀਕਾਰੀ ਤਬਦੀਲੀਆਂ

ਲਿਆਉਣ ਦੀ ਲੋੜ ਹੈ ਅਤੇ ਭੌਂ, ਉਦਯੋਗ ਅਤੇ ਭੂਪਵਾਦੀ ਰਿਆਸਤੀ ਢਾਂਚੇ ਵਿਚ ਸਿੱਧੇ ਹਿੱਤ ਖਤਮ ਕਰਨ ਦੀ ਲੋੜ ਹੈ। ਇਸਦਾ ਭਾਵ ਹੈ, ਨਿੱਜੀ ਵਿਰਾਸਤ ਦਾ ਖਾਤਮਾ ਕਰਨਾ ਅਤੇ ਵਰਤਮਾਨ ਮੁਨਾਫਾਖੋਰ ਢਾਚੇ ਦੀ ਥਾ ਸਹਿਕਾਰੀ ਸੇਵਾਵਾਂ ਦਾ ਉਚੇਰਾ ਆਦਰਸ਼ਵਾਦੀ ਰੂਪ ਅਪਨਾਉਣਾ। ਭਾਵ ਇਹ ਕਿ ਸਾਨੂੰ ਆਪਣੀਆਂ ਰੁਚੀਆਂ, ਸੁਭਾਅ ਤੇ ਮੰਗਾ ਵਿਚ ਤਬਦੀਲੀ ਲਿਆਉਣ ਦੀ ਲੋੜ ਹੈ। ਮੁਕਦੀ ਗਲ ਇਹ ਕਿ ਨਵੀਂ ਸਭਿਅਤਾ ਨੂੰ ਜਨਮ ਦੇਣ ਦੀ ਲੋੜ ਹੈ ਜਿਹੜੀ ਵਰਤਮਾਨ ਪੂੰਜੀਵਾਦੀ ਢਾਂਚੇ ਨਾਲੋਂ ਹਰ ਪੱਖ ਤੋਂ ਵਖਰੀ ਹੋਵੇ।

ਇਹ ਸਮਾਜਵਾਦੀ ਝੁਕਾਅ ਕਾਂਗਰਸ ਤੋਂ ਬਾਹਰ ਵੀ ਏਨਾ ਹੀ ਪ੍ਰੱਤਖ ਸੀ। ਇਸਦਾ ਸਦਕਾ ਕਮਿਊਨਿਸਟ ਪਾਰਟੀ ਅਤੇ ਕਾਗਰਸ ਸੋਸ਼ਲਿਸਟ ਪਾਰਟੀ ਦੀ ਸਥਾਪਨਾ ਹੋਈ। ਸੁਰੂ ਸੁਰੂ ਵਿਚ ਕਮਿਊਨਿਸਟ ਪਾਰਟੀ ਦਾ ਨੇਤਾ ਪੀ. ਸੀ. ਜੋਸੀ ਰਿਹਾ। 1934 ਵਿਚ ਕਾਂਗਰਸ ਸੋਸ਼ਲਿਸਟ ਪਾਰਟੀ ਆਚਾਰੀਆ ਨਰੇਂਦ੍ਰ ਦੇਵ ਅਤੇ ਜੈ ਪ੍ਰਕਾਸ ਨਾਰਾਇਣ ਨੇ ਸਥਾਪਤ ਕੀਤੀ ਸੀ। ਇਸ ਕੋਲ ਜਥੇਬੰਦੀ ਵੀ ਸੀ, ਅਖਬਾਰ ਵੀ ਅਤੇ ਨਿਸਚਤ ਪੂਰਨ ਸੁਰਾਜੀ ਟੀਚੇ ਵੀ। ਇਸਦਾ ਮੂਲ ਮੰਤਵ ਕਾਗਰਸ ਨੂੰ "ਸਮਾਜਵਾਦੀ ਅਸੂਲ" ਪ੍ਰਵਾਨ ਕਰਨ ਲਈ ਮਜਬੂਰ ਕਰਨਾ ਸੀ। ਕੇਰਲਾ, ਆਧਰਾ ਅਤੇ ਤਾਮਿਲਨਾਦ ਦੇ ਸਮਾਜਵਾਦੀ ਕਾਗਰਸੀ ਕਿਸੇ ਹਦ ਤਕ ਮਾਰਕਸਵਾਦ ਦੇ ਨੇੜੇ ਹੋ ਗਏ ਸਨ ਜਿਹੜੀ ਗਲ ਉਤਰੀ ਭਾਰਤ ਦੇ ਖਬੂ ਕਾਂਗਰਸੀਆ ਬਾਰੇ ਨਹੀਂ ਸੀ ਕਹੀ ਜਾ ਸਕਦੀ।

ਕਿਰਤੀ ਸੰਘ ਅੰਦੋਲਨ ਵੀ ਲਾਠੀ ਨਾਲ ਦਬਾ ਦਿਤਾ ਗਿਆ। ਕਮਿਊਨਿਸਟ ਪਾਰਟੀ ਉਤੇ ਮਨਾਹੀ ਲਾਉਣ ਤੋਂ ਛੇਤੀ ਹੀ ਪਿਛੋਂ ਸਰਕਾਰ ਨੇ 1934 ਦੇ ਅੰਤਲੇ ਦਿਨਾ ਵਿਚ ਰੈਡ ਫਲੈਗ (ਲਾਲ ਝੰਡਾ) ਟ੍ਰੇਡ ਯੂਨੀਅਨ ਫੈਡਰੇਸਨ (ਸੰਘ) ਉਤੇ ਵੀ ਮਨਾਹੀ ਲਾ ਦਿੱਤੀ। ਇਸ ਤਰ੍ਹਾਂ ਜਿਹੜੇ ਕਮਿਊਨਿਸਟ ਮੇਰਠ ਮੁਕਦਮੇ ਤੋਂ ਪਿਛੋਂ ਜੇਲ੍ਹਾਂ ਵਿਚੋਂ ਛੁਟ ਕੇ ਆਏ ਉਹ ਇੰਡੀਆ ਟ੍ਰੇਡ ਯੂਨੀਅਨ ਕਾਂਗਰਸ ਦੇ ਮੈਂਬਰ ਬਣ ਕੇ ਹੀ ਕੰਮ ਕਰ ਸਕਦੇ ਸਨ। ਪਰ ਕਾਂਗਰਸ ਵਿਚ ਵੀ ਅਤੇ ਰਾਇਸਟ ਪ੍ਰਧਾਨ ਟ੍ਰੇਡ ਯੂਨੀਅਨ ਕਾਂਗਰਸ ਵਿਚ ਵੀ ਉਨ੍ਹਾਂ ਦੀ ਗਿਣਤੀ ਬੜੀ ਥੋੜ੍ਹੀ ਸੀ। ਏਧਰ ਜੋਸੀ, ਚਮਨ ਲਾਲ ਅਤੇ ਮਰੀਨਲ ਕਾਂਤੀ ਬੋਸ ਵਾਲੀ ਇੰਡੀਅਨ ਨੈਸ਼ਨਲ ਟ੍ਰੇਡ ਯੂਨੀਅਨ ਫੈਡਰੇਸ਼ਨ ਵੀ. ਵੀ. ਗਿਰੀ ਦੀ ਆਲ ਇੰਡੀਆ ਰੇਲ ਕਰਮਚਾਰੀ ਫੈਡਰੇਸ਼ਨ ਵਿਚ ਮਿਲ ਗਈ ਸੀ। ਗਿਰੀ ਤੇ ਮਰੀਨਲ ਕਾਂਤੀ ਬੋਸ ਉਸ ਰਾਸਟ੍ਰਵਾਦ ਦੇ ਨੇੜੇ ਸਨ ਜਿਹੜਾ ਉਸ ਵੇਲੇ ਕਾਗਰਸ ਜਥੇਬੰਦੀ ਵਿਚ ਪ੍ਰਚਾਰਿਆ ਜਾ ਰਿਹਾ ਸੀ। ਹੁਣ ਨੈਸ਼ਨਲ ਟ੍ਰੇਡ

ਯੂਨੀਅਨ ਫੈਡਰੇਸ਼ਨ ਦੇ ਨਾਂ ਥੱਲੇ ਇਕ ਸੰਮਿਲਤ ਜਥੇਬੰਦੀ ਦੀ ਸਥਾਪਨਾ ਹੋਈ ਜਿਸਦੀ ਰਾਸ਼ਟ੍ਰਵਾਦੀਆ ਵਿਚੋਂ ਖੱਬੇ ਝੁਕਾਆਂ ਵਾਲੇ ਵੀ ਸਹਾਇਤਾ ਕਰਦੇ ਸਨ ਜਿਹੜੇ ਨਾ ਹੀ ਕਮਿਊਨਿਸਟਾਂ ਤੇ ਨਾਂ ਹੀ ਐਮ. ਐਨ. ਰਾਇ ਵਲੋਂ ਪੇਸ਼ ਕੀਤੇ ਜਾ ਰਹੇ ਸ੍ਰੇਣੀ ਸੰਗ੍ਰਾਮ ਦੇ ਸਿਧਾਂਤ ਪ੍ਰਵਾਨ ਕਰਨ ਲਈ ਤਿਆਰ ਸਨ ।

ਲਾਲ ਝੰਡੀ ਕਿਰਤੀ ਸੰਘ ਉਤੇ ਮਨਾਹੀ ਲੱਗਣ ਤੋਂ ਪਹਿਲਾ 1934 ਦੀਆ ਗਰਮੀਆ ਵਿਚ ਤਿੰਨਾ ਫੈਡਰੇਸ਼ਨਾ ਨੇ ਮਿਲ ਕੇ ਬੰਬਈ ਵਿਚ ਭਾਰਤੀ ਕਪੜਾ ਮਜ਼ਦੂਰਾ ਕੋਲੋ ਉਨ੍ਹਾ ਦੀਆ ਤੇਨਖਾਹਾ ਇੱਕ ਦਮ ਘਟਾਏ ਜਾਣ ਉਤੇ ਉਨ੍ਹਾ ਕੋਲੋ ਵਡੇ ਪੈਮਾਨੇ ਉਤੇ ਹੜਤਾਲ ਕਰਵਾਈ ਸੀ । ਕੋਈ 1,20,000 ਕਿਰਤੀਆ ਨੇ ਇਸ ਵਿਚ ਭਾਗ ਲਿਆ । ਪਰ ਪੁਲਸ ਦੇ ਦਬਾਓ, ਸੱਜੇ ਧੜੇ ਦੇ ਕਿਰਤੀ ਨੇਤਾਵਾ ਵਿਚ ਉਤਸ਼ਾਹ ਦੀ ਘਾਟ ਅਤੇ ਤੋੜ ਕਾਲੀਆ ਭੇਡਾ ਵਾੜ ਦੇਣ ਨਾਲ (ਜਿਹੜੀਆ ਕਿ ਬੇਕਾਰ ਕਿਰਤੀਆ ਵਿਚੋ ਸਨ ਤੇ ਜਿਨ੍ਹਾ ਦੀ ਗਿਣਤੀ ਬੰਬਈ ਵਿਚ ਹੀ 90,000 ਸੀ) ਜੂਨ ਦੇ ਮਹੀਨੇ ਹੜਤਾਲ ਟੁਟ ਗਈ ।

ਇਸ ਸਮੇਂ ਵਿਚ ਤੀਜਾ ਝੁਕਾਓ ਜਿਸਦਾ ਵਿਕਾਸ ਹੋ ਰਿਹਾ ਸੀ ਉਹ ਗਾਧੀਵਾਦ, ਕਾਗਰਸੀ ਸਮਾਜਵਾਦ ਅਤੇ ਕਮਿਊਨਿਜਮ ਦੇ ਨਵੀਆ ਸੁਰੂ ਹੋਈਆ ਕਿਸਾਨ ਲਹਿਰਾ ਵਿਚ ਪ੍ਰਵੇਸ ਕਰਨ ਦਾ ਸੀ । ਤੀਜੇ ਦਹਾਕੇ ਦੀਆ ਕਿਰਤੀ ਤੇ ਕਿਰਸਾਣ ਪਾਰਟੀਆ ਅਤੇ 1929-31 ਦੇ ਮੰਦੇ ਦੇ ਸਮੇ ਦੀਆ ਕਿਰਸਾਣੀ ਲਹਿਰਾ ਨੂੰ ਵਲਿੰਗਡਨ ਨੇ ਦਬਾ ਛਡਿਆ ਸੀ। ਪਰ ਕੁਝ ਜ਼ਿਲਿਆ ਵਿਚ ਕਿਰਸਾਣ ਨੇਤਾ ਮੁੜ ਜਥੇਬੰਦ ਹੋ ਰਹੇ ਸਨ ।

ਬਿਹਾਰ ਵਿਚ ਸਹਿਜਾਨੰਦ ਸਰਸਵਤੀ ਨੇ ਇਕ ਤਕੜੀ ਕਿਸਾਨ ਸਭਾ ਜਥੇਬੰਦ ਕੀਤੀ ਜਿਹੜੀ ਖੱਬੇ ਧੜੇ ਦੇ ਕਿਰਸਾਣੀ ਪ੍ਰੋਗਰਾਮਾ ਨਾਲ ਸਹਿਮਤ ਸੀ ਜਿਹੜੇ ਕਿ ਪਹਿਲਾ ਯੂ. ਪੀ. ਵਿਚ ਚਲਾਏ ਜਾ ਚੁਕੇ ਸਨ । ਦੂਜਾ ਜਾਣਿਆ ਜਾਣ ਵਾਲਾ ਕਿਰਸਾਣੀ ਨੇਤਾ ਬਿਹਾਰ ਦੇ ਪਛੜੇ ਹੋਏ ਜ਼ਿਲਿਆ ਦਾ ਕਰਿਆਨੰਦ ਸਰਮਾ ਸੀ। ਫਰੰਟੀਅਰ ਦੇ ਖੁਦਾਈ ਖਿਤਮਤਗਾਰਾ ਅਤੇ ਦਖਣੀ ਮਹਾਰਾਸਟਰ ਦੇ ਰਾਇਸਟਾ ਨੇ ਵੀ ਕਿਰਸਾਣੀ ਅੰਦੋਲਨ ਮੁੜ ਸੁਰੂ ਕਰ ਦਿੱਤੇ । ਹੈਦਰਾਬਾਦ ਦੀ ਵਡੀ ਦੇਸੀ ਰਿਆਸਤ ਵਿਚ ਦਖਣੀ ਮਹਾਰਾਸਟ੍ਰ ਦੇ ਗਵਾਢੀ ਜਿਲਿਆਂ ਵਿਚ ਗਰੀਬ ਕਿਰਸਾਣਾ ਨਾਲ ਹੋ ਰਹੇ ਧੱਕੇ ਦਾ ਸੁਾਮੀ ਰਾਮਾਨੰਦ ਤੀਰਥ ਨੇ ਵਿਰੋਧ ਕੀਤਾ । ਉਹ ਮਹਾਰਾਸਟ੍ਰ ਜਿਲੇ ਦੇ ਇਕ ਗਾਧੀਵਾਦੀ ਸਕੂਲ ਤੋ ਆਇਆ ਸੀ ਅਤੇ ਬੰਬਈ ਵਿਚ ਸਹਿਰ ਦੇ ਕਿਰਤੀ ਅੰਦੋਲਨ ਦੀ ਸੁਧਾਰਵਾਦੀ ਸਾਖਾ ਵਿਚ ਜਾ ਮਿਲਿਆ ਸੀ । ਅੰਤ ਵਿਚ ਉਸਨੇ ਔਰੰਗਾਬਾਦ ਵਿਚ ਗਾਂਧੀਵਾਦੀ ਪਿੰਡ ਸੁਧਾਰ ਜਥੇਬੰਦੀ ਦੀ ਨੀਹ ਰੱਖੀ । ਰਾਮਾਨੰਦ ਦੇ ਯਤਨਾ ਦਾ ਫਲ-ਸਰੂਪ ਹੈਦਰਾਬਾਦ ਵਿਚ ਬੜੀ ਵਡੀ ਕਿਰਸਾਣੀ ਜਥੇਬੰਦੀ ਤਿਆਰ ਹੋ ਗਈ

ਜਿਹੜੀ ਹੈਦਰਾਬਾਦ ਸਟੇਟ ਪੀਪਲਜ਼ ਕਾਗਰਸ ਦੇ ਰੂਪ ਵਿਚ, ਬਾਅਦ ਵਿਚ 1947 ਤੋਂ ਪਿਛੋਂ ਹੈਦਰਾਬਾਦ ਦੇ ਸੰਯੁਕਤ ਭਾਰਤ ਵਿਚ ਮਿਲਣ ਵਾਸਤੇ ਡਟ ਕੇ ਲੜੀ। ਦੱਖਣੀ ਭਾਰਤ ਵਿਚ ਉਤਰੀ ਤਾਮਿਲਨਾਦ ਦੇ ਵਨੀਆਰਾ, ਦਖਣੀ ਤਾਮਿਲਨਾਦ ਦੇ ਥੇਵਰਾ ਤੇ ਨਾਦਰਾ ਅਤੇ ਕੇਰਲਾ ਦੇ ਇਰਾਵਾ ਨੇ, ਜਿਹੜੇ ਕਿ ਆਪਣੇ ਆਪਣੇ ਇਲਾਕਿਆਂ ਵਿਚ ਬਾਕੀ ਵਸੋਂ ਦੇ ਟਾਕਰੇ ਉਤੇ ਬਹੁ ਗਿਣਤੀ ਵਿਚ ਸਨ, ਨਗਰ ਪਾਲਿਕਾਂ ਅਤੇ ਲੋਕਰਾਜੀ ਸ੍ਵੈ-ਸਾਸਨਾ ਵਿਚ ਆਪਣੀ ਨਫਰੀ ਅਨੁਸਾਰ ਸੀਟਾ ਮੰਗਣੀਆ ਸ਼ੁਰੂ ਕਰ ਦਿਤੀਆ। ਦਖਣ-ਪਛਮੀ ਬੰਗਾਲ ਦੇ ਮਾਨਭੂਮ ਅਤੇ ਪੁਰੂਲੀਆ ਜ਼ਿਲਿਆ ਤੇ ਬਿਹਾਰ ਦੇ ਰਾਂਚੀ ਤੇ ਸਿੰਘਭੂਮ ਜਿਲਿਆ ਦੇ ਗਾਧੀਵਾਦੀ ਨੇਤਾਵਾ ਨੇ ਪਛੜੇ ਹੋਏ ਕਿਰਸਾਣਾ ਵਿਚ ਗਾਧੀ ਜੀ ਦੇ ਰਾਸ਼ਟ੍ਰਵਾਦੀ ਅਤੇ ਅਹਿੰਸਕ ਵਿਚਾਰਾ ਦਾ ਪਰਚਾਰ ਸ਼ੁਰੂ ਕਰ ਦਿੱਤਾ। ਇਹ ਵਿਚਾਰ ਕਈ ਵਾਰੀ ਉਨ੍ਹਾ ਆਦਿਵਾਸੀ ਕਬੀਲਿਆ ਵਿਚ ਵੀ ਪਹੁੰਚ ਜਾਦੇ ਜਿਨ੍ਹਾ ਨੂੰ ਕੋਈ ਪੁਛਦਾ ਹੀ ਨਹੀਂ ਸੀ। ਛੋਟਾ ਨਾਗਪੁਰ ਵਿਚ ਤਾਨਾ ਭਗਤ ਆਦਿਵਾਸੀ ਅੰਦੋਲਨ ਸੁਰੂ ਹੋਇਆ ਜਿਸ ਨੇ ਬਾਅਦ ਵਿਚ ਗਾਧੀ ਮਹਾਰਾਜ ਦਾ ਪੰਥ ਬਣਾ ਲਿਆ ਨਾਗਾਲੈਂਡ ਵਿਚ ਇੱਕ ਪੁਜਾਰੀ ਨੇ ਕੁਝ ਨਾਗੇ ਇਕਠੇ ਕਰਕੇ ਬਰਤਾਨਵੀ ਸਾਮਰਾਜ ਵਿਰੁਧ ਬੜੀ ਭਾਰੀ ਬਗਾਵਤ ਕੀਤੀ। ਉਸਨੇ ਗਈਕਾਲੋ ਨਾ ਦੀ ਇਕ ਕੁੜੀ ਨੂੰ, ਜਿਹੜੀ ਕਿ ਅਗੰਮੀ ਸ਼ਕਤੀ ਵਾਲੀ ਦਸੀ ਗਈ, ਆਪਣੀ ਰਾਣੀ ਸਥਾਪਤ ਕਰ ਲਿਆ। ਰਾਣੀ ਗਈਕਾਲੋ ਰਾਸ਼ਟ੍ਰਵਾਦੀ ਲਹਿਰ ਦੇ ਹੱਕ ਵਿਚ ਸੀ। ਚੌਥੇ ਦਹਾਕੇ ਦੇ ਅੰਤ ਵਿਚ ਮੌਲਾਨਾ ਅਬਦੁਲ ਹਮੀਦ ਖਾਂ ਭਾਸਾਨੀ ਨੇ ਦਖਣੀ ਆਸਾਮ ਦੇ ਸਿਲਹਟ ਜ਼ਿਲੇ ਵਿਚ ਇਕ ਸ਼ਕਤੀਸਾਲੀ ਕਿਰਸਾਣ ਲਹਿਰ ਜਥੇਬੰਦ ਕੀਤੀ ਜਿਹੜੀ ਬੰਗਾਲ ਦੇ ਪੂਰਬੀ ਜ਼ਿਲੇ ਮੈਮਨ ਸਿੰਘ ਵਿਚ ਵੀ ਫੈਲੀ।

ਇਹ ਅੰਦੋਲਨ ਜਾਂ ਲਹਿਰਾਂ ਨਾ ਪੂਰਨ ਤੌਰ ਤੇ ਜੱਥੇਬੰਦ ਸਨ ਤੇ ਨਾ ਹੀ ਕਾਂਗਰਸ ਦੇ ਅਧੀਨ। ਬਹੁਤ ਸਾਰੀਆ ਕਿਸਾਨ ਸਭਾਵਾਂ ਕਾਂਗਰਸੀ ਸੋਸ਼ਲਿਸਟਾਂ ਨੇ ਜੱਥੇਬੰਦ ਕੀਤੀਆ ਸਨ। ਕਿਧਰੇ ਕਿਧਰੇ, ਜਿਵੇਂ ਬੰਗਾਲ ਦਾ 1937 ਵਾਲਾ ਤਾਰਾ-ਕੇਸਵਰ ਸਤਿਆਗ੍ਰਹਿ ਅਤੇ ਟ੍ਰਾਵਨਕੋਰ ਦਾ ਵਿਆਲਾਰ ਸਤਿਆਗ੍ਰਹਿ,' ਸਥਾਨਕ ਕਮਿਊਨਿਸਟ ਜਥੇਬੰਦੀਆ ਦੇ ਚਲਾਏ ਹੋਏ ਸਨ। ਜਿਥੇ ਕਿਤੇ ਇਹ ਲਹਿਰਾ ਕਾਂਗਰਸ ਦੇ ਉਸਾਰੂ ਨੇਤਾਵਾਂ ਦੇ ਹੱਥ ਵਿਚ ਸਨ ਇਨ੍ਹਾਂ ਵਿਚ ਸਮੁੱਚੀ ਸੁਧਾਰਵਾਦੀ ਤੇ ਰਾਸ਼ਟ੍ਰਵਾਦੀ ਰੁਚੀ ਪ੍ਰਧਾਨ ਹੁੰਦੀ ਸੀ। ਪਰ ਵਧੇਰੇ ਕਰਕੇ ਇਹ ਕਿਰਸਾਣੀ ਲਹਿਰਾਂ ਸਥਾਨਕ ਸ਼੍ਰੇਣੀ ਘੋਲਾਂ ਨਾਲ ਹੀ ਸਬੰਧ ਰਖਦੀਆ ਸਨ ਅਤੇ ਜੇ ਕਿਧਰੇ ਇਨ੍ਹਾ ਦਾ ਰਾਸ਼ਟ੍ਰੀ ਲਹਿਰ ਨਾਲ ਕੋਈ ਨਾਤਾ ਵੀ ਜੁੜਦਾ ਸੀ ਤਾਂ ਅਚਾਨਕ ਹੀ ਜੁੜਦਾ ਸੀ। ਕੁਝ ਲਹਿਰਾਂ ਦੇ ਨੇਤਾ ਹੀ ਧਰਮ ਪਰਚਾਰਕ ਸਨ। ਸਾਇਦ ਇਸ ਲਈ ਕਿ ਪਛੜੇ ਹੋਏ ਲੋਕ ਅਤੇ ਕਿਰਸਾਣ ਪੁਰਾਣੇ ਆਹਾਰ ਤੇ ਸਭਿਆਜਾਰ ਦੇ ਨਾਂ ਉਤੇ ਵਧੇਰੇ

ਜਾਗਦੇ ਹਨ । ਤੇ ਅਜਿਹੇ ਸਦਾਚਾਰ ਦਾ ਪ੍ਰਚਾਰ ਕਰਨ ਵਾਲੇ ਆਮ ਤੌਰ ਤੇ ਸਥਾਨਕ ਜ਼ਾਤ, ਧਰਮ ਜਾਂ ਕਬੀਲੇ ਦੇ ਧਾਰਮਕ ਅਧਿਆਪਕ ਤੇ ਪਰਚਾਰਕ ਹੀ ਹੁੰਦੇ ਸਨ । ਦੂਜੇ ਦੇਸਾਂ ਦੀਆ ਕਿਰਸਾਣੀ ਸੁਤੰਤ੍ਰਤਾ ਲਹਿਰਾ ਵਿਚ ਵੀ ਅਜਿਹੀਆਂ ਧਾਰਮਕ ਅਪੀਲਾ ਦਾ ਇਕ ਤਰ੍ਹਾ ਨਾਲ ਇਤਿਹਾਸਕ ਸਥਾਨ ਹੈ ।

ਇਸ ਦੇ ਨਾਲ ਹੀ ਪੇਂਡੂ ਕਿਰਸਾਣਾਂ ਨੂੰ ਜਾਗ੍ਰਤੀ ਤੇ ਵਿਦਿਆ ਦੇਣ ਵਾਲੇ ਬਹੁਤ ਸਾਰੇ ਨੇਤਾ ਕਮਿਊਨਿਸਟਾ ਤੇ ਕਾਗਰਸੀ ਸੋਸ਼ਲਿਸਟਾਂ ਦੇ ਪਰਚਾਰੇ ਮਾਰਕਸਵਾਦੀ ਸਿਧਾਂਤਾਂ ਤੋਂ ਵੀ ਬਹੁਤ ਪ੍ਰਭਾਵਤ ਸਨ । ਰਾਜਨੀਤਕ ਜਲੂਸਾਂ ਦੇ ਸਾਂਝੇ ਮੋਰਚੇ ਆਪੋ ਵਿਚ ਵਿਚਾਰ ਵਟਾਂਦਰੇ ਦਾ ਮੰਚ ਬਣਦੇ ਸਨ । ਇਸੇ ਤਰ੍ਹਾਂ ਜਦੋਂ ਦੇਸ਼ ਦੇ ਵਖ ਵਖ ਭਾਗਾਂ ਦੇ ਵਰਕਰਾਂ ਨੂੰ ਬਹੁ ਗਿਣਤੀ ਵਿਚ ਕੈਦ ਕੀਤਾ ਜਾਂਦਾ ਸੀ, ਜਿਵੇਂ ਹਿਜਲੀ ਤੇ ਬਕਸਰ ਦੇ ਕੈਦੀ ਕੈਂਪਾਂ ਅਤੇ ਮਾਂਡਲੇ ਜਾਂ ਅੰਡੇਮਾਨ ਦੀਆਂ ਜੇਲ੍ਹਾਂ ਵਿਚ, ਤਾਂ ਇਕ ਦੂਜੇ ਨਾਲ ਵਿਚਾਰ ਵਟਾਂਦਰਾ ਕਰਨ ਦਾ ਅਵਸਰ ਮਿਲ ਜਾਂਦਾ ਸੀ । ਕਈ ਗਾਧੀਵਾਦੀ ਤੇ ਤ੍ਰਾਹਵਾਦੀ ਕੈਦੀਆ ਨੂੰ ਕਿਤਾਬਾਂ ਤੇ ਪੈਂਫਲੇਟ ਪੜ੍ਹਨ ਦਾ ਮੌਕਾ ਮਿਲ ਜਾਂਦਾ ਸੀ ਜਿਨ੍ਹਾ ਵਿਚ ਅਹਿੰਸਾ ਦੇ ਵਿਰੁਧ, ਬੰਬਾ ਦੇ ਧਰਮ ਦੇ ਹੱਕ ਵਿਚ ਜਾਂ ਮਾਰਕਸਵਾਦੀ ਸਿਧਾਂਤ ਦੇ ਸ਼੍ਰੇਣੀ ਘੋਲ ਹਰ ਤਰ੍ਹਾਂ ਦੇ ਵਿਸ਼ੇ ਉਤੇ ਚਾਨਣਾ ਪਾਇਆ ਹੁੰਦਾ ਸੀ । 1935 ਦੇ ਮਈ ਦਿਵਸ ਉਤੇ ਅੰਡੇਮਾਨ ਜੇਲ੍ਹ ਦੇ 31 ਕੈਦੀਆਂ ਨੇ, ਜਿਨ੍ਹਾਂ ਵਿਚ ਭਗਤ ਸਿੰਘ ਦੇ ਬਚੇ ਹੋਏ ਸਾਰੇ ਸਾਥੀ ਸ਼ਾਮਲ ਸਨ, ਆਪਣੇ ਆਪ ਨੂੰ ਕਮਿਊਨਿਸਟ ਕੋਆਰਡੀਨੇਸਨ (ਸੁਮੇਲ) ਵਿਚ ਜਥੇਬੰਦ ਕੀਤਾ । ਇਸ ਤੋਂ ਪਿਛੋਂ ਅੰਡੇਮਾਨ ਵਿਚ ਆਇਆ ਦਿਟਾਗਾਂਗ ਦਾ ਧੜਾ ਵੀ ਕਮੀਊਨਿਸਟ ਹੋ ਗਿਆ । ਪਰ ਇਨ੍ਹਾ ਨਾਲੋਂ ਪੇਂਡੂ ਇਲਾਕੇ ਵਿਚ ਕੰਮ ਕਰਨ ਵਾਲੇ ਕਾਗਰਸੀ ਰਾਜਨੀਤਕਾਂ ਦੀ ਗਿਣਤੀ ਕਿਤੇ ਵਧੇਰੇ ਸੀ ਅਤੇ ਇਹ ਲੋਕ ਵਧੇਰੇ ਕਰਕੇ ਗਾਂਧੀ ਦੇ ਸਰਵੋਦਯ ਸਿਧਾਂਤ ਦਾ ਪ੍ਰਚਾਰ ਕਰਦੇ ਸਨ ।

ਇਨ੍ਹਾਂ ਆਮ ਝੁਕਾਵ ਦੇ ਪ੍ਰਸੰਗ ਵਿਚ ਹੀ ਸੁਤੰਤ੍ਰਤਾ ਸੰਗ੍ਰਾਮ ਵਿਚ ਨਵੀਆਂ ਸੇਧਾਂ ਤੇ ਨਵੇਂ ਮੇਲਾ ਦਾ ਵਿਕਾਸ ਹੋਇਆ ।

## ਰਾਸ਼ਟ੍ਰੀ ਸੰਗ੍ਰਾਮ ਵਿਚ ਦੇਸੀ ਰਿਆਸਤਾਂ ਦਾ ਭਾਗ

ਬਰਤਾਨਵੀ ਭਾਰਤ ਉਤੇ ਅਸਲ ਵਿਚ ਵਾਇਸਰਾਇ ਦੇ ਡਿਸਟ੍ਰਿਕਟ ਕਲੈਕਟਰ (ਜ਼ਿਲਾ ਅਧਿਕਾਰੀ) ਰਾਜ ਕਰਦੇ ਸਨ । ਬਾਕੀ ਸਾਰਾ ਭਾਰਤ ਦੇਸੀ ਰਿਆਸਤਾ ਵਿਚ ਵੰਡਿਆ ਹੋਇਆ ਸੀ । ਇਹ ਰਿਆਸਤਾ ਵਸੋਂ ਅਤੇ ਖੇਤ੍ਰ ਦੇ ਪੱਖ ਤੋਂ ਬਹੁਤ ਵਡੀਆਂ ਵੀ ਸਨ ਤੇ ਬਹੁਤ ਛੋਟੀਆਂ ਵੀ । ਇਹ ਸਾਰੇ ਦੇਸ਼ ਵਿਚ ਥਾ ਥਾਂ ਬਰਤਾਨਵੀ ਰਾਜ

ਵਿਚ ਫੈਲੀਆਂ ਹੋਈਆਂ ਸਨ। ਇਨ੍ਹਾਂ ਉਤੇ ਵੀ ਇਕ ਤਰ੍ਹਾਂ ਨਾਲ ਅੰਗਰੇਜ਼ ਹੀ ਰਾਜਿਆਂ ਮਹਾਰਾਜਿਆਂ ਤੇ ਨਵਾਬਾਂ ਦੁਆਰਾ ਰਾਜ ਕਰਦੇ ਸਨ।

ਰਾਜੇ ਆਪਣੀਆਂ ਰਿਆਸਤਾਂ ਵਿਚ ਮਨ ਆਈ ਕਰਦੇ ਸਨ। ਕਈ ਏਸ ਗੱਲ ਦਾ ਬੜਾ ਧਿਆਨ ਰਖਦੇ ਸਨ ਕਿ ਬਰਤਾਨਵੀ ਹੁਕਮਰਾਨ ਕਿਸੇ ਗੱਲ ਤੋਂ ਨਰਾਜ਼ ਨਾ ਹੋ ਜਾਣ। ਕਈ ਨਹੀਂ ਵੀ ਸਨ ਰਖਦੇ। ਏਨੇ ਨਾਲ ਸਰਕਾਰ ਨਾਰਾਜ਼ ਹੋ ਜਾਂਦੀ ਸੀ ਅਤੇ ਨਤੀਜੇ ਦੇ ਤੌਰ ਤੇ ਰਾਜਿਆਂ ਦੇ ਅਧਿਕਾਰ ਖੋਹ ਲਏ ਜਾਂਦੇ ਸਨ। ਪਰ ਵੇਖਣ ਵਾਲੀ ਗੱਲ ਤਾ ਇਹ ਹੈ ਕਿ ਬਰਤਾਨਵੀ ਰਾਜ ਨੇ ਭਾਰਤ ਵਿਚ ਪ੍ਰਤੀਗਾਮੀ ਭੂਪਵਾਦੀ ਤੇ ਜਾਗੀਰਦਾਰੀ ਢਾਂਚੇ ਨੂੰ ਸ਼ਹਿ ਦਿਤੀ ਰਖੀ। ਲੋਕਰਾਜੀ ਸਰਕਾਰ ਤਾ ਵਿਰਲੀ ਵਿਰਲੀ ਥਾਂ ਹੀ ਸੀ; ਲੋਕਾਂ ਦੀ ਰਹਿਣੀ ਸਹਿਣੀ ਬਹੁਤ ਹੀ ਨੀਵੀਂ ਸੀ ਖਾਸ ਕਰਕੇ ਉਸ ਆਨ ਤੇ ਸ਼ਾਨ ਦੇ ਟਾਕਰੇ ਉਤੇ ਜਿਸ ਨਾਲ ਰਾਜੇ ਤੇ ਉਨ੍ਹਾਂ ਦੇ ਰਈਸ ਰਹਿੰਦੇ ਸਨ। ਕਈ ਹਾਲਤਾਂ ਵਿਚ ਪਰਜਾ ਨਾਲ ਅਤਿਆਚਾਰ ਵੀ ਕੀਤਾ ਜਾਂਦਾ ਸੀ। ਆਮ ਹਾਲਤਾਂ ਵਿਚ ਭੈੜਾ ਤੇ ਇਕ ਪੱਖੀ ਰਾਜਾ ਅੰਦਰੂਨੀ ਬਗ਼ਾਵਤ ਜਾ ਬਾਹਰਲੇ ਹਮਲੇ ਨਾਲ ਬੇਤਾਜ ਕੀਤਾ ਜਾ ਸਕਦਾ ਸੀ। ਪਰ ਬਰਤਾਨਵੀ ਰਾਜ ਦੇ ਅਧੀਨ ਰਾਜਿਆਂ ਨਾਲ ਇਨ੍ਹਾ ਵਿਚੋਂ ਕੋਈ ਵੀ ਤਰੀਕਾ ਨਹੀਂ ਸੀ ਵਰਤਿਆ ਜਾ ਸਕਦਾ। ਰਾਜੇ ਤੇ ਮੁਖੀਏ ਆਪੋ ਆਪਣੀ ਥਾ ਸੁਰਖਿਅਤ ਮਹਿਸੂਸ ਕਰਦੇ ਸਨ।

ਇਨ੍ਹਾਂ ਅਸੰਤੁਸ਼ਟੀ ਪੈਦਾ ਕਰਨ ਵਾਲੀਆਂ ਤੇ ਪ੍ਰਤਿ ਵਿਰੋਧੀ ਸਥਿਤੀਆ ਵਿਚ ਰਿਆਸਤਾਂ ਵਿਚ ਸਥਾਨਕ ਜਥੇਬੰਦੀਆਂ ਹੋਂਦ ਵਿਚ ਆਉਂਦੀਆ ਜਿਨ੍ਹਾਂ ਵਿਚੋਂ ਰਾਜਿਆਂ ਪ੍ਰਤੀ ਉਨ੍ਹਾ ਦਾ ਪ੍ਰਤੀਕਰਮ ਪ੍ਰਤੱਖ ਸੀ। ਇਨ੍ਹਾਂ ਜੱਥੇਬੰਦੀਆ ਦੇ ਵਖ ਵਖ ਨਾਂ ਸਨ। ਕਿਤੇ ਪਰਜਾ ਮੰਡਲ, ਕਿਤੇ ਸਟੇਟਸ ਪੀਪਲਜ਼ ਕਾਨਫਰੰਸ (ਰਿਆਸਤੀ ਵਸਨੀਕਾਂ ਦੀ ਕਾਨਫ੍ਰੰਸ) ਅਤੇ ਮੈਸੂਰ ਵਿਚ ਸਟੇਟ ਕਾਂਗਰਸ। ਇਹ ਸਭ ਜਥੇਬੰਦੀਆਂ ਸਥਾਨਕ ਹੀ ਹੁੰਦੀਆ ਅਤੇ ਇਨ੍ਹਾਂ ਦਾ ਸਬੰਧ ਕੇਵਲ ਰਿਆਸਤੀ ਮਾਮਲਿਆਂ ਨਾਲ ਹੀ ਹੁੰਦਾ। ਜਦੋਂ ਰਿਆਸਤਾਂ ਵਿਚੋਂ ਭਰਤੀ ਕੀਤੇ ਹੋਏ ਸੈਨਿਕ ਪਹਿਲੇ ਯੁਧ ਵਿਚ ਲੜਨ ਲਈ ਭੇਜੇ ਗਏ ਤਾਂ ਇਨ੍ਹਾਂ ਜਵਾਨਾਂ ਨੇ ਯੁਧ ਤੋਂ ਵਾਪਸ ਆ ਕੇ ਲੋਕ-ਰਾਜੀ ਵਿਚਾਰਾਂ ਦਾ ਪਰਚਾਰ ਸ਼ੁਰੂ ਕਰ ਦਿੱਤਾ। ਓਧਰ ਨਾ-ਮਿਲਵਰਤਣ ਲਹਿਰ ਦਾ ਵੀ ਡੂੰਘਾ ਅਸਰ ਸੀ।

1920 ਵਿਚ ਪਹਿਲੀ ਵਾਰ ਕਾਂਗਰਸ ਨੇ ਆਪਣੇ ਨਾਗਪੁਰ ਸਮਾਗਮ ਵਿਚ ਰਿਆਸਤੀ ਰਾਜਿਆਂ ਨੂੰ ਆਪਣੀਆਂ ਰਿਆਸਤਾਂ ਵਿਚ ਜ਼ਿੰਮੇਵਾਰ ਲੋਕ-ਰਾਜੀ ਸਰਕਾਰਾਂ ਸਥਾਪਤ ਕਰਨ ਦੀ ਅਪੀਲ ਕੀਤੀ। ਪਰ ਮਤੇ ਵਿਚ ਇਹ ਗਲ ਵੀ ਸਪਸ਼ਟ ਕੀਤੀ ਗਈ ਕਿ ਰਿਆਸਤੀ ਲੋਕ (ਪਰਜਾ) ਵਿਅਕਤੀਗਤ ਤੌਰ ਤੇ ਕਾਂਗਰਸ ਦੇ ਮੈਂਬਰ ਤਾਂ ਬਣ ਸਕਦੇ ਸਨ ਪਰ ਉਹ ਇਹ ਮੈਂਬਰੀ ਰਿਆਸਤ ਦੇ ਆਪਣੇ ਮੁਆਮਲਿਆਂ ਵਿਚ

ਦਖਲ ਦੇਣ ਲਈ ਨਹੀਂ ਸਨ ਵਰਤ ਸਕਦੇ। ਜੇ ਕਦੀ ਉਹ ਅਜਿਹਾ ਦਖਲ ਦੇਣਾ ਵੀ ਚਾਹੁੰਦੇ ਤਾਂ ਉਹ ਆਪਣੇ ਵਿਅਕਤੀਗਤ ਰੂਪ ਵਿਚ ਹੀ ਦੇ ਸਕਦੇ ਸਨ, ਇੰਡੀਅਨ ਨੈਸ਼ਨਲ ਕਾਂਗਰਸ ਦੇ ਨਾਂ ਥੱਲੇ ਨਹੀਂ। ਇਹ ਗਲ ਭਾਰਤੀ ਅੰਗਰੇਜ਼ਾਂ ਉਤੇ ਵੀ ਲਾਗੂ ਹੁੰਦੀ ਸੀ। ਉਹ ਮੈਂਬਰੀ ਦੀ ਅਯੋਗ ਵਰਤੋਂ ਨਹੀਂ ਸਨ ਕਰ ਸਕਦੇ। ਕਾਂਗਰਸ ਦਾ ਮੱਤ ਇਹ ਸੀ ਕਿ ਹਰ ਰਿਆਸਤ ਦੇ ਰਾਜਨੀਤਕ ਮਾਮਲੇ ਸਥਾਨਕ ਪਰਜਾ-ਮੰਡਲਾਂ ਜਾਂ ਸਟੇਟਸ ਪੀਪਲਜ ਕਾਨਫ੍ਰੰਸਾ ਦੀ ਹੀ ਜਿਮੇਵਾਰੀ ਸਨ।

ਬਰਤਾਨਵੀ ਸਰਕਾਰ ਨੇ ਰਾਜਿਆਂ ਤੇ ਮੁਖੀਆਂ ਦੀ ਇਕ ਸਲਾਹਕਾਰ ਕਮੇਟੀ ਬਣਾਈ ਹੋਈ ਸੀ ਜਿਸਨੂੰ ਨਰੇਂਦਰ ਮੰਡਲ ਕਹਿੰਦੇ ਸਨ ਅਤੇ ਜਿਹੜੀ ਰਾਜਿਆਂ ਤੇ ਬਰਤਾਨਵੀ ਹੁਕਮਰਾਨਾ ਵਿਚ ਆਪੋ ਵਿਚ ਦੇ ਮਤ-ਭੇਦ ਵਿਚਾਰਨ ਲਈ ਹੀ ਸੀ। ਇਸ ਮੰਡਲ ਵਿਚ ਆਪੋ ਵਿਚ ਮਤ-ਭੇਦ ਪੈਦਾ ਹੋ ਗਏ ਜਿਨ੍ਹਾਂ ਦਾ ਅਸਲ ਕਾਰਨ ਅੰਗ੍ਰੇਜ਼ਾਂ ਵਲੋਂ ਹਰ ਰਾਜੇ ਨੂੰ ਦਿਤੇ ਅਧਿਕਾਰਾ ਦੇ ਫਰਕ ਸਨ।

ਜਿਸ ਵਰ੍ਹੇ ਸਾਈਮਨ ਕਮਿਸ਼ਨ ਬਿਠਾਇਆ ਗਿਆ ਬਰਤਾਨਵੀ ਸਰਕਾਰ ਨੇ ਇਸਦੇ ਨਾਲ ਹੀ ਇਕ ਹਾਰਕੋਰਟ ਬਟਲਰ ਇੰਡੀਅਨ ਸਟੇਟਸ ਕਮੇਟੀ ਵੀ ਨਿਯੁਕਤ ਕੀਤੀ ਸੀ ਜਿਸਦਾ ਮੂਲ ਮਨੋਰਥ ਅਜਿਹੇ ਸੁਝਾਓ ਦੇਣਾ ਸੀ ਜਿਨ੍ਹਾ ਦੁਆਰਾ ਕੇਂਦਰੀ ਸਰਕਾਰ ਦੇ ਰਿਆਸਤਾ ਨਾਲ ਸਬੰਧ ਚੰਗੇ ਹੋ ਜਾਣ। ਸਰਕਾਰ ਦੀ ਇਸ ਚਾਲ ਦੇ ਪ੍ਰਤੀਕਰਮ ਵਜੋਂ ਰਿਆਸਤੀ ਰਾਸ਼ਟਰਵਾਦੀਆ ਨੇ, ਜਿਨ੍ਹਾ ਵਿਚ ਕਾਠੀਆਵਾੜ ਦੇ ਬਲਵੰਤ ਰਾਇ ਮਹਿਤਾ ਅਤੇ ਮਨੀ ਲਾਲ ਕੋਠਾਰੀ ਅਤੇ ਦਖਣ ਦੇ ਜੀ, ਆਰ. ਅਭਿਆਕਰ ਵੀ ਸ਼ਾਮਲ ਸਨ, ਦਸੰਬਰ 1917 ਨੂੰ ਆਲ ਇੰਡੀਆ ਪੀਪਲਜ ਕਾਨਫਰੰਸ ਬੁਲਾਈ। ਇਹ ਕਾਨਫਰੰਸ ਭਾਵੇਂ ਪਛਮੀ ਭਾਰਤ ਵਾਲਿਆ ਨੇ ਬੁਲਵਾਈ ਸੀ ਪਰ ਇਸ ਵਿਚ ਭਾਰਤ ਦੇ 700 ਡੈਲੀਗੇਟ ਵਖ ਵਖ ਭਾਗਾ ਤੋਂ ਆਏ ਸਨ। ਇਸ ਕਾਨਫਰੰਸ ਦਾ ਮੂਲ ਮਨੋਰਥ ਰਿਆਸਤੀ ਵਸਨੀਕਾਂ ਨੂੰ ਇਸ ਗਲ ਲਈ ਤਿਆਰ ਕਰਨਾ ਸੀ ਕਿ ਉਹ ਆਪਣੀ ਆਪਣੀ ਰਿਆਸਤ ਦੀਆਂ ਸਰਕਾਰਾ ਨੂੰ ਲੋਕਰਾਜੀ ਸ੍ਵੈ-ਸ਼ਾਸਨ ਸਥਾਪਤ ਕਰਨ ਲਈ ਮਜਬੂਰ ਕਰਨ। ਇਸ ਵਿਚ ਏਸ ਗਲ ਉਤੇ ਵੀ ਜ਼ੋਰ ਦਿਤਾ ਗਿਆ ਕਿ ਲੋਕਾਂ ਕੋਲੋਂ ਕਰਾਂ ਤੇ ਮਾਮਲਿਆਂ ਦੇ ਰੂਪ ਵਿਚ ਆਏ ਪੈਸੇ ਨੂੰ ਰਾਜਿਆਂ ਦੀ ਨਿੱਜੀ ਆਮਦਨ ਤੋਂ ਵਖਰ ਰਖਵਾਇਆ ਜਾਵੇ। ਅਜਿਹਾ ਕਰਨ ਨਾਲ ਰਾਜੇ ਤੇ ਨਵਾਬ ਲੋਕਾ ਦਾ ਪੈਸਾ ਆਪਣੇ ਨਿਜੀ ਲਾਲਚਾਂ ਲਈ ਨਹੀਂ ਸਨ ਵਰਤ ਸਕਦੇ। ਕਾਨਫਰੰਸ ਨੇ ਰਿਆਸਤਾ ਵਿਚ ਸ਼ਾਸਨ ਪ੍ਰਣਾਲੀ ਨੂੰ ਨਿਆ ਪ੍ਰਣਾਲੀ ਤੋਂ ਵਖਰਾ ਰਖਣ ਦੀ ਵੀ ਮੰਗ ਕੀਤੀ ਤਾਂ ਕਿ ਰਾਜੇ ਜਾ ਉਨ੍ਹਾ ਦੇ ਅਧਿਕਾਰੀ ਮਨ ਮਰਜੀ ਨਾ ਕਰ ਸਕਣ। ਅੰਤ ਵਿਚ ਇਥੇ ਬਰਤਾਨਵੀ ਹਾਕਮਾ ਤੇ ਰਿਆਸਤੀ ਰਾਜਿਆ ਵਿਚਕਾਰ ਵਿਧਾਨਕ ਸਬੰਧ ਸਥਾਪਤ ਕਰਵਾਣ ਦੀ ਸਲਾਹ ਦਿਤੀ ਗਈ ਅਤੇ ਇਨ੍ਹਾਂ ਸਬੰਧਾਂ ਦੀ ਸਥਾਪਤੀ ਵਿਚ ਪਰਜਾ ਦੀ

ਆਵਾਜ਼ ਉਤੇ ਕਾਫ਼ੀ ਜ਼ੋਰ ਦਿਤਾ ਗਿਆ। ਦਲੀਲ ਇਹ ਸੀ ਕਿ ਅਜਿਹੇ ਆਧਾਰਾਂ ਦੀ ਨੀਂਹ ਰਖੇ ਜਾਣ ਪਿਛੋਂ ਸਮੁਚੇ ਭਾਰਤ ਵਿਚ ਸੂਰਾਜ ਦੀ ਪ੍ਰਾਪਤੀ ਸੌਖੀ ਹੋ ਜਾਵੇਗੀ।

ਦਸੰਬਰ 1927 ਦੀ ਇਸ ਪਹਿਲੀ ਕਾਨਫਰੰਸ ਤੋਂ ਪਿਛੋਂ ਇਹ ਰਿਆਸਤੀ ਕਾਨਫਰੰਸ ਲਗਾਤਾਰ ਹੋਣ ਲਗ ਪਈ। ਇਸ ਵਿਚ ਪਹਿਲੇ ਦਿਨ ਤੋਂ ਹੀ ਭੂਪਵਾਦ ਤੇ ਜਗੀਰਦਾਰੀ ਢਾਚੇ ਦਾ ਵਿਰੋਧ ਹੋਇਆ ਪਰ ਜਿਥੋਂ ਤਕ ਸਾਮਰਾਜ ਦੇ ਵਿਰੋਧ ਦਾ ਸਬੰਧ ਸੀ ਇਹ ਸੰਸਥਾ ਕਾਗਰਸ ਜਿੰਨੀ ਵਿਰੋਧੀ ਨਹੀਂ ਸੀ। ਇਸਦਾ ਕਾਰਨ ਇਹ ਸੀ ਕਿ ਰਿਆਸਤੀ ਪਰਜਾ ਲਈ ਜਗੀਰਦਾਰੀ ਢਾਚਾ ਹੀ ਉਸ ਦਾ ਵਡਾ ਤੇ ਸਿਧਾ ਦੁਸਮਣ ਸੀ।

ਇਸ ਕਾਨਫਰੰਸ ਦੀ ਸਥਾਪਨਾ ਦਾ ਇਕ ਸਭ ਤੋਂ ਚੰਗਾ ਨਤੀਜਾ ਇਹ ਨਿਕਲਿਆ ਕਿ ਹੁਣ ਰਿਆਸਤੀ ਪਰਜਾ ਦੇ ਅੰਦੋਲਨ ਬਾਕੀ ਭਾਰਤ ਨਾਲੋਂ ਕੱਟੇ ਹੋਏ ਤੇ ਸਥਾਨਕ ਹੀ ਨਾ ਰਹਿ ਕੇ ਸਰਬ ਭਾਰਤੀ ਚਰਿਤ੍ਰ ਅਖਤਿਆਰ ਕਰ ਗਏ। ਇਥੋਂ ਤਕ ਕਿ ਜਵਾਹਰ ਲਾਲ ਨਹਿਰੂ ਨੇ ਲਾਹੌਰ ਕਾਗਰਸ ਵਿਚ ਪੂਰਨ ਸਵਰਾਜ ਬਾਰੇ ਬੋਲਦਿਆ ਆਪਣੇ ਪ੍ਰਧਾਨਗੀ ਭਾਸਨ ਵਿਚ ਕਾਗਰਸ ਵਲੋਂ ਐਲਾਨ ਕੀਤਾ :

> ਭਾਰਤੀ ਰਿਆਸਤਾਂ ਬਾਕੀ ਭਾਰਭ ਨਾਲੋਂ ਵਖਰੀਆਂ ਨਹੀਂ ਰਹਿ ਸਕਦੀਆਂ... ਜਿਥੋਂ ਤਕ ਇਨ੍ਹਾਂ ਰਿਆਸਤਾਂ ਦੇ ਭਵਿਖ ਦਾ ਪ੍ਰਸ਼ਨ ਹੈ ਇਸਦਾ ਫੈਸਲਾ ਇਨਾਂ ਜਿਆਸਤਾਂ ਦੀ ਪਰਜਾ ਹੀ ਦੇ ਸਕਦੀ ਹੈ ਰਾਜੇ ਨਹੀਂ।

1929 ਦੇ ਕਾਂਗਰਸ ਸਮਾਗਮ ਵਿਚ ਰਿਆਸਤੀ ਕਾਨਫਰੰਸ ਦੀਆ ਮੰਗਾਂ ਨੂੰ ਪ੍ਰਵਾਨ ਕਰਨ ਸਬੰਧੀ ਮਤਾ ਵੀ ਪਾਸ ਹੋਇਆ।

ਇਹ ਵੀ ਰਿਆਸਤੀ ਕਾਨਫਰੰਸ ਦੀ ਇਸ ਮੰਗ ਕਿ ਰਿਆਸਤਾ ਨੂੰ ਭਾਰਤ ਦਾ ਅੰਗ ਮੰਨਿਆ ਜਾਵੇ, ਦਾ ਹੀ ਨਤੀਜਾ ਸੀ ਕਿ ਬਰਤਾਨਵੀ ਸਰਕਾਰ ਕੋਲੋਂ ਪਹਿਲੀ ਗੋਲ ਮੇਜ ਕਾਨਫਰੰਸ ਵਿਚ ਰਿਆਸਤ ਦੇ ਵਸਨੀਕਾਂ ਦੀ ਪ੍ਰਤੀਨਿਧਤਾ ਮੰਗੀ ਗਈ। ਪਰ ਇਹ ਮੰਗ ਮੰਨੀ ਨਾ ਗਈ। ਇਸਦੇ ਫਲਸਰੂਪ ਕਾਨਫਰੰਸ ਨੇ ਕਾਂਗਰਸ ਨੂੰ ਇਕ ਮੈਮੋਰੈਂਡਮ (ਮੀਮੋ) ਵਿਚ ਸਰਬ-ਭਾਰਤੀ ਫੈਡਰਲ (ਸੰਘੀ) ਵਿਧਾਨ ਲਈ ਪ੍ਰੇਰਿਆ ਜਿਸ ਵਿਚ ਉਹ ਸਾਰੇ ਮੁਢਲੇ ਹੱਕ ਤੇ ਅਧਿਕਾਰ ਜਿਹੜੇ ਕਰਾਚੀ ਕਾਗਰਸ ਨੇ ਬਰਤਾਨਵੀ ਭਾਰਤ ਤੋਂ ਮੰਗੇ ਸਨ, ਰਿਆਸਤੀ ਪਰਜਾ ਲਈ ਵੀ ਲਾਗੂ ਹੁੰਦੇ ਸਨ। ਇਸ ਪ੍ਰਕਾਰ ਜਾਗੀਰਦਾਰੀ-ਵਿਰੋਧੀ ਅੰਦੋਲਨ ਦਾ ਰੰਗ ਰੂਪ ਲੋਕਰਾਜੀ ਹੋ ਕੇ ਰਾਸਟਰੀ ਲਹਿਰ ਦੀ ਸੇਧ ਵਿਚ ਆਉਣ ਲਗਿਆ।

ਪਰ ਗਾਂਧੀ ਜੀ ਨੇ 1930 ਵਾਲੇ ਦਖਲਹੀਣ ਮਤੇ ਵਲ ਧਿਆਨ ਦਿਵਾਇਆ। ਉਸਦੀ ਦਲੀਲ ਇਹ ਸੀ ਕਿ ਰਿਆਸਤੀ ਪਰਜਾ ਨੂੰ ਅੰਦੋਲਨ ਦੇ ਸਬੰਧ ਵਿਚ ਆਪਣੇ ਪੈਰਾਂ ਉਤੇ ਆਪ ਖਲੋਣਾ ਚਾਹੀਦਾ ਹੈ, ਬਾਹਰੋਂ ਪਾਇਆ ਪ੍ਰਭਾਵ ਠੀਕ ਨਹੀਂ ਸੀ। ਫੇਰ ਵੀ ਉਸ ਨੇ ਇਸ ਮਤੇ ਨੂੰ ਪ੍ਰੋਤਸਾਹਨ ਦਿਤਾ ਕਿ ਰਾਜਿਆਂ ਨੂੰ ਆਪਣੀ ਪਰਜਾ ਦੇ ਮੁਢਲੇ ਹੱਕਾਂ ਵਿਚ ਦਖਲ ਨਹੀਂ ਦੇਣਾ ਚਾਹੀਦਾ।

ਫੈਡਰਲ (ਸੰਘੀ) ਅਸੂਲ 1935 ਦੇ ਇੰਡੀਆ ਐਕਟ ਵਿਚ ਪ੍ਰਵਾਨ ਹੋ ਗਿਆ ਪਰ ਸਥਿਤੀ ਕੁਝ ਇਸ ਤਰ੍ਹਾਂ ਦੀ ਕਰ ਦਿਤੀ ਗਈ ਕਿ ਰਿਆਸਤਾਂ ਨੂੰ ਵਧੇਰੇ ਕਰਕੇ ਰਾਸ਼ਟਰਵਾਦ ਦੀ ਮੰਗ ਵਿਚ ਵਿਘਨ ਪਾਉਣ ਲਈ ਵਰਤਿਆ ਗਿਆ। ਐਕਟ ਅਨੁਸਾਰ ਕੇਂਦਰ ਦੇ ਉਪਰਲੇ ਸਦਨ ਦੀਆਂ 215 ਅਤੇ ਹੇਠਲੇ ਸਦਨ ਦੀਆਂ ਇਕ ਤਿਹਾਈ ਸੀਟਾਂ ਰਿਆਸਤਾਂ ਨੂੰ ਦੇ ਦਿਤੀਆਂ ਗਈਆਂ। ਇਹ ਪ੍ਰਤੀਨਿਧਤਾ ਨਾ ਹੀ ਵੱਸੋਂ ਦੀ ਨਿਸਬਤ ਨਾਲ ਸਨ ਤੇ ਨਾ ਹੀ ਰਿਆਸਤਾਂ ਦੇ ਪ੍ਰਤੀਨਿਧ ਆਪੋ ਆਪਣੀ ਰਿਆਸਤਾ ਦੀ ਵਸੋਂ ਦੇ ਪ੍ਰਤੀਨਿਧ ਸਨ। ਉਨ੍ਹਾਂ ਨੂੰ ਕੇਵਲ ਰਾਜਿਆਂ ਨੇ ਹੀ ਨਿਯੁਕਤ ਕਰਨਾ ਸੀ।

ਕਈ ਰਿਆਸਤਾਂ ਵਿਚ ਖ਼ਾਸ ਕਰਕੇ ਰਾਜਕੋਟ, ਜੈਪੁਰ, ਕਸ਼ਮੀਰ, ਹੈਦਰਾਬਾਦ ਤੇ ਟ੍ਰਾਵਨਕੋਰ ਵਿਚ, ਇਸ ਮੰਗ ਦੇ ਹੱਕ ਵਿਚ ਮਹੱਤਵ ਪੂਰਨ ਅੰਦੋਲਨ ਚਲੇ ਕਿ ਰਿਆਸਤੀ ਸਰਕਾਰਾਂ ਨੂੰ ਆਪਣੇ ਸਾਸ਼ਨ ਪ੍ਰਬੰਧ ਵਿਚ ਲੋਕ-ਰਾਜੀ ਅਸੂਲ ਅਪਨਾਉਣਾ ਚਾਹੀਦਾ ਹੈ ਅਤੇ ਪ੍ਰਚੱਲਤ ਸ਼ਾਸਨ ਪ੍ਰਣਾਲੀ ਨੂੰ ਸੋਧਣਾ ਚਾਹੀਦਾ ਹੈ। ਇਨ੍ਹਾਂ ਮੰਗਾਂ ਦਾ ਰਾਜਿਆਂ ਨੇ ਅਤਿਆਚਾਰ ਤੇ ਦਬਾਉ ਨਾਲ ਉਤਰ ਦਿਤਾ। ਕਈ ਰਿਆਸਤਾਂ ਵਿਚ ਲੋਕ ਅੰਦੋਲਨ ਵਿਚ ਫੁਟ ਪਾਉਣ ਲਈ ਫਿਰਕੂ ਭਾਵਨਾ ਪੈਦਾ ਕੀਤੀ ਗਈ। ਹੈਦਰਾਬਾਦ ਦੇ ਨਵਾਬ ਨੇ ਇਸ ਲੋਕ ਅੰਦੋਲਨ ਨੂੰ ਮੁਸਲਮਾਨ-ਵਿਰੋਧੀ ਕਹਿਣਾ ਚਾਹਿਆ ਅਤੇ ਕਸ਼ਮੀਰ ਦੇ ਮਹਾਰਾਜੇ ਨੇ ਆਪਣੀ ਰਿਆਸਤ ਦੇ ਅੰਦੋਲਨ ਨੂੰ ਹਿੰਦੂ-ਵਿਰੋਧੀ। ਇਸੇ ਤਰ੍ਹਾਂ ਟ੍ਰਾਵਨਕੋਰ ਵਿਚ ਇਹ ਗੱਲ ਫੈਲਾ ਦਿਤੀ ਗਈ ਕਿ ਇਸ ਅੰਦੋਲਨ ਦੀ ਪਿੱਠ ਪਿੱਛੇ ਈਸਾਈ ਅਤੇ ਚਰਚ ਸੀ ਅਤੇ ਇਸਦਾ ਮੂਲ ਮਨੋਰਥ ਹਿੰਦੂ ਮਰਾਰਾਜੇ ਦੀ ਗੱਦੀ ਖੋਹਣਾ ਸੀ।

ਕਾਂਗਰਸ ਪਹਿਲਾਂ ਹੀ ਰਿਆਸਤੀ ਪਰਜਾ ਦੀਆਂ ਮੰਗਾਂ ਨਾਲ ਸਹਿਮਤ ਹੋ ਚੁੱਕੀ ਸੀ। ਜਦੋਂ ਕਾਂਗਰਸ ਸੁਤੰਤ੍ਰਤਾ ਦਾ ਭਾਵ ਸਮੁਚੇ ਭਾਰਤ ਦੀ ਸੁਤੰਤਰਤਾ ਸੀ ਜਿਸ ਵਿਚ ਰਿਆਸਤਾ ਦੇ ਵਸਨੀਕ ਵੀ ਸ਼ਾਮਲ ਸਨ। 1938 ਦੀ ਤਰੀਪੁਰੀ ਕਾਨਫ੍ਰੰਸ ਵਿਚ ਤਾਂ ਇਹ ਵੀ ਮਤਾ ਪਾਸ ਹੋਇਆ ਕਿ ਕਾਂਗਰਸ ਨੂੰ ਰਿਆਸਤੀ ਅੰਦੋਲਨ ਨਾਲ ਹੋਰ ਨੇੜੇ ਦਾ ਸਬੰਧ ਕਾਇਮ ਕਰਨਾ ਚਾਹੀਦਾ ਹੈ। ਇਹ ਸਾਬਤ ਕਰਨ ਲਈ ਕਿ ਰਿਆਸਤੀ ਪਰਜਾ ਕਾਗਰਸ ਦੇ ਨਾਲ ਹੈ ਉਨ੍ਹਾਂ ਨੇ ਆਪਣੀ 1939 ਦੀ ਕਾਨਫਰੰਸ ਦਾ

ਪ੍ਰਧਾਨ ਜਵਾਹਰ ਲਾਲ ਨਹਿਰੂ ਨੂੰ ਚੁਣਿਆ। ਰਿਆਸਤੀ ਅੰਦੋਲਨਾ ਨੇ ਕੇਵਲ ਰਿਆਸਤੀ ਪਰਜਾ ਦੀ ਹੀ ਮਰਜੀ ਪ੍ਰਗਟ ਨਹੀਂ ਕੀਤੀ ਸਗੋਂ ਭਾਰਤ ਵਿਚ ਏਕੇ ਦੀ ਭਾਵਨਾ ਨੂੰ ਵੀ ਨਵੇਂ ਅਰਥ ਦਿਤੇ।

## ਵਿਦੇਸ਼ੀ ਮਾਮਲਿਆਂ ਵਿਚ ਦਿਲਚਸਪੀ

ਜੋਥੇ ਦਹਾਕੇ ਦੇ ਦੂਜੇ ਅੱਧ ਵਿਚ, ਮੋਟੇ ਰੂਪ ਵਿਚ ਭਾਰਤੀ ਰਾਸਟਰੀ ਲਹਿਰ ਨੇ ਅਤੇ ਵਿਸੇਸ ਕਰਕੇ ਕਾਗਰਸ ਨੇ ਵਿਦੇਸੀ ਮਾਮਲਿਆਂ ਵਿਚ ਵਧੇਰੇ ਚੇਤੰਨ ਦਿਲਚਸਪੀ ਲੈਣੀ ਸੁਰੂ ਕੀਤੀ ਅਤੇ ਬਾਹਰ ਦੀਆ ਘਟਨਾਵਾ ਤੇ ਤਬਦੀਲੀਆ ਦਾ ਭਾਰਤੀ ਸਥਿਤੀਆ ਨਾਲ ਟਾਕਰਾ ਕਰਨ ਦੀ ਜਾਚ ਸਿਖੀ। ਪਹਿਲੇ ਦਿਨ ਤੋਂ ਹੀ ਭਾਰਤੀ ਨੇਤਾ ਭਾਰਤੀ ਜਵਾਨਾ ਅਤੇ ਭਾਰਤੀ ਵਸੀਲਿਆ ਦੀ ਬਰਤਾਨਵੀ ਸਾਮਰਾਜ ਦੀਆ ਵਿਦੇਸ਼ੀ ਜਿੱਤਾ ਵਿਚ ਵਰਤੋਂ ਦੇ ਵਿਰੁਧ ਸਨ, ਖ਼ਾਸ ਕਰਕੇ ਅਫਰੀਕਾ ਤੇ ਏਸੀਆ ਦੇ ਦੇਸਾ ਵਿਚ। ਇਹ ਵਿਰੋਧ ਕਾਗਰਸ ਦੀ ਸਥਾਪਨਾ ਦੇ ਵਰ੍ਹੇ 1885 ਤੋਂ ਹੀ ਇਸਦੀ ਨੀਤੀ ਬਣ ਚੁਕਿਆ ਸੀ। ਇਸੇ ਦਾ ਸਦਕਾ ਕਾਂਗਰਸ ਨੇ ਆਪਣੀ ਵਖਰੀ ਵਿਦੇਸ਼ੀ ਨੀਤੀ ਤਿਆਰ ਕਰਨੀ ਸ਼ੁਰੂ ਕਰ ਦਿਤੀ ਸੀ, ਜਿਹੜੀ ਬਰਤਾਨੀਆ ਦੇ ਹਿੱਤਾਂ ਦੀ ਥਾ ਭਾਰਤੀ ਹਿੱਤਾਂ ਨੂੰ ਮੁਖ ਰਖਦੀ ਸੀ। ਇਹ ਨੀਤੀ ਮੁਖ ਰੂਪ ਵਿਚ ਸਾਮਰਾਜ ਦੇ ਸਾਰੇ ਦੇ ਸਾਰੇ ਰੂਪ ਤਿਆਗਣ ਦੇ ਹੱਕ ਵਿਚ ਸੀ। 1927 ਵਿਚ ਜਵਾਹਰ ਲਾਲ ਨਹਿਰੁ ਨੇ ਬ੍ਰਸੱਲਜ਼ ਵਿਖੇ ਦਬੇ ਹੋਏ ਰਾਸਟਰਾ ਦੀ ਕਾਗਰਸ ਵਿਚ ਭਾਗ ਲਿਆ। ਇਸ ਕਾਨਫਰੰਸ ਨੂੰ ਬੁਲਾਉਣ ਵਾਲੇ ਏਸ਼ੀਆ, ਅਫ਼ਰੀਕਾ ਤੇ ਲੇਟਿਨ ਅਮਰੀਕੀ ਦੇਸਾ ਦੇ ਰਾਜਨੀਤਕ ਜਲਾਵਤਨ ਤੇ ਕ੍ਰਾਤੀਕਾਰੀ ਸਨ ਜਿਨ੍ਹਾਂ ਦੇ ਵਸਨੀਕ ਸਾਮਰਾਜੀ ਸਕਤੀਆਂ ਵਲੋਂ ਕੀਤੀ ਜਾ ਰਹੀ ਆਰਥਕ ਤੇ ਰਾਜਨੀਤਕ ਵਧੀਕੀ ਦੇ ਸ਼ਿਕਾਰ ਸਨ। ਬ੍ਰਸੇਲਜ਼ ਕਾਂਗਰਸ ਦਾ ਮਨੋਰਥ ਸਾਮਰਾਜ ਵਿਰੁਧ ਸਾਂਝਾ ਮੋਰਚਾ ਲਾਉਣਾ ਸੀ। ਨਹਿਰੂ ਏਥੇ ਇੰਡੀਅਨ ਨੇਸ਼ਨਲ ਕਾਂਗਰਸ ਦੇ ਪ੍ਰਤੀਨਿਧ ਦੇ ਤੌਰ ਤੇ ਆਇਆ ਸੀ। ਉਸਨੇ ਆਪਣੇ ਭਾਸ਼ਣ ਵਿਚ ਕਿਹਾ :

> ਸਾਨੂੰ ਇਸ ਗਲ ਦਾ ਅਹਿਸਾਸ ਹੈ ਕਿ ਜਿਹੜਾ ਸੰਗ੍ਰਾਮ ਅੱਜ ਸਾਮਰਾਜ ਦੀ ਪਰਜਾ, ਅਰਧ-ਪਰਜਾ ਤੇ ਹੋਰ ਦਬਾਏ ਹੋਏ ਲੋਕ ਲੜ ਰਹੇ ਹਨ ਉਹ ਸਭ ਦਾ ਸਾਂਝਾ ਹੈ। ਸਭ ਦਾ ਦੁਸਮਣ ਲਗਭਗ ਇਕੋ ਹੀ ਹੈ ਭਾਵੇਂ ਉਹ ਕਈ ਰੂਪ ਧਾਰ ਕੇ ਆਉਂਦਾ ਹੈ। ਇਹ ਦੁਸਮਣ ਪਰਜਾ ਨੂੰ ਆਪਣੇ ਅਧੀਨ ਰਖਣ ਲਈ ਜਿਹੜੇ ਢੰਗ ਵਰਤਦਾ ਹੈ ਉਹ ਵੀ ਇਹੋ ਜਿਹੇ ਹੀ ਹਨ।

ਇਸ ਬ੍ਰਸੇਲਜ਼ ਕਾਂਗਰਸ ਵਿਚ ਸਾਮਰਾਜ ਵਿਰੋਧੀ ਲੀਗ ਦੀ ਸਥਾਪਨਾ ਹੋਈ। ਨਹਿਰੂ ਨੂੰ ਲੀਗ ਦੀ ਕਾਰਜ-ਸਾਧਕ ਪਰੀਸ਼ਦ ਦਾ ਮੈਂਬਰ ਚੁਣਿਆ ਗਿਆ। ਮਦਰਾਸ ਕਾਂਗਰਸ ਵਿਚ, ਜਿਹੜੀ ਕਿ ਉਸੇ ਵਰ੍ਹੇ ਦੇ ਅੰਤ ਵਿਚ ਹੋਈ, ਬਹੁਤ ਵਾਦ ਵਿਵਾਦ ਤੋਂ ਪਿਛੋਂ, ਬਰਤਾਨਵੀ ਸਰਕਾਰ ਨੂੰ ਵਿਸੇਸ਼ ਰੂਪ ਵਿਚ ਸੂਚਨਾ ਦਿਤੀ ਗਈ ਕਿ ਭਾਰਤ ਨੂੰ ਕਿਸੇ ਅਜਿਹੇ ਯੁਧ ਵਿਚ ਭਾਗ ਲੈਣ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ ਜਿਹੜੀ ਬਰਤਾਨੀਆ ਆਪਣੇ ਸਾਮਰਾਜੀ ਹਿੱਤਾਂ ਦੀ ਸੁਰੱਖਿਆ ਜਾ ਵਿਕਾਸ ਲਈ ਲੜਦਾ ਹੈ।

ਚੌਥੇ ਰਹਾਕੇ ਵਿਚ ਕਾਂਗਰਸ ਆਪਣੇ ਸਾਮਰਾਜ ਵਿਰੋਧੀ ਦ੍ਰਿਸਟੀਕੋਨ ਵਿਚ ਹੋਰ ਵੀ ਦ੍ਰਿੜ੍ਹ ਹੁੰਦੀ ਗਈ—ਇਹ ਸਾਮਰਾਜੀ ਭਾਵੇਂ ਦੁਨੀਆਂ ਦੇ ਕਿਸੇ ਵੀ ਭਾਗ ਵਿਚ ਸੀ। ਕਾਂਗਰਸ ਨੇ ਏਸ਼ੀਆ ਤੇ ਅਫ਼ਰਕਾ ਦੀਆ ਰਾਸ਼ਟਰੀ ਲਹਿਰਾਂ ਦੀ ਖੁਲ੍ਹਮ ਛੁਲ੍ਹਾ ਸਹਾਇਤਾ ਕੀਤੀ। ਇਨ੍ਹਾਂ ਦਿਨਾ ਵਿਚ ਜਰਮਨੀ, ਜਾਪਾਨ ਤੇ ਇਟਲੀ ਵਿਚ ਫਾਸਿਜਮ ਇਕ ਵੱਡੀ ਸੱਤਾ ਦੇ ਰੂਪ ਵਿਚ ਲੋਕਰਾਜ ਦਾ ਵਿਰੋਧ ਕਰਨ ਲਗਿਆ। ਆਪਣੇ ਕੱਟੜ ਅਰਥਾਂ ਵਿਚ ਫਾਸਿਜ਼ਮ ਵੀ ਸਾਮਰਾਜ ਦਾ ਹੀ ਇਕ ਰੂਪ ਸੀ। ਸਗੋਂ ਇਸ ਵਿਚ ਨਸਲੀ ਵਿਤਕਰਾ ਵਧੇਰੇ ਪ੍ਰਧਾਨ ਸੀ। ਕਾਗਰਸ ਨੇ ਇਥੋਪੀਆ, ਸਪੇਨ ਤੇ ਚੈਕੋਸਲੋਵਾਕੀਆ ਦੇ ਫਾਸਿਜਮ ਵਿਰੋਧੀ ਸੰਗ੍ਰਾਮ ਦੀ ਬੇਸ਼ਰਤ ਪ੍ਰੋੜ੍ਹਤਾ ਤੇ ਸਹਾਇਤਾ ਕੀਤੀ। 1937 ਵਿਚ ਜਪਾਨ ਤੇ ਚੀਨ ਉਤੇ ਹਮਲਾ ਕੀਤਾ। ਕਾਗਰਸ ਨੇ ਇਸ ਨੂੰ ਸਾਮਰਾਜੀ ਕਾਰਵਾਈ ਕਿਹਾ ਅਤੇ ਭਾਰਤੀ ਲੋਕਾ ਨੂੰ ਅਪੀਲ ਕੀਤੀ ਕਿ ਉਹ ਚੀਨ ਨਾਲ ਆਪਣੀ ਹਮਦਰਦੀ ਦੇ ਤੌਰ ਤੇ ਇਕਦਮ ਜਪਾਨੀ ਵਸਤਾ ਦੀ ਵਰਤੋਂ ਤਿਆਗ ਦੇਣ। 1938 ਵਿਚ ਇਕ ਡਾਕਟਰੀ ਜੱਥਾ, ਡਾਕਟਰ ਐਮ. ਅਟੱਲ ਦੇ ਨੇਤ੍ਰਤਵ ਹੇਠ ਚੀਨੀ ਸੈਨਾ ਨਾਲ ਕੰਮ ਕਰਨ ਲਈ ਚੀਨ ਭੇਜਿਆ। ਇਸ ਵਿਚ ਡਾਕਟਰ ਕੋਟਨੀਸ ਵੀ ਸੀ।

ਇੰਡੀਅਨ ਨੈਸਨਲ ਕਾਗਰਸ ਦੀ ਇਸ ਨੀਤੀ ਦਾ ਆਧਾਰ ਇਹ ਤੱਥ ਸੀ ਕਿ ਏਸੀਆ ਤੇ ਅਫਰੀਕਾ ਦੇ ਦੇਸਾ ਦਾ ਭਵਿਖ ਇਕ ਦੂਜੇ ਨਾਲ ਜੁੜਿਆ ਹੋਇਆ ਹੈ ਅਤੇ ਜਿਹੜੀ ਫਾਜਿਮ ਵਿਰੁਧ ਸੁਤੰਤ੍ਰਤਾ, ਸਮਾਜਵਾਦ ਤੇ ਲੋਕਰਾਜ ਦੀਆ ਸਕਤੀਆਂ ਦੀ ਟੱਕਰ ਹੋਣ ਵਾਲੀ ਹੈ ਉਸਦਾ ਭਾਰਤ ਉਤੇ ਡੂੰਘਾ ਅਸਰ ਪਵੇਗਾ। ਭਾਵੇਂ ਇਨ੍ਹਾਂ ਵਿਚਾਰਾਂ ਨਾਲ ਭਾਰਤੀ ਨੇਤਾ ਬਹੁ-ਗਿਣਤੀ ਵਿਚ ਸਹਿਮਤ ਸਨ, ਪਰ ਵਿਦੇਸੀ ਮਾਮਲਿਆ ਵਿਚ ਉਨ੍ਹਾਂ ਦਾ ਮੁਖੀਆ ਨਹਿਰੂ ਹੀ ਸੀ। ਇਨ੍ਹਾ ਬਾਰੇ ਗੱਲ ਕਰਦਾ ਉਹ ਕਾਗਰਸ ਦੇ ਪ੍ਰਤੀਨਿਧ ਦੇ ਤੌਰ ਤੇ ਹੀ ਨਹੀ ਸਗੋਂ ਸਮੁਚੇ ਭਾਰਤ ਦੇ ਪ੍ਰਤੀਨਿਧ ਦੇ ਤੌਰ ਤੇ ਬੋਲਦਾ ਸੀ। ਉਹ ਪਹਿਲਾ ਭਾਰਤੀ ਨੇਤਾ ਸੀ ਜਿਸਨੇ ਵਿਦੇਸ਼ੀ ਘਟਨਾਵਾਂ ਦੀ ਭਾਰਤ ਦੇ ਵਿਕਾਸ ਵਿਚ ਮਹੱਤਤਾ ਨੂੰ ਸਮਝਿਆ। ਉਹ ਇਸ ਗਲ ਉਤੇ ਬਾਰ ਬਾਰ ਜੋਰ ਦਿੰਦਾ ਸੀ। ਮਿਸਾਲ ਦੇ ਤੌਰ ਤੇ 1936 ਦੀ ਲਖਨਊ ਕਾਗਰਸ ਦੇ ਆਪਣੇ ਪ੍ਰਧਾਨਗੀ

ਭਾਸ਼ਨ ਵਿਚ ਉਸਨੇ ਕਿਹਾ ਸੀ

> ਸਾਡਾ ਸੰਗ੍ਰਾਮ ਸੁਤੰਤ੍ਰਤਾ ਲਈ ਬਹੁਤ ਵੱਡੇ ਸੰਗ੍ਰਾਮ ਦਾ ਹੀ ਇਕ ਅੰਗ ਹੈ ਅਤੇ ਜਿਨ੍ਹਾ ਸਕਤੀਆ ਤੋਂ ਸਾਨੂੰ ਪ੍ਰੇਰਨਾ ਮਿਲੀ ਹੈ ਉਹ ਸੰਸਾਰ ਦੇ ਕੋਨੇ ਕੋਨੇ ਵਿਚ ਕੰਮ ਕਰ ਰਹੀਆਂ ਹਨ। ਥਾ ਥਾ ਲੋਕ ਅਮਲ ਲਈ ਤਿਆਰ ਹੋ ਰਹੇ ਹਨ। ਪੂੰਜੀਵਾਦ ਨੇ ਪੇਸ ਨਾ ਜਾਦੀ ਦੇਖ ਕੇ ਫਾਸਿਜਮ ਦਾ ਰੂਪ ਧਾਰਿਆ. . ਇਹ ਉਹੀਓ ਕੁਝ ਕਰ ਰਿਹਾ ਹੈ ਜੋ ਇਸਦਾ ਭਰਾ ਸਾਮਰਾਜ ਆਪਣੀਆ ਬਸਤੀਆ ਵਿਚ ਕਰਦਾ ਰਿਹਾ ਹੈ। ਇਸ ਲਾਈ ਫਾਸਿਜਮ ਤੇ ਸਾਮਰਾਜ ਝੜ ਰਹੇ ਪੂੰਜੀਵਾਦ ਦੇ ਹੀ ਦੋ ਜਪ ਹਨ। ਪਛਮ ਵਿਚ ਸਮਾਜਵਾਦ ਅਤੇ ਪੂਰਬੀ ਤੇ ਹੋਰ ਅਧੀਨ ਦਸਾ ਵਿਚ ਜਾਗ ਰਿਹਾ ਰਾਸਟਰ-ਵਾਦ ਇਸ ਫਾਸਿਜਮ ਤ ਸਾਮਰਾਜ ਦੇ ਜੋੜ ਦਾ ਵਿਰੋਧ ਕਰਦਾ ਹੈ।

ਨਹਿਰੂ ਨੇ ਇਸ ਗਲ ਉਤੇ ਜੋਰ ਦਿਤਾ ਕਿ ਸਾਮਰਾਜੀ ਤਾਕਤਾ ਦੀ ਆਪੋ ਵਿਚ ਦੀ ਜੰਗ ਵਿਚ ਭਾਰਤ ਹਿੱਸ ਨਹੀਂ ਲਵੇਗਾ। ਇਸਦੇ ਉਲਟ ਭਾਰਤ ਸੰਸਾਰ ਦੀਆਂ ਉਨ੍ਹਾ ਅਗਾਹਵਧੂ ਤਾਕਤਾ ਦਾ ਸਾਥ ਦੇਵਗਾ ਜਿਹੜੀਆਂ ਸੁਤੰਤ੍ਰਤਾ ਪ੍ਰਾਪਤ ਕਰਨ ਅਤੇ ਸਮਾਜਕ ਤੇ ਰਾਜਨੀਤਕ ਬੰਧਨ ਤੋੜਨ ਲਈ ਲੜ ਰਹੀਆਂ ਹਨ ਕਿਉਂਕਿ "ਉਨ੍ਹਾ ਦੇ ਸਾਮਰਾਜ ਤੇ ਫਾਸਿਜਮ ਵਿਰੁਧ ਸੰਗ੍ਰਾਮ ਵਿਚ ਸਾਡੀ ਵੀ ਸਾਝ ਹੈ।"

## ਫਿਰਕਾਪ੍ਰਸਤੀ ਦਾ ਵਿਕਾਸ

1935 ਦੇ ਐਕਟ ਅਧੀਨ ਜਿਹੜਾ ਸੀਮਤ ਜਿਹਾ ਲੋਕਰਾਜੀ ਅਧਿਕਾਰ ਮਿਲਿਆ ਉਸਨੇ ਮੁੜ ਪ੍ਰਾਤਕ ਤੇ ਫਿਰਕੂ ਭਾਵਾ ਨੂੰ ਭੜਕਾ ਦਿਤਾ, ਜਿਨ੍ਹਾ ਨੂੰ ਬਰਤਾਨਵੀ ਸਰਕਾਰ ਦੀ 'ਪਾੜੋ ਤੇ ਰਾਜ ਕਰੋ' ਦੀ ਖੁਰਾਕ ਮਿਲ ਰਹੀ ਸੀ। ਜਿਮੀਦਾਰਾ ਤੇ ਭੋਂ ਮਾਲਕਾ ਦੀਆ ਅਰਧ-ਭੂਪਵਾਦੀ ਕੋਸ਼ਿਸ਼ਾ ਅਤੇ ਜਥੇਬੰਦ ਧਾਰਮਕ ਕਟੜਪੰਥੀ ਦਾ ਵੀ ਇਸ ਵਿਚ ਚੋਖਾ ਹੱਥ ਸੀ। ਮੁਸਲਮਾਨਾ ਲਈ ਸੁਰੱਖਿਅਤ 58 ਸੀਟਾ ਵਿਚੋਂ ਕਾਗਰਸ ਕੇਵਲ 26 ਸੀਟਾ ਜਿੱਤ ਸਕੀ। ਇਨ੍ਹਾ 26 ਵਿਚੋਂ 15 ਤਾ ਫਰੰਟੀਅਰ ਪ੍ਰਾਤ ਦੀਆ ਹੀ ਸਨ ਜਿਥੇ ਖਾਨ ਅਬਦੁਲਗਫਾਰ ਖਾਨ ਦਾ ਦਬਦਬਾ ਸੀ। ਮੁਸਲਮਾਨਾ ਲਈ ਸੁਰੱਖਿਅਤ ਸੀਟਾ ਵਿਚੋਂ ਮੁਸਲਿਮ ਲੀਗ ਨੂੰ ਵੀ ਥੋੜੀਆ ਹੀ ਮਿਲੀਆ। ਕਾਗਰਸ ਨੂੰ ਗਿਆਨ ਹੋਇਆ ਕਿ ਇਸਦੀ ਸਮੱਚੇ ਰਾਸਟਰ ਪ੍ਰਤੀ ਲੜਨ ਦੀ ਈਮਾਨਦਾਰ ਚਾਹ ਅਤੇ ਇਸਨੂੰ

ਰਾਸਟਰਵਾਦੀ ਮੁਸਲਮਾਨਾਂ ਦੀ ਪੂਰਨ ਸਹਾਇਤਾ ਹੋਣ ਦੇ ਬਾਵਜੂਦ ਹਾਲੀ ਮੁਸਲਮਾਨ ਜਨਸਮੂਹ ਨੂੰ ਜਿਤਣ ਲਈ ਬਹੁਤ ਕੰਮ ਕਰਨ ਦੀ ਲੋੜ ਹੈ। ਜਿਤੀਆਂ ਹੋਈਆਂ ਸੀਟਾਂ ਦੇ ਸਿਰ ਤੇ ਅਤੇ ਸਮੂਹਕ ਮੇਲ ਜੋਲ ਦੇ ਪ੍ਰੋਗਰਾਮਾਂ ਨੂੰ ਗੰਭੀਰ ਸੋਚ ਦੇ ਕੇ ਕਾਂਗਰਸ ਨੇ ਇਸ ਪਾਸੇ ਵਧੇਰੇ ਧਿਆਨ ਦੇਣਾ ਸ਼ੁਰੂ ਕੀਤਾ।

ਮੁਸਲਮ ਲੀਗ ਨੇ ਕਾਂਗਰਸ ਵਿਰੁਧ ਜ਼ਬਰਦਸਤ ਪਰਚਾਰ ਸ਼ੁਰੂ ਕੀਤਾ ਕਿ ਇਹ ਇਸ ਤਰ੍ਹਾਂ ਥੋੜ੍ਹੀ ਗਿਣਤੀ ਦੇ ਮੁਸਲਮਾਨਾਂ ਨੂੰ ਆਪਣੇ ਅਧਿਕਾਰਾਂ ਅਤੇ ਸਥਾਨ ਤੋਂ ਵਾਂਝਾ ਰਖਣਾ ਚਾਹੁੰਦੀ ਹੈ। ਲੀਗ ਨੇ ਇਹ ਵੀ ਕਹਿਣਾ ਸ਼ੁਰੂ ਕੀਤਾ ਕਿ ਹਿੰਦੂ ਤੇ ਮੁਸਲਮਾਨ ਦੋ ਵਖ ਵਖ ਕੌਮਾਂ ਜਾਂ ਰਾਸ਼ਟਰ ਹਨ।

ਹਿੰਦੂਆਂ ਵਿਚ ਵੀ ਸਾਂਝੇ ਝੰਡੇ ਦੇ ਥਲੇ ਜ਼ਾਤਪਾਤ ਉਤੇ ਆਧਾਰਤ ਭਾਵ ਉਘੜਨ ਲੱਗੇ। ਇਨ੍ਹਾਂ ਵਿਚੋਂ ਵਧੇਰੇ ਪ੍ਰਮੁਖ ਬੰਬਈ ਵਿਚ ਡਾਕਟਰ ਅੰਬੇਦਕਰ ਦੀ ਇੰਡੀਪੈਂ-ਡੈਂਟ ਵਰਕਰਜ਼ ਪਾਰਟੀ ਸੀ ਜਿਸ ਵਿਚ ਪਛੜੀਆਂ ਸ਼੍ਰੇਣੀਆਂ ਦੇ ਕਿਰਤੀ ਸਨ ਜਿਨ੍ਹਾਂ ਨੂੰ ਨੈਸ਼ਨਲ ਟਰੇਡ ਯੂਨੀਅਨ ਫੈਡਰੇਸ਼ਨ ਦੀ ਵੀ ਸ਼ਹਿ ਸੀ) ਅਤੇ ਮਦਰਾਸ ਦੀ ਮੁੜ ਚਾਲੂ ਹੋਈ ਜਸਟਿਸ (ਨਿਆਂ) ਪਾਰਟੀ ਸੀ ਜਿਹੜੀ ਬ੍ਰਾਹਮਣ ਬਹੁ-ਗਿਣਤੀ ਵਾਲੀ ਕਾਂਗਰਸ ਦੀ ਵਿਰੋਧਤਾ ਕਰਦੀ ਸੀ। ਦੂਜੇ ਭਾਗਾਂ ਵਿਚ ਵੀ ਏਸੇ ਤਰ੍ਹਾਂ ਦੀਆਂ ਜਥੇਬੰਦੀਆਂ ਉਠ ਖੜੀਆਂ ਹੋਈਆਂ। ਹਿੰਦੂ ਮਹਾ ਸਭਾ ਪਹਿਲਾਂ ਹੀ ਮੌਜੂਦ ਸੀ। 1935 ਦੇ ਅਰੰਭ ਵਿਚ ਰਾਸ਼ਟਰੀ ਸ੍ਵੈਮ ਸੇਵਕ ਸੰਘ ਹੋਂਦ ਵਿਚ ਆ ਗਿਆ। ਹਿੰਦੂ ਫਿਰਕਾਪ੍ਰਸਤਾਂ ਨੇ ਹਿੰਦੂ-ਮੁਸਲਮ ਸਬੰਧਾਂ ਵਿਚ ਹੋਰ ਨਫਰਤ ਬੀਜ ਦਿਤੀ। ਮੁਸਲਮ ਲੀਗ ਦੇ ਦੋ-ਰਾਸ਼ਟ੍ਰ ਸਿਧਾਂਤ ਦੇ ਵਿਰੋਧ ਵਿਚ ਉਨ੍ਹਾਂ ਨੇ ਓਨਾ ਹੀ ਅਵਿਗਿਆਨਕ ਸਿਧਾਂਤ ਘੜ ਲਿਆ ਕਿ ਭਾਰਤ ਤਾਂ ਕੇਵਲ ਹਿੰਦੂਆਂ ਦਾ ਹੀ ਹੈ ਬਾਕੀ ਧਰਮਾਂ ਦੇ ਬੰਦੇ ਤਾ ਸਭ ਵਿਦੇਸ਼ੀ ਹਨ। ਇਨ੍ਹਾ ਦੋਹਾਂ ਸਿਧਾਂਤਾਂ ਨੇ ਭਾਰਤੀਆਂ ਨੂੰ ਏਸ ਹੱਦ ਤਕ ਵੰਡ ਦਿਤਾ ਕਿ ਵਿਦੇਸ਼ੀ ਰਾਜ ਵਿਰੁਧ ਸੰਗ੍ਰਾਮ ਬਹੁਤ ਕਮਜ਼ੋਰ ਪੈ ਗਿਆ। ਉਂਜ ਵੀ ਇਹ ਹਿੰਦੂ ਤੇ ਮੁਸਲਮਾਨ ਫਿਰਕੂ ਜਥੇਬੰਦੀਆਂ ਨੇ ਆਪਣੇ ਚੇਲਿਆਂ ਨੂੰ ਕਾਂਗਰਸ ਵਿਰੁਧ ਲੜਨ ਦਾ ਪਾਠ ਪੜ੍ਹਾਇਆ। ਜਿਥੋਂ ਤਕ ਵਿਦੇਸ਼ੀ ਸਾਮਰਾਜੀਆਂ ਦਾ ਸਵਾਲ ਸੀ ਉਨ੍ਹਾਂ ਪ੍ਰਤੀ ਉਨ੍ਹਾਂ ਦਾ ਵਤੀਰਾ ਸਹਿਕਾਰਤਾਂ ਤੇ ਅਧੀਨਤਾ ਵਾਲਾ ਸੀ। ਜਦੋਂ ਵੀ ਬਰਤਾਨਵੀ ਸਰਕਾਰ ਕਾਂਗਰਸ ਜਾਂ ਹੋਰ ਰਾਸ਼ਟਰਵਾਦੀ ਜਥੇਬੰਦੀਆਂ ਉਤੇ ਧਾਵਾ ਬੋਲਦੀ ਤਾਂ ਦੋਵੇਂ ਫਿਰਕੂ ਪਾਰਟੀਆਂ ਸਰਕਾਰ ਦਾ ਸਾਥ ਦਿੰਦੀਆਂ।

1936 ਤੋਂ ਪਿਛੋਂ ਫਿਰਕੂ ਤਣਾਉ ਹੋਰ ਵਧ ਗਿਆ। ਇਸਦੀ ਜੜ੍ਹ ਕਾਂਗਰਸ ਕਟੜਪਨ ਨਹੀਂ ਸਗੋਂ ਬਰਤਾਨਵੀ ਸਾਮਰਾਜੀ ਨੀਤੀ ਅਤੇ ਭਾਰਤੀ ਫਿਰਕਾਪ੍ਰਸਤੀ ਅਤੇ ਪ੍ਰਾਂਤਵਾਦ ਦਾ ਇਕ ਦੂਜੇ ਵਿਰੁਧ ਪ੍ਰਤੀਕਰਮ ਸੀ। ਬਰਤਾਨਵੀ ਨੀਤੀ ਕੀ ਸੀ ? ਉਹ ਵਖਾਉਣ ਨੂੰ ਤਾਂ ਪ੍ਰਤੀਨਿਧ ਸਰਕਾਰ ਦੀ ਸਥਾਪਨਾ ਕਰ ਰਹੇ ਸਨ ਪਰ ਅਸਲ ਵਿਚ

ਸ਼ਹਿਰੀ ਪੂੰਜੀਪਤੀਆਂ ਅਤੇ ਪੇਂਡੂ ਜ਼ਿਮੀਦਾਰਾਂ ਦੀਆਂ ਉਮੀਦਾਂ ਨੂੰ ਇਕ ਪਾਸੇ ਅਤੇ ਪਿਛਾਂਹ ਖਿਚੂ ਸ਼ਕਤੀਆਂ ਦੀਆਂ ਪੀੜ੍ਹੀਗਤ ਤੇ ਗ਼ੈਰਲੋਕਰਾਜੀ ਰੁਚੀਆਂ ਨੂੰ ਦੂਜੇ ਪਾਸੇ 'ਵੰਡੋ ਤੇ ਰਾਜ ਕਰੋ'ਦੇ ਪਾਣੀ ਨਾਲ ਸਿੰਜ ਰਹੇ ਸਨ। ਇਹ ਦੋਵੇਂ ਸ਼੍ਰੇਣੀਆ ਪ੍ਰਾਂਤਵਾਦੀ ਅਤੇ ਫਿਰਕੂ ਪਾਰਟੀਆਂ ਤੋਂ ਸਹਾਇਤਾ ਲੈਣੀ ਚਾਹੁੰਦੀਆਂ ਸਨ।

ਪ੍ਰਾਂਤਾਂ ਵਿਚ ਜਿਥੇ ਕਾਂਗਰਸ ਮੰਤਰੀਮੰਡਲ ਸਥਾਪਤ ਹੋ ਚੁਕੇ ਸਨ,ਕਿਰਤੀ ਝਗੜਿਆਂ, ਹਰੀਜਨ ਸੁਧਾਰਾਂ, ਮੁਢਲੀ ਵਿਦਿਆ ਅਤੇ ਨਸ਼ਾ ਖੋਰੀ ਨਾਲ ਸਬੰਧਤ ਕਈ ਸੁਧਾਰ ਲਿਆਂਦੇ ਗਏ ਸਨ। ਮਦਰਾਸ ਦੇ ਕਾਂਗਰਸ ਮੰਤ੍ਰੀ ਮੰਡਲ ਨੇ ਨਸ਼ਾ ਬੰਦੀ ਕਰ ਦਿਤੀ। ਇਸ ਤੋਂ ਪਿਛੋਂ ਭਵਿਖ ਵਿਚ ਕਾਂਗਰਸ ਨੇ ਨਸ਼ਾ ਬੰਦੀ ਆਪਣੇ ਪ੍ਰੋਗਰਾਮ ਵਿਚ ਸ਼ਾਮਲ ਕਰ ਲਈ। ਮਦਰਾਸ ਸਰਕਾਰ ਨੇ ਕਿਰਤੀਆਂ ਤੇ ਮਾਲਕਾਂ ਦੇ ਝਗੜੇ ਵਿਚ ਸਰਕਾਰ ਪਾਉਣ ਦੀ ਰੀਤ ਵੀ ਚਲਾਈ। ਇਹ ਰੀਤ ਤਾਂ ਸੁਤੰਤ੍ਰਤਾ ਤੋਂ ਪਿਛੋਂ ਵੀ ਕਿਰਤੀ ਝਗੜਿਆਂ ਦੇ ਸੁਲਝਾਉਣ ਵਿਚ ਆਮ ਅਪਣਾਈ ਗਈ। ਇਸ ਨਾਲ ਕਿਰਤੀ ਸਾਂਝੇ ਸੌਦੇ ਕਰਨ ਦੇ ਯੋਗ ਹੋ [ਗਏ। ਇਸ ਨਾਲ ਕਿਰਤੀ ਸੰਘਾਂ ਦੀ ਰਾਜਨੀਤਕ ਤਾਕਤ ਵੀ ਵਧ ਗਈ ਅਤੇ ਉਨ੍ਹਾਂ ਨੂੰ ਉਦਯੋਗਿਕ ਵਿਕਾਸ ਲਈ ਕੀਤੀਆਂ ਅਪੀਲਾਂ ਵਲ ਧਿਆਨ ਦੇਣ ਦੀ ਵੀ ਆਦਤ ਪੈ ਗਈ। ਖੱਬੇ ਧੜੇ ਵਾਲਿਆਂ ਨੇ ਇਸ ਨੂੰ ਦੋ ਵਖ ਵਖ ਜਮਾਤਾਂ; ਕਿਰਤੀਆਂ ਤੇ ਪੂੰਜੀਪਤੀਆਂ ਦੀ ਆਪੋ ਆਪਣੀ ਥਾਂ ਵਧਦੀ ਸ਼ਕਤੀ ਦਾ ਅਰਥ ਦੇ ਕੇ ਇਸ ਪ੍ਰਣਾਲੀ ਦੀ ਨਿੰਦਿਆ ਕੀਤੀ। ਉਨ੍ਹਾਂ ਕਿਹਾ, ਕਿ ਇਸ ਨਾਲ ਪੂੰਜੀਵਾਦੀ ਢਾਂਚਾ ਮਜਬੂਤ ਹੁੰਦਾ ਸੀ। ਸਮੁਚੇ ਤੌਰ ਤੇ ਕਾਂਗਰਸੀ ਮੰਤ੍ਰੀ ਮੰਡਲਾਂ ਦੀ ਵਡੀ ਦੇਣ 1937 ਤੋਂ 1939 ਤਕ ਪ੍ਰਚਾਰੇ ਉਹ ਗਾਂਧੀਵਾਦੀ ਸਿਧਾਂਤ ਹਨ, ਜਿਹੜੇ ਸੱਜੇ ਧੜੇ ਦੇ ਅਤੇ ਸਹਿਜਵਾਦੀ ਰਾਸ਼ਟ੍ਰਵਾਦੀਆਂ ਨੇ ਅਪਣਾਏ ਅਤੇ ਜਿਹੜੇ ਸੁਤੰਤ੍ਰਤਾ ਤੋਂ ਪਿਛੋਂ ਭਾਰਤ ਸਰਕਾਰ ਦਾ ਇਕ ਤਰ੍ਹਾਂ ਨਾਲ ਧਰਮ ਵੀ ਬਣੇ ਰਹੇ—ਘਟੋ ਘਟ ਆਜ਼ਾਦੀ ਦੇ ਮੁਢਲੇ ਵਰ੍ਹਿਆਂ ਵਿਚ।

1935 ਵਿਚ ਉਤਰ ਪੱਛਮੀ ਸੀਮਾ ਪ੍ਰਾਂਤ, ਪੰਜਾਬ, ਸਿੰਧ, ਬੰਗਾਲ ਅਤੇ ਆਸਾਮ ਦੇ ਪ੍ਰਾਂਤਾਂ ਲਈ ਪਾਕਿਸਤਾਨ ਦੀ ਮੰਗ ਕੀਤੀ ਗਈ ਸੀ। ਪਰ ਇਨ੍ਹਾਂ ਇਲਾਕਿਆਂ ਵਿਚ ਹੀ ਮੁਸਲਮ ਲੀਗ ਦਾ ਚੋਣਾਂ ਵਿਚ ਚੰਗਾ ਸਥਾਨ ਨਹੀਂ ਸੀ ਬਣਿਆ। ਜਿਥੇ ਇਸ ਦਾ ਕੁਝ ਬਣਿਆ ਉਹ ਯੂ. ਪੀ. ਆਦਿ ਪ੍ਰਾਂਤ ਸਨ ਜਿਥੇ ਮੁਸਲਮਾਨਾਂ ਦੀ ਗਿਣਤੀ ਘਟ ਸੀ। ਜੇ ਕਾਂਗਰਸ 1937 ਦੇ ਨਤੀਜਿਆਂ ਨੂੰ ਠੀਕ ਤਰ੍ਹਾਂ ਪੜ੍ਹਦੀ ਤਾਂ ਮੁਸਲਮਾਨ ਦੇ ਵੋਟ ਨਾ ਦੇਣ ਦਾ ਭਾਵ ਇਹ ਸੀ ਕਿ ਕਿਧਰੇ ਹਿੰਦੂ ਬਹੁ ਗਿਣਤੀ ਉਨ੍ਹਾਂ ਤੇ ਭਾਰੂ ਹੋ ਕੇ ਉਨ੍ਹਾਂ ਦਾ ਨਾਸ ਹੀ ਨਾ ਕਰ ਦੇਵੇ। ਇਹ ਉਨ੍ਹਾਂ ਦਾ ਡਰ ਸੀ। ਕਾਂਗਰਸ ਨੂੰ ਇਹ ਗਲ ਨਹੀਂ ਸਮਝ ਸਕੀ ਕਿ ਇਹ ਡਰ ਹੈ ਜਿਸਦੀ ਗਿਣਤੀ ਘਟ ਹੋਵੇ ਅਤੇ ਇਹ ਡਰ ਪੈਦਾ ਕਰਨ ਵਾਲੇ ਕਾਂਗਰਸ ਦੇ ਵਿਚ ਵੀ ਤੇ ਇਸ ਤੋਂ ਬਾਹਰ ਵੀ ਬੈਠੇ ਸਨ।

ਬਹੁਤ ਸਾਰੇ ਕਾਂਗਰਸੀ ਨੇਤਾ ਸਮਝਦੇ ਸਨ ਕਿ ਇਸ ਸਥਿਤੀ ਦਾ ਮੁਕਾਬਲਾ ਕਰਨ ਦਾ ਇਕੋ ਇਕ ਤਰੀਕਾਂ ਦੋਵਾਂ ਖੇਤ੍ਰਾਂ ਵਿਚ ਭਰੱਪਣ ਦਾ ਪ੍ਰਚਾਰ ਕਰਨਾ ਅਤੇ ਜਿੱਥੇ ਮੁਸਲਮਾਨ ਘਟ ਗਿਣਤੀ ਵਿਚ ਸਨ ਉਨ੍ਹਾਂ ਨਾਲ ਸਤਿਕਾਰ ਤੇ ਆਦਰ ਜਤਾਉਣਾ ਹੀ ਸੀ। ਇਸਦੇ ਨਾਲ ਹੀ ਕਿਰਸਾਨਾ ਨੂੰ ਭੂਪਵਾਦੀ ਸ਼ਕਤੀਆਂ ਦੇ ਵਿਰੁਧ ਗਿਆਨ-ਵਾਨ ਤੇ ਜਥੇਬੰਦ ਕਰਨ ਦੀ ਲੋੜ ਸੀ।

ਮਾਰਚ 1937 ਵਿਚ ਨਹਿਰੂ ਨੇ ਕਾਗਰਸ ਦੀ ਇਕ ਸਾਖਾ ਇਸ ਕੰਮ ਲਈ ਜਥੇਬੰਦ ਕਰਨ ਦਾ ਐਲਾਨ ਕੀਤਾ ਜਿਹੜੀ ਥਾਂ ਥਾਂ ਜਾ ਕੇ ਮੁਸਲਮਾਨਾਂ ਦਾ ਵਿਸਵਾਸ ਜਿਤਦੀ ਅਤੇ ਸਾਮਰਾਜੀ ਰੁਚੀਆਂ ਦਾ ਗਿਆਨ ਦਿੰਦੀ। ਇਸਦੇ ਨਤੀਜੇ ਵਜੋ ਉਤਰੀ ਭਾਰਤ ਦੇ ਮੁਸਲਮਾਨਾਂ ਦੀਆਂ ਧਾਰਮਕ ਜਮਾਤਾ ਮਜਲਸੇ ਆਹਰਾਰ ਅਤੇ ਜਮਾਇਤੇ ਉਲੇਮਾ-ਏ-ਹਿੰਦ ਕਾਗਰਸ ਨਾਲ ਮਿਲ ਕੇ ਕੰਮ ਕਰਨ ਲਗੀਆ। ਪਰ ਸਮੂਹਕ ਪ੍ਰੋਗਰਾਮ ਬਹੁਤਾ ਸਫਲ ਨਹੀਂ ਹੋਇਆ ਕਿਉਂਕਿ ਕਾਂਗਰਸ ਸਾਰੀਆ ਸ੍ਰੇਣੀਆ ਨੂੰ ਆਪਣੇ ਨਾਲ ਨਹੀਂ ਲੈ ਸਕੀ।

ਪਰ ਇਨ੍ਹਾ ਸਮੂਹਕ ਮੇਲ ਪ੍ਰੋਗਰਾਮਾ ਨੇ ਯੂ. ਪੀ. ਦੇ ਅਮੀਰ ਜ਼ਿਮੀਦਾਰ ਲਿਆਕਤ ਅਲੀ ਖਾਨ ਵਰਗੇ ਲੀਗੀਆਂ ਦੇ ਮਨ ਵਿਚ ਹੋਰ ਡਰ ਪੈਦਾ ਕਰ ਦਿਤਾ। ਇਹ ਹੁਣ ਤੱਕ ਜਹਾਨ ਦੇ ਹਿੰਦੂ ਵਿਰੋਧੀ ਸੰਗ੍ਰਾਮ ਦਾ ਵਡਾ ਭਾਰੀ ਸਹਾਇਕ ਬਣ ਚੁਕਿਆ ਸੀ। ਉਨ੍ਹਾਂ ਨੂੰ ਡਰ ਸੀ ਕਿ ਹੇਠਲੀਆ ਸ਼੍ਰੇਣੀਆਂ ਦਾ ਪੱਖ ਪੂਰਨ ਵਾਲਾ ਕਾਂਗਰਸ ਦਾ ਕਿਰਸਾਣੀ ਪ੍ਰੋਗਰਾਮ ਵੱਡੇ ਜ਼ਿਮੀਦਾਰਾ ਦੀ ਪਦਵੀ ਨੂੰ ਨੁਕਸਾਨ ਪਹੁੰਚਾਵੇਗਾ। ਅਤੇ ਇਹ ਵੀ, ਕਿ ਮੁਸਲਮਾਨਾ ਵਿਚ ਸਾਮਰਾਜ-ਵਿਰੋਧੀ ਭਾਵਾ ਦਾ ਵਿਕਾਸ ਹੋਣ ਨਾਲ ਬਰਤਾਨਵੀ ਸਰਕਾਰ ਫਿਰਕਾਪ੍ਰਸਤਾ ਨੂੰ ਆਪਣੀ ਸਰਕਾਰੀ ਸਰਪ੍ਰਸਤੀ ਵਾਪਸ ਲੈ ਲਵੇਗੀ।

ਪਰ ਇਹ ਕੁਦਰਤੀ ਸੀ, ਕਿ ਫਿਰਕਾਪ੍ਰਸਤ ਕਾਗਰਸ ਦਾ ਵਿਰੋਧ ਕਰਨ ਵਾਸਤੇ ਇਹ ਨੁਕਤੇ ਨਹੀਂ ਸਨ ਪੇਸ ਕਰ ਸਕਦੇ। ਇਸ ਦੇ ਉਲਟ ਉਹ ਕਾਗਰਸ ਦੀ ਅਸਫਲਤਾ ਦਾ ਪ੍ਰਚਾਰ ਕਰਨ ਲਗੇ। ਬੰਗਾਲ ਵਿਚ ਉਨ੍ਹਾ ਨੇ ਕਾਗਰਸ ਉਤੇ ਜ਼ਿਮੀਦਾਰਾਂ ਪੱਖੀ ਤੇ ਸੱਜੀ ਨੀਤੀ ਅਪਨਾਉਣ ਦਾ ਦੋਸ ਲਾਇਆ। ਯੂ. ਪੀ. ਵਿਚ ਉਨ੍ਹਾਂ ਨੇ ਕਾਂਗਪਸ ਦੀ ਕਮੂਹਕ ਸਾਝ ਪੈਦਾ ਕਰ ਸਕਣ ਦਾ ਲਾਭ ਉਠਾਇਆ ਅਤੇ ਇਹ ਵੀ ਦੋਸ ਲਾਇਆ, ਕਿ ਇਸਨੇ ਉਤਲੀ ਮੁਸਲਮਾਨ ਸ੍ਰੇਣੀ ਨੂੰ ਕਮਜ਼ੋਰ ਕੀਤਾ ਹੈ। ਲਖਨਊ ਵਿਚ ਲੀਗ ਦੇ 1937 ਵਾਲੇ ਸਮਾਗਮ ਦੇ ਪ੍ਰਧਾਨਗੀ ਭਾਸਣ ਵਿਚ ਜਿੰਨਾਹ ਕਾਗਰਸ ਮੰਤ੍ਰੀ ਮੰਡਲਾਂ ਉਤੇ ਇਹ ਦੋਸ ਲਾਇਆ ਕਿ ਇਹ ਮੁਸਲਮਾਨਾਂ ਨਾਲ ਅਨਿਆ ਤੇ ਧੱਕਾ ਕਰ ਰਹੇ ਹਨ।

ਮੁਸਲਮ ਲੀਗ ਨੇ ਇਨ੍ਹਾ ਵਿਚਾਰਾ ਨੂੰ ਰਾਜਨੀਤਕ ਵਿਸਤਾਰ ਦੇਣ ਦਾ

ਪ੍ਰੋਗਰਾਮ ਸ਼ੁਰੂ ਕੀਤਾ । 1938 ਵਿਚ ਲੀਗ ਦੀਆਂ 170 ਸ਼ਾਖਾਂ ਸਥਾਪਤ ਕੀਤੀਆਂ ਗਈਆਂ । 90 ਯੂ. ਪੀ. ਵਿਚ ਤੇ 40 ਪੰਜਾਬ ਵਿਚ । ਇਕੱਲੇ ਯੂ. ਪੀ. ਵਿਚ ਹੀ ਇਕ ਲਖ ਮੈਂਬਰ ਬਣਾ ਲਏ । ਬੰਗਲਾ ਦੇਸ਼ ਦੇ ਇਤਿਹਾਸ-ਕਾਰ ਪ੍ਰੋਫੈਸਰ ਏ. ਐਫ. ਸਲਾਹਉਦੀਨ ਅਹਿਮਦ ਨੇ 1940 ਵਿਚ ਕੀਤੀ ਪਾਕਿਸਤਾਨ ਦੀ ਮੰਗ ਦੇ ਪ੍ਰਸੰਗ ਵਿਚ ਮੁਸਲਮ ਲੀਗ ਰਾਜਨੀਤੀ ਦੇ ਇਸ ਪੜਾਅ ਦਾ ਬਹੁਤ ਹੀ ਠੀਕ ਮੁਲਅੰਕਣ ਕੀਤਾ ਹੈ। ਇਹ ਵਿਚਾਰ ਉਸਨੇ ਆਪਣੇ ਇਕ ਪਰਚੇ ਵਿਚ ਪੇਸ਼ ਕੀਤੇ ਜਿਹੜਾ ਉਸਨੇ ਅਪ੍ਰੈਲ 1972 ਵਿਚ ਕਲਕਤੇ ਵਿਖੇ ਬੰਗਲ਼ਾ ਦੇਸ਼ ਉਤੇ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਵਲੋਂ ਕੀਤੇ ਸੈਮੀਨਾਰ ਵਿਚ ਪੜ੍ਹਿਆ :

ਜਿਸ ਲਹਿਰ ਤੋਂ ਪਾਕਿਸਤਾਨ ਦਾ ਜਨਮ ਹੋਇਆ ਉਹ ਧਾਰਮਕ ਲਹਿਰ ਸੀ ... ... ਹਿੰਦੂਆਂ ਦੀ ਰਾਜਨੀਤਕ ਬਹੁ-ਗਿਣਤੀ ਤੇ ਸ਼ਕਤੀ, ਜਿਹੜੀ ਮੁਸਲਮਾਨਾਂ ਦੇ ਰਾਸਨੀਤਕ, ਆਰਥਕ ਅਤੇ ਸਭਿਆਚਾਰਕ ਹਿੱਤਾਂ ਨੂੰ ਨੁਕਸਾਨ ਪਹੁੰਚਾਉਣ ਦੀ ਸੰਭਾਵਨਾ ਰਖਦੀ ਸੀ, ਵਿਚੋਂ ਪੈਦਾ ਕੀਤੇ ਡਰ ਦਾ ਇਸ ਵਿਚ ਵਧੇਰੇ ਹੱਥ ਸੀ । ਭਾਵੇਂ ਸੰਪ੍ਰਦਾਈ ਇਸਲਾਮ ਵਿਚ ਧਰਮ ਤੇ ਰਾਜਨੀਤੀ ਵਖਰੇ ਨਹੀਂ ਕੀਤੇ ਜਾ ਸਕਦੇ, ਪਰ ਇਹ ਗੱਲ ਸਮਕਾਲੀ ਮਸਲਮ ਸਮਾਜ ਉਤੇ ਲਾਗੂ ਨਹੀਂ ਸੀ ਹੁਦੀ .. ..ਕੋਈ ਵਿਰਲਾ ਹੀ ਮੁਸਲਮਾਨ ਨੇਤਾ ਸੀ, ਜਿਸ ਨੂੰ ਸੰਪ੍ਰਦਾਈ ਇਸਲਾਮ ਨਾਲ ਕੋਈ ਨਿਜੀ ਲਗਾਓ ਸੀ । ਇਹੋ ਕਾਰਨ ਸੀ ਕਿ ਮਜਲਸੇ ਆਹਰਾਰ ਅਤੇ ਜਮਾਇਤੇ-ਉਲਾਮਾ-ਏ-ਹਿੰਦ ਵਰਗੀਆ ਕਟੜਪੰਥੀ ਜੱਥੇਬੰਦੀਆ ਨੇ ਵੀ ਮੁਸਲਮ ਲੀਗ ਦਾ ਸਾਥ ਨਹੀਂ ਸੀ ਦਿਤਾ। ਉਹ ਲੀਗ ਦੇ ਨੇਤਾਵਾਂ ਨੂੰ ਮੁਸਲਮਾਨੀ ਹੀ ਨਹੀਂ ਸਨ ਸਮਝਦੇ। ਅਜਿਹੇ ਵਿਰੋਧਾਂ ਦੇ ਬਾਵਜੂਦ ਮੁਸਲਮ ਲੀਗ ਮਧ-ਸ਼੍ਰੇਣੀ ਮੁਸਲਮਾਨਾ ਵਿਚ ਹਰਮਨ ਪਿਆਰੀ ਹੋ ਗਈ ਅਤੇ ਉਨ੍ਹਾ ਰਾਹੀਂ ਮੁਸਲਮਾਨ ਜਨ-ਸਮੂਹ ਵਿਚ ਵੀ। ਉਨ੍ਹਾ ਦੇ ਵਿਚਾਰ ਅਨੁਸਾਰ ਪਾਕਿ-ਸਤਾਨ ਬਣਨ ਨਾਲ ਬਹੁ-ਪੱਖੀ ਵਿਕਾਸ ਦੇ ਰਸਤੇ ਖੁਲ੍ਹ ਜਾਣੇ ਸਨ ਜਿਥੇ ਮੁਕਾਬਲੇ ਦਾ ਕੋਈ ਡਰ ਨਹੀਂ ਸੀ ਹੋਣਾ।

## ਦੂਜਾ ਸੰਸਾਰ ਯੁੱਧ

ਜਦੋਂ ਸਤੰਬਰ 1939 ਵਿਚ ਦੂਜੀ ਜੰਗ ਛਿੜ ਗਈ ਤਾਂ ਭਾਰਤੀ ਨੇਤਾ ਬੜੀ ਉਲਝਨ ਵਿਚ ਫਸ ਗਏ। ਉਹ ਫਾਸਿਸਟ ਸਿਧਾਂਤ ਦੇ ਵਿਰੋਧੀ ਸਨ ਜਿਸ ਵਿਚ ਇਕ ਪੱਖੀ ਵਿਕਾਸ ਅਤੇ ਨਸਲੀ ਵਿਤਕਰੇ ਨੂੰ ਹਵਾ ਦਿਤੀ ਜਾਂਦੀ ਸੀ। 1939 ਤੋਂ ਪਹਿਲਾਂ ਵੀ ਨਹਿਰੂ ਜਿਹੇ ਨੇਤਾ ਇਸ ਸਿਧਾਂਤ ਦਾ ਖੰਡਨ ਕਰ ਚੁਕੇ ਸਨ, ਜਿਹੜਾ ਉਦੋ ਯੂਰਪ ਵਿਚ ਜੋਰ ਫੜਦਾ ਜਾ ਰਿਹਾ ਸੀ ਕਾਂਗਰਸ ਨੇ ਫਾਸਿਜਮ ਦਾ ਖੁਲ੍ਹਮ ਖੁਲ੍ਹਾ ਖੰਡਨ ਕਰ ਕੇ ਆਪਣੀ ਹਮਦਰਦੀ ਸਪੇਨ, ਈਥੋਪੀਆ ਤੇ ਚੈਕੋਸਲਵਾਕੀਆ ਦੀ ਜੰਤਾ ਨਾਲ ਜਤਾਈ ਸੀ। ਇਸੇ ਕਾਰਨ ਉਨ੍ਹਾਂ ਨੇ ਜਪਾਨ ਦੇ ਚੀਨ ਉਤੇ ਹਮਲੇ ਸਮੇ ਚੀਨ ਦੀ ਸਹਾਇਤਾ ਕੀਤੀ ਸੀ। ਅਤੇ ਜਪਾਨ ਨੂੰ ਦੋਸ਼ੀ ਕਿਹਾ ਸੀ। ਪਰ ਉਹ ਸਾਮਰਾਜ ਦੇ ਵੀ ਉਨੇ ਹੀ ਵਿਰੋਧੀ ਸਨ। ਯੁੱਧ ਸਮੇਂ ਉਨ੍ਹਾਂ ਨੂੰ ਕੀ ਕਰਨਾਂ ਚਾਹੀਦਾ ਸੀ ਇਸਦਾ ਨਿਰਣਾ ਮੁਸਕਲ ਹੋ ਰਿਹਾ ਸੀ। ਇਕ ਪਾਸੇ ਪਹਿਲੇ ਸਾਮਰਾਜੀ ਸਨ ਜਿਹੜੇ ਬਸਤੀਆਂ ਉਤੇ ਆਪਣਾ ਹੱਕ ਕਾਇਮ ਰਖਣਾ ਚਾਹੁੰਦੇ ਸਨ ਅਤੇ ਦੂਜੇ ਪਾਸੇ ਸਾਮਰਾਜੀ ਸਨ ਜਿਹੜੇ ਇਨ੍ਹਾ ਬਸਤੀਆ ਵਿਚੋਂ ਆਪਣਾ ਹਿਸਾ ਸਮੇਟਣਾ ਚਾਹੁੰਦੇ ਸਨ। ਇਸ ਸਥਿਤੀ ਨੂੰ ਮੁਖ ਰਖਿਆਂ ਭਾਰਤ ਨੂੰ ਕਿਸੇ ਪਾਸੇ ਵੀ ਨਹੀਂ ਸੀ ਹੋਣਾ ਚਾਹੀਦਾ। ਪਰ ਜੇ ਸਾਥੀ ਦੇਸ਼ ਆਪਣਾ ਦ੍ਰਿਸਤੀਕੋਣ ਬਦਲ ਕੇ ਫਾਸਿਸਟਾਂ ਨਾਲ ਏਸ ਲਈ ਲੜਨਾ ਚਾਹੁੰਦੇ ਸਨ ਕਿ "ਸੰਸਾਰ ਨੂੰ ਲੋਕ-ਰਾਜ ਵਾਸਤੇ ਬਚਾਉਣਾ ਹੈ" ਤਾਂ ਭਾਰਤ ਆਪਣੀ ਵਧ ਤੋਂ ਵਧ ਸਹਾਇਤਾ ਪੇਸ ਕਰਨ ਲਈ ਤਿਆਰ ਸੀ। ਪਰ ਇਸ ਤੋਂ ਪਹਿਲਾ ਇਸਦਾ ਨਿਸਚਾ ਹੋਣਾ ਜਰੂਰੀ ਸੀ ਕਿ ਸਾਥੀ ਦੇਸ਼ ਉਹੀਓ ਕਰਨਗੇ ਜੋ ਕਹਿਣਗੇ। ਬਰਤਾਨੀਆਂ ਨੂੰ ਇਹ ਸਬੂਤ ਦੇਣ ਲਈ ਭਾਰਤ ਉਤੋਂ ਆਪਣਾ ਅਧਿਕਾਰ ਤਿਆਗ ਕੇ ਭਾਰਤੀਆਂ ਨੂੰ ਲੋੜੀਦਾ ਸ੍ਵੈ-ਸਾਸਨ ਦੇ ਦੇਣਾ ਚਾਹੀਦਾ ਸੀ।

ਪਰ ਇਨ੍ਹਾਂ ਵਿਚਾਰਾ ਵਲ ਕਿਸੇ ਨੇ ਕੋਈ ਧਿਆਨ ਦਿਤਾ। 3 ਸਤੰਬਰ 1939 ਨੂੰ ਜੰਗ ਲਗ ਗਈ। ਇਸਦਾ ਭਾਵ ਭਾਰਤ ਨੂੰ ਯੁਧ ਵਿਚ ਲਪੇਟਣਾ ਸੀ। 1935 ਦੇ ਇੰਡੀਆ ਐਕਟ ਦਾ ਫ਼ੇਡਰਲ (ਸੰਘੀ) ਭਾਗ ਹਾਲੇ ਲਾਗੂ ਨਹੀਂ ਸੀ ਹੋਇਆ ਤੇ ਵਾਇਸਰਾਏ ਦਾ ਕੁਝ ਵੀ ਕਹਿਣਾ ਤੇ ਕਰਨਾ ਨਿਯਮਾਂ ਦੇ ਅਧੀਨ ਹੀ ਸੀ — ਘਟੋ ਘਟ ਵਿਧਾਨਕ ਦ੍ਰਿਸਟੀਕੋਣ ਤੋਂ। ਪਰ ਇਸ ਦੇ ਭਾਰਤ ਨੂੰ ਪ੍ਰਵਾਨ ਹੋਣ ਦੀ ਕੋਈ ਉਮੀਦ ਨਹੀਂ ਸੀ। ਕੇਂਦਰ ਵਿਚ ਵਿਧਾਨ ਸਭਾ ਸੀ ਤੇ ਪ੍ਰਾਤਾਂ ਵਿਚ ਲੋਕ-ਪ੍ਰਿਯ ਸਰਕਾਰਾਂ। ਸਾਰੇ ਦੇਸ਼ ਵਿਚ ਪੂਰੀ ਤਰ੍ਹਾਂ ਜਥੇਬੰਦ ਅਤੇ ਪ੍ਰਵਾਨਤ ਪਾਰਟੀਆਂ ਸਨ। ਅਜਿਹੇ

ਨੇਤਾਵਾਂ ਦਾ ਵੀ ਕੋਈ ਅੰਤ ਨਹੀਂ ਸੀ ਜਿਨ੍ਹਾਂ ਨਾਲ ਬਰਤਾਨਵੀ ਸਰਕਾਰ ਅਜਿਹੀਆਂ ਸਥਿਤੀਆ ਵਿਚ ਵਿਚਾਰ ਵਟਾਂਦਰਾ ਕਰਕੇ ਫ਼ੈਸਲੇ ਲੇਣ ਲਗ ਪਈ ਸੀ। ਪਰ ਕਿਸੇ ਨਾਲ ਕੋਈ ਸਲਾਹ ਨਾ ਕੀਤੀ ਗਈ। ਇਹ ਭਾਰਤੀਆਂ ਲਈ ਹੋਰ ਵੀ ਹੈਰਾਨੀ ਦੀ ਗੱਲ ਸੀ ਕਿਉਂਕਿ ਸਰਕਾਰ ਨੂੰ ਭਾਰਤੀ ਨੇਤਾਵਾਂ ਦੇ ਯੁਧ ਸਬੰਧੀ ਦ੍ਰਿਸ਼ਟੀਕੋਣ ਦੀ ਖਬਰ ਮਿਲ ਚੁੱਕੀ ਹੋਈ ਸੀ। 1939 ਦੀਆਂ ਗਰਮੀਆਂ ਵਿਚ ਕੇਂਦਰੀ ਵਿਧਾਨ ਸਭਾ ਦੀ ਕਾਂਗਰਸ ਪਾਰਟੀ ਸਭਾ ਦੀ ਕਾਰਵਾਈ ਵਿਚ ਸ਼ਾਮਲ ਨਹੀਂ ਸੀ ਹੋਈ ਕੇਵਲ ਇਹ ਜਾਹਰ ਕਰਨ ਲਈ ਮਲਾਇਆ ਤੇ ਦੂਰ-ਪੂਰਬ ਵਿਚ ਭੇਜੀਆ ਭਾਰਤੀ ਫੌਜਾਂ ਕਾਰਨ ਕਾਂਗਰਸ ਨਰਾਜ਼ ਸੀ।

ਪਰ ਕਾਗਰਸੀ ਨੇਤਾਵਾਂ ਦੀਆ ਫਾਸਿਸਟ ਵਿਰੋਧੀ ਭਾਵਨਾਵਾਂ ਕਾਰਨ ਕਾਂਗਰਸ ਦਾ ਯੁਧ ਛਿੜਨ ਬਾਰੇ ਤੁਰੰਤ ਪ੍ਰਤੀਕਰਮ ਪਤਾ ਨਹੀਂ ਸੀ ਲਗ ਸਕਿਆ। 14 ਸਤੰਬਰ 1939 ਨੂੰ ਕਾਂਗਰਸ ਨੇ ਇਕ ਬਿਆਨ ਜਾਰੀ ਕੀਤਾ ਜਿਸ ਵਿਚ ਪਾਰਟੀ ਦੇ ਯੁਧ ਸਬੰਧੀ ਵਿਚਾਰਾਂ ਦੀ ਪੂਰਨ ਵਿਆਖਿਆ ਸੀ :

> ਜੇ ਯੁਧ ਦਾ ਭਾਵ ਸਾਮਰਾਜੀ ਕਬਜ਼ੇ, ਬਸਤੀਆਂ, ਹਿਤਾਂ ਤੇ ਅਧਿਕਾਰਾਂ ਦੀ ਰਖਿਆ ਕਰਨਾ ਹੈ ਤਾਂ ਭਾਰਤ ਦਾ ਇਸ ਨਾਲ ਕੋਈ ਸਬੰਧ ਨਹੀਂ। ਪਰ ਜੇ ਮਸਲਾ ਲੋਕ ਰਾਜ ਦਾ ਹੈ ਜਾ ਲੋਕਰਾਜੀ ਸੰਸਾਰ ਦੀ ਸਿਰਜਣਾ ਦਾ ਤਾ ਭਾਰਤ ਦੀ ਇਸ ਵਿਚ ਡੂੰਘੀ ਦਿਲਦਸਪੀ ਹੈ ... ... ਸੁਤੰਤ੍ਰ ਲੋਕ ਰਾਜੀ ਭਾਰਤ ਨਿਸਚੇ ਹੀ ਉਨ੍ਹਾਂ ਸੁਤੰਤ੍ਰ ਸਰਕਾਰਾਂ ਨਾਲ ਰਲੇਗਾ ਜਿਹੜੀਆ ਬਾਹਰੀ ਹਮਲੇ ਦਾ ਟਾਕਰਾ ਕਰ ਰਹੀਆ ਹਨ ਅਤੇ ਆਰਥਕ ਮਿਲਵਰਤਨ ਦੀਆਂ ਚਾਹਵਾਨ ਹਨ ... ... ਪਰ ਇਹ ਮਿਲਵਰਤਣ ਬਰਾਬਰ ਦਿਆ ਵਿਚ ਹੋਣੀ ਚਾਹੀਦੀ ਹੈ ਤੇ ਉਹ ਵੀ ਇਕ ਦੂਜੇ ਦੀ ਮਰਜ਼ੀ ਨਾਲ। ਕਾਰਜ ਸਾਧਕ ਕਮੇਟੀ ਦੀ ਇੱਛਾ ਹੈ ਕਿ ਬਰਤਾਨਵੀ ਸਰਕਾਰ ਯੁਧ ਦੇ ਸਬੰਧ ਵਿਚ ਸਾਮਰਾਜ ਤੇ ਲੋਕਰਾਜ ਪ੍ਰਤੀ ਆਪਣੇ ਆਸ਼ੇ ਤੇ ਮਨੋਰਥ ਸਾਫ ਕਰੇ ਅਤੇ ਦਸੇ ਕਿ ਨਵਾ ਢਾਂਚਾ ਲੋਕਾਂ ਲਈ ਕੀ ਲੈ ਕੇ ਆਵੇਗਾ, ਖ਼ਾਸ ਕਰਕੇ ਏਸ ਪੱਖ ਤੋਂ ਕਿ ਇਹ ਆਸ਼ੇ ਭਾਰਤ ਉਤੇ ਕਿਵੇਂ ਲਾਗੂ ਹੁੰਦੇ ਹਨ ਅਤੇ ਹੋਣਗੇ ... ... ਕਿਸੇ ਵੀ ਬਿਆਨ ਜਾਂ ਐਲਾਨ ਦੀ ਸਚਾਈ ਇਸਦੇ ਵਰਤਮਾਨ ਸਥਿਤੀਆ ਉਤੇ ਲਾਗੂ ਹੋਣ ਤੋਂ ਹੀ ਮਿਲ ਸਕਦੀ ਹੈ।

ਵਾਇਸਰਾਇ ਦਾ ਉੱਤਰ ਭਾਰਤੀ ਦ੍ਰਿਸ਼ਟੀਕੋਨ ਤੋਂ ਬਿਲਕੁਲ ਹੀ ਅਧੂਰਾ ਸੀ। ਇਕ ਮਹੀਨਾ ਦੇਰ ਕਰਨ ਤੋਂ ਪਿਛੋਂ ਉਸਨੇ 17 ਅਕਤੂਬਰ, 1939 ਨੂੰ ਅਫਸੋਸ ਪ੍ਰਗਟ ਕੀਤਾ

ਕਿ ਉਹ ਬਰਤਾਨੀਆ ਦੇ ਯੁਧ ਸਬੰਧੀ ਮਨੋਰਥਾਂ ਦੀ ਇਸ ਤੋਂ ਵਧ ਵਿਆਖਿਆ ਕਰਨ ਤੋਂ ਅਸਮ੍ਰਥ ਹੈ ਜਿੰਨੀ ਕਿ ਪ੍ਰਧਾਨ ਮੰਤ੍ਰੀ ਕਰ ਚੁੱਕਾ ਹੈ। ਜਿਥੋਂ ਤੱਕ ਵਰਤਮਾਨ ਦਾ ਸਬੰਧ ਸੀ ਵਾਇਸਰਾਇ ਕਾਰਜ-ਸਾਧਕ ਪ੍ਰੀਸ਼ਦ ਵਿਚ ਹੋਰ ਭਾਰਤੀ ਲੈਣ ਲਈ ਤਿਆਰ ਸੀ। ਭਾਰਤ ਨਿਵਾਸੀਆ ਨੂੰ ਪੂਰਨ ਅਧਿਕਾਰ ਦੇਣਾ ਯੁਧ ਦੇ ਦਿਨਾ ਵਿਚ ਅਸੰਭਵ ਸੀ। ਹਾ ਦੂਰ ਪਰੇ ਇਕ ਗਾਜਰ ਟੰਗ ਦਿਤੀ ਗਈ ਸੀ ਕਿ ਨਿਰਾਸ ਭਾਰਤੀਆ ਦੀ ਥੋੜ੍ਹੀ ਤ੍ਰਿਪਤੀ ਹੋ ਜਾਵੇ। ਯੁੱਧ ਖਤਮ ਹੋਣ ਤੋਂ ਪਿਛੋਂ ਬਰਤਾਨੀਆਂ ਵਖ ਵਖ ਧੜਿਆ ਤੇ ਕੌਮਾ ਨਾਲ ਵਿਚਾਰ ਕਰ ਕੇ 1935 ਦੇ ਐਕਟ ਵਿਚ ਤਬਦੀਲੀਆਂ ਲਿਆਉਣ ਬਾਰੇ ਸੋਚ ਸਕੇਗਾ ਜਿਨ੍ਹਾ ਦੁਆਰਾ, "ਭਾਰਤ ਵੱਡੇ ਸ੍ਵੈ-ਸ਼ਾਸਨ ਦੇਸਾਂ ਵਿਚ ਆਪਣਾ ਲੋੜੀਂਦਾ ਸਥਾਨ ਪ੍ਰਾਪਤ ਕਰ ਸਕੇ।"

ਇਸ ਉਤਰ ਵਿਚ ਤੁਰੰਤ ਹੀ ਅਧਿਕਾਰ ਦੇਣਾ ਤਾ ਇਕ ਪਾਸੇ ਰਿਹਾ ਭਵਿੱਖ ਵਿਚ ਵੀ ਬਰਤਾਨਵੀ ਰਾਜ ਦੇ ਅਧੀਨ ਸ੍ਵੈ-ਸ਼ਾਸਨ ਪਦਵੀ ਤੋਂ ਅੱਗੇ ਕੋਈ ਆਸ ਨਹੀਂ ਸੀ। ਪੂਰਨ ਸ੍ਵਰਾਜ ਦਾ ਤਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਇਹ ਬਿਆਨ ਕਾਗਰਸ ਨੂੰ ਉੱਕਾ ਹੀ ਪ੍ਰਵਾਨ ਨਹੀਂ ਸੀ। ਇਸ ਲਈ ਕਾਰਜ-ਸਾਧਕ ਕਮੇਟੀ ਨੇ ਇਸ ਨੂੰ ਰੱਦ ਕਰ ਕੇ ਪ੍ਰਾਤਾ ਦੇ ਕਾਂਗਰਸ ਮੰਤ੍ਰੀ ਮੰਡਲਾ ਨੂੰ ਅਕਤੂਬਰ ਤੋਂ ਪਹਿਲਾ ਪਹਿਲਾ ਅਸਤੀਫਾ ਦੇ ਦੇਣ ਲਈ ਕਿਹਾ।

ਪਰ ਥੋੜ੍ਹੀ ਜਿਹੀ ਵਿਰਲ ਹਾਲੀਂ ਵੀ ਰਖ ਲਈ ਗਈ ਸੀ। ਕਮੇਟੀ ਨੇ ਕਿਹਾ ਕਿ ਜੇ ਬਰਤਾਨੀਆ ਆਪਣੀ ਨੀਤੀ ਤੇ ਵਤੀਰੇ ਵਿਚ ਥੋੜ੍ਹੀ ਤਬਦੀਲੀ ਲਿਆਉਣ ਲਈ ਤਿਆਰ ਹੋ ਜਾਵੇ ਤਾ ਸਹਿਯੋਗ ਮਿਲਣ ਦੀ ਥਾ ਹੈ। ਵਰਤਮਾਨ ਸਥਿਤੀ ਵਿਚ ਸਹਿਯੋਗ ਦੇਣਾ "ਸਾਮਰਾਜੀ ਨੀਤੀ ਦੀ ਪੁਸਟੀ ਕਰਨਾ ਹੈ।" ਪਰ ਬਦਲੀ ਹੋਈ ਸਥਿਤੀ ਵਿਚ ਸਹਿਯੋਗ ਦੇਣ ਦੀ ਇੱਛਾ ਪ੍ਰਤਖ ਸੀ।

ਇਕ ਵਰ੍ਹਾ ਪਿਛੋਂ 1940 ਵਿਚ, ਜਦੋਂ ਗਾਧੀ ਜੀ ਮੁੜ ਸਤਿਆਗ੍ਰਹਿ ਜਾਰੀ ਕਰਨ ਦੀ ਸੋਚ ਰਿਹਾ ਸੀ, ਇਹ ਫ਼ੈਸਲਾ ਕੀਤਾ ਗਿਆ ਕਿ ਅੰਦੋਲਨ ਕੁਝ ਵਿਅਕਤੀਆ ਤੱਕ ਹੀ ਸੀਮਤ ਰਖਣਾ ਹੈ। ਇਸਦਾ ਮੂਲ ਕਾਰਨ ਇਹ ਸੀ ਕਿ ਬਰਤਾਨੀਆਂ ਦੇ ਕੱਟੜ ਵਤੀਰੇ ਦੇ ਬਾਵਜੂਦ ਨਾ ਹੀ ਗਾਧੀ ਜੀ ਤੇ ਨਾ ਹੀ ਕਾਂਗਰਸ ਇਹ ਚਾਹੁੰਦੀ ਸੀ ਕਿ ਸਮੂਹਕ ਅੰਦੋਲਨਾ ਦੁਆਰਾ ਯੁੱਧ ਨੂੰ ਨੁਕਸਾਨ ਪਹੁੰਚਾਇਆ ਜਾਵੇ। ਸਤਿਆਗ੍ਰਹਿ ਦਾ ਭਾਵ ਤਾ ਕੇਵਲ ਇਹ ਸਿੱਧ ਕਰਨਾ ਸੀ ਕਿ ਭਾਰਤ ਦਿਲੋਂ ਯੁਧ ਨਾਲ ਸਹਿਮਤ ਨਹੀਂ ਸੀ। ਗਾਧੀ ਜੀ ਨੇ ਵਿਅਕਤੀਗਤ ਸਤਿਆਗ੍ਰਹਿ ਦਾ ਆਸ਼ਾ ਵਾਇਸਰਾਇ ਨੂੰ ਇੱਕ ਚਿੱਠੀ ਵਿਚ ਲਿਖਿਆ ਸੀ:

> ਕਾਂਗਰਸ ਨਾਜ਼ੀ ਜਿੱਤ ਦੇ ਓਨੀ ਹੀ ਵਿਰੁਧ ਹੈ ਜਿੰਨਾ ਬਰਤਾਨੀਆ ਹੋ ਸਕਦਾ ਹੈ। ਪਰ ਇਸ ਦਾ ਭਾਵ ਇਹ ਨਹੀਂ, ਕਿ ਅਸੀਂ ਯੁਧ ਵਿਚ ਅੰਗ੍ਰੇਜ਼ਾਂ ਦੇ

ਨਾਲ ਹਾਂ । ਕਿਉਂਕਿ ਸਟੇਟ ਸਕੱਤ੍ਰ ਅਤੇ ਤੁਹਾਡੇ ਬਿਆਨਾਂ ਦਾ ਪ੍ਰਭਾਵ ਇਹ ਪੈਂਦਾ ਹੈ ਕਿ ਭਾਰਤ ਆਪਣੀ ਮਰਜੀ ਨਾਲ ਜੰਗ ਵਿਚ ਕੁੱਦਿਆ ਹੈ, ਇਸਦਾ ਖੰਡਨ ਕਰਨਾ ਜਰੂਰੀ ਹੋ ਗਿਆ ਹੈ । ਭਾਰਤੀ ਇਸ ਵਿਚ ਸ਼ਾਮਲ ਨਹੀਂ ਹਨ । ਉਹ ਨਾਜ਼ੀਆਂ ਦੇ ਵੀ ਓਨੇ ਹੀ ਵਿਰੁਧ ਹਨ ਜਿੰਨੇ ਉਸ ਦੂਹਰੇ ਇਕ ਪੁਰਖੀ ਰਾਜ ਦੇ ਜਿਹੜਾ ਭਾਰਤ ਉਤੇ ਏਸ ਵੇਲੇ ਹੈ ।

ਇਹ ਵਿਅਕਤੀਗਤ ਸਿਵਲ ਨਾ-ਫੁਰਮਾਨੀ ਲਹਿਰ 1940 ਵਿਚ ਸੁਰੂ ਹੋਈ । ਗਾਂਧੀ ਜੀ ਨੇ ਵਿਨੋਬਾ ਭਾਵੇ ਨੂੰ ਸਭ ਤੋਂ ਪਹਿਲਾਂ ਸਤਿਆਗ੍ਰਹਿ ਕਰਨ ਲਈ ਚੁਣਿਆ ।

1941 ਤੱਕ ਯੂਰਪ ਵਿਚ ਯੁਨ ਆਪਣੀ ਸਿਖਰ ਉਤੇ ਪਹੁੰਚ ਗਿਆ । ਪੋਲੈਂਡ, ਬੈਲਜੀਅਮ, ਹਾਲੈਂਡ, ਨਾਰਵੇ, ਅਤੇ ਫਰਾਸ ਨੂੰ ਲਿਤਾੜਨ ਤੋਂ ਪਿਛੋਂ, ਭਾਵੇਂ ਬਰ-ਤਾਨੀਆ ਵਾਲੀ ਲੜਾਈ ਵਿਚ ਹਾਰ ਹੋ ਚੁਕੀ ਸੀ, ਜਰਮਨੀ ਨੇ ਜੂਨ 1941 ਵਿਚ ਰੂਸ ਉਤੇ ਧਾਵਾ ਬੋਲ ਦਿੱਤਾ । ਦਸੰਬਰ ਵਿਚ ਤਾ ਜਪਾਨ ਵੀ ਪਰਲ ਹਾਰਬਰ ਉਤੇ ਧਾਵਾ ਬੋਲ ਕੇ ਯੁੱਧ ਵਿਚ ਕੁੱਦ ਪਿਆ । ਇਸ ਤਰ੍ਹਾ 1941 ਦੇ ਅੰਤ ਤਕ ਇਹ ਯੁਧ ਸੰਸਾਰ ਭਰ ਵਿਚ ਫੈਲ ਚੁੱਕਾ ਸੀ, ਜਿਸ ਵਿਚ ਸੰਯੁਕਤ ਰਾਸਟਰ ਅਤੇ ਰੂਸ ਵੀ ਸਾਥੀਆਂ ਵਾਲੇ ਪਾਸਿਉਂ ਲੜਨ ਲਗ ਪਏ ਸਨ । ਪਰ ਇਸ ਤੋਂ ਇਹ ਕੋਈ ਨਹੀਂ ਸੀ ਕਹਿ ਸਕਦਾ ਕਿ ਜਿੱਤ ਛੇਤੀ ਹੀ ਹੋ ਜਾਵੇਗੀ । ਇਸਦੇ ਉਲਟ ਏਸ਼ੀਅਨ ਮੰਚ ਉਤੇ ਤਾ ਸਭ ਤੁਰੰਤ ਜਿੱਤਾ ਜਪਾਨ ਦੀਆਂ ਹੀ ਹੋ ਰਹੀਆ ਸਨ । ਉਸਨੇ ਫਿਲਪੀਨੀ ਇੰਡੋ-ਚਾਈਨਾ, ਇੰਡੋ-ਨੇਸੀਆ, ਮਲਾਇਆ ਤੇ ਬਰਮਾ ਸਭ ਫਟਾ ਫਟ ਜਿੱਤ ਲਏ ਸਨ । ਜਪਾਨੀ ਫੌਜ ਨੇ ਮਾਰਚ 1942 ਵਿਚ ਰੰਗੂਨ ਉਤੇ ਵੀ ਕਬਜ਼ਾ ਕਰ ਲਿਆ । ਹੁਣ ਭਾਰਤੀ ਸੀਮਾ ਨੂੰ ਵੀ ਖਤਰਾ ਹੋ ਗਿਆ ।

ਬਰਤਾਨੀਆ ਨੂੰ ਇਸ ਵੇਲੇ ਭਾਰਤ ਦੀ ਪੂਰਨ ਤੇ ਅਮਲੀ ਸਹਾਇਤਾ ਲਈ ਸਖਤ ਲੋੜ ਸੀ । ਕੇਵਲ ਜਪਾਨੀ ਧਾਵੇ ਨੂੰ ਰੋਕਣ ਲਈ ਹੀ ਨਹੀਂ ਸਗੋਂ ਪੂਰੀ ਦੀ ਪੂਰੀ ਜੰਗ ਲਈ। ਇਹ ਸਹਾਇਤਾ ਪ੍ਰਾਪਤ ਕਰਨ ਲਈ ਬਰਤਾਨੀਆ ਇਸ ਨਤੀਜੇ ਤੇ ਪਹੁੰਚਿਆ ਕਿ ਭਾਰਤ ਨੂੰ ਭਵਿਖ ਬਾਰੇ ਕੋਈ ਨਿਸਚਿਤ ਵਚਨ ਅਤੇ ਵਰਤਮਾਨ ਵਿਚ ਪੂਰਨ ਸ੍ਵੈ-ਸ਼ਾਸਨ ਦਾ ਅਧਿਕਾਰ ਦੇਣਾ ਜਰੂਰੀ ਹੈ । ਇਸ ਲਈ ਬਰਤਾਨਵੀ ਸਰਕਾਰ ਨੇ ਸਰ ਸਟੈਫੋਰਡ ਕਰਿਪਸ ਦੇ ਹਥ ਇਕ ਐਲਾਨ ਦਾ ਖਰੜਾ ਦੇ ਕੇ ਉਸਨੂੰ ਭਾਰਤ ਭੇਜਿਆ । ਕਰਿਪਸ ਵਾਰ ਕੇਬੀਨਟ (ਯੁੱਧ ਮੰਤ੍ਰੀ ਮੰਡਲ) ਦਾ ਮੈਂਬਰ ਸੀ । ਇਸ ਮਿਸਨ ਲਈ ਹੋਰ ਕੌਣ ਯੋਗ ਹੋ ਸਕਦਾ ਸੀ । ਉਹ ਉੱਚ ਦਰਜੇ ਦਾ ਵਕੀਲ ਸੀ ਅਤੇ ਸਮਾਜਵਾਦੀ ਵਿਚਾਰ ਵੀ ਰਖਦਾ ਸੀ । ਉਹ ਬਹੁਤ ਦੇਰ ਤੋਂ ਭਾਰਤੀ ਮਸਲੇ ਦਾ ਅਧਿਐਨ ਕਰ ਰਿਹਾ ਸੀ ਅਤੇ ਉਸ ਬਾਰੇ

ਕਿਹਾ ਜਾਂਦਾ ਸੀ ਕਿ ਉਹ ਭਾਰਤੀ ਮੰਗਾਂ ਦੇ ਕਾਫੀ ਹੱਕ ਵਿਚ ਸੀ। ਉਹ ਨਹਿਰੂ ਨੂੰ ਜ਼ਾਤੀ ਤੌਰ ਤੇ ਜਾਣਦਾ ਵੀ ਸੀ। ਪਰ ਜਿਹੜਾ ਖਰੜਾ ਉਹ ਲੈ ਕੇ ਆਇਆ ਸੀ ਉਸ ਦੀ ਬਿਨਾ ਤੇ ਕੋਈ ਫੈਸਲਾ ਨਹੀਂ ਸੀ ਹੋ ਸਕਦਾ। ਇਸ ਨਾਲ ਯੁੱਧ ਸਮਾਪਤ ਹੋਣ ਸਾਰ ਭਾਰਤ ਨੂੰ ਸ੍ਵੈ-ਸ਼ਾਸਨ ਪਦਵੀ ਮਿਲ ਜਾਦੀ ਸੀ ਵਖਰੇ ਹੋਣ ਦਾ ਅਧਿਕਾਰ ਵੀ। ਇਸ ਨੂੰ ਲਾਗੂ ਕਰਨ ਵਾਸਤੇ ਯੁੱਧ ਸਮਾਪਤ ਹੋਣ ਸਾਰ ਇਕ ਸੰਵਿਧਾਨ ਸਭਾ ਸਥਾਪਤ ਕੀਤੀ ਜਾਣੀ ਸੀ, ਜਿਸਦੇ ਮੈਂਬਰ ਭਾਰਤੀ ਰਿਆਸਤਾ ਵਿਚੋਂ ਵੀ ਲਏ ਜਾਣੇ ਸਨ ਅਤੇ ਬਰਤਾਨਵੀ ਭਾਰਤ ਵਿਚੋਂ ਵੀ। ਬਰਤਾਨਵੀ ਭਾਰਤ ਦੇ ਮੈਂਬਰ ਪ੍ਰਾਤਕ ਵਿਧਾਨ ਸਭਾਵਾਂ ਦੇ ਹੇਠਲੇ ਸਦਨਾ ਵਿਚੋਂ ਜਾਣੇ ਸਨ, ਰਿਆਸਤਾਂ ਦੇ ਪ੍ਰਤੀਨਿਧ ਰਾਜਿਆ ਨੇ ਨਿਯੁਕਤ ਕਰਨੇ ਸਨ, ਬਰਤਾਨਵੀ ਸਰਕਾਰ ਨੇ ਵਿਧਾਨ ਸਭਾ ਦਾ ਤਿਆਰ ਕੀਤਾ ਵਿਧਾਨ ਪ੍ਰਵਾਨ ਕਰ ਲਿਆ ਅਤੇ ਭਾਰਤ ਨਾਲ ਸਮਝੌਤੇ ਦੀਆ ਤਿਆਰੀਆ ਕਰਨ ਲਗੀ। ਪਰ ਇਕ ਸਰਤ ਦੇ ਅਨੁਸਾਰ ਕੋਈ ਵੀ ਪ੍ਰਾਤ, ਜੇ ਉਹ ਚਾਹਵੇ, ਸੰਯੁਕਤ ਭਾਰਤ ਤੋਂ ਬਾਹਰ ਰਹਿ ਸਕਦਾ ਸੀ ਅਤੇ ਬਾਹਰ ਟਹਿ ਕੇ ਬਰ-ਤਾਨੀਆਂ ਨਾਲ ਸਿਧਾ ਸਮਝੌਤਾ ਕਰ ਸਕਦਾ ਸੀ। ਜਦੋਂ ਤੱਕ ਯੁਧ ਖਤਮ ਨਹੀਂ ਸੀ ਹੁੰਦਾ ਉਦੋਂ ਤੱਕ ਕਿਸੇ ਵਿਧਾਨਕ ਤਬਦੀਲੀ ਦੀ ਤਜਵੀਜ਼ ਨਹੀਂ ਸੀ, ਪਰ ਇਸ ਗਲ ਦੀ ਆਸ ਪ੍ਰਗਟ ਕੀਤੀ ਗਈ ਸੀ ਕਿ ਭਾਰਤੀ ਪਾਰਟੀਆਂ ਤੇ ਨੇਤਾ 'ਰਾਸ਼ਟ੍ਰੀ ਸਰਕਾਰ' ਦੀ ਬਣਾਵਟ ਤੇ ਕੰਮਾਂ ਵਿਚ ਇੱਕ ਦੂਜੇ ਨਾਲ ਮਿਲਵਰਤਣ ਦੇਣਗੇ। ਜਿਥੋਂ ਤੱਕ ਰਖਿਆ ਵਿਭਾਗ ਦਾ ਸਬੰਧ ਸੀ ਇਹ ਬਰਤਾਨਵੀ ਕਮਾਂਡਰ-ਇਨ-ਚੀਫ (ਸੈਨਿਕ ਮੁਖੀਏ) ਦੀ ਨਿਗਰਾਨੀ ਥੱਲੇ ਰਹਿਣਾ ਸੀ। ਹਾਂ, ਰਖਿਆ ਦਾ ਮੈਂਬਰ ਜਾ ਮੰਤ੍ਰੀ ਭਾਰਤੀ ਹੋ ਸਕਦਾ ਸੀ।

ਇਹ ਐਲਾਨ ਸਭ ਦੀਆ ਸਭ ਪਾਰਟੀਆਂ ਨੇ ਖੰਡਿਤ ਕੀਤਾ ਭਾਵੇਂ ਉਨ੍ਹਾ ਦੇ ਕਾਰਨ ਵਖੋ ਵਖਰੇ ਸਨ ਅਤੇ ਆਮ ਤੌਰ ਤੇ ਇਕ ਦੂਜੇ ਨੂੰ ਕੱਟਦੇ ਸਨ। ਕਾਂਗਰਸ ਨੂੰ ਕਿਸੇ ਵੀ ਪ੍ਰਾਂਤ ਦੇ ਬਾਹਰ ਰਹਿਣ ਵਾਲੀ ਸੰਭਾਵਨਾ ਪ੍ਰਵਾਨ ਨਹੀਂ ਸੀ। ਹਾਂ ਕਾਰਜ-ਸਾਧਕ ਕਮੇਟੀ ਨੇ ਸ੍ਵੈ-ਨਿਰਣੇ ਦਾ ਲੋਕ-ਰਾਜ਼ੀ ਸਿਧਾਂਤ ਪ੍ਰਵਾਨ ਕਰ ਲਿਆ ਸੀ। ਇਹੋ ਕਾਰਨ ਸੀ ਕਿ ਕਮੇਟੀ ਨੂੰ ਮਤੇ ਵਿਚ ਇਹ ਸਬਦ ਜੋੜਨੇ ਪਏ, "ਕਮੇਟੀ ਕਿਸੇ ਵੀ ਇਲਾਕੇ ਦੇ ਲੋਕਾਂ ਨੂੰ ਇਸ ਗੱਲ ਲਈ ਮਜਬੂਰ ਨਹੀਂ ਕਰ ਸਕਦੀ ਕਿ ਉਹ ਆਪਣੀ ਪ੍ਰਗਟ ਮਰਜ਼ੀ ਦੇ ਵਿਰੁਧ ਸੰਯੁਕਤ ਭਾਰਤ ਵਿਚ ਰਹਿਣ।" ਕਾਂਗਰਸ ਨੂੰ ਵਿਧਾਨ ਸਭਾ ਵਿਚ ਅਣਚੁਣੇ ਮੈਂਬਰ ਵੀ ਮਨਜ਼ੂਰ ਨਹੀਂ ਸਨ। ਸਭ ਤੋਂ ਵੱਡੀ ਗੱਲ ਇਹ ਕਿ ਇਹ ਭਵਿਖ ਦੇ ਲਾਰਿਆਂ ਉਤੇ ਵਿਸ਼ਵਾਸ ਨਹੀਂ ਸੀ ਕਰਨਾ ਚਾਹੁੰਦੀ। ਇਹ ਹੁਣ ਤੋਂ ਹੀ ਰਾਜਨੀਤਕ ਸੱਤਾ ਵਿਚ ਤਕੜਾ ਅਧਿਕਾਰ ਮੰਗਦੀ ਸੀ। ਸੁਤੰਤ੍ਰਤਾ ਲਈ ਦੂਜੇ ਦੇਸ਼ਾਂ ਵਿਚ ਲੜਨ ਦੀ ਕੀਮਤ ਵਜੋਂ ਇਹ ਕਿਸੇ ਨਾ ਕਿਸੇ ਪ੍ਰਕਾਰ ਦਾ ਸ੍ਵੈ-ਰਾਜ ਮੰਗਦੀ ਸੀ, ਹੁਣੇ ਹੀ

ਇਸ ਦੇ ਉਲਟ ਮੁਸਲਮ ਲੀਗ ਨੂੰ ਕੁਝ ਪ੍ਰਾਂਤਾਂ ਦੇ ਬਾਹਰ ਰਹਿ ਸਕਣ ਦੀ ਸੰਭਾਵਨਾ ਇਕ ਦਮ ਪ੍ਰਵਾਨ ਸੀ ਕਿਉਂਕਿ ਇਸ ਨਾਲ ਮੁਸਲਮ ਬਹੁ-ਗਿਣਤੀ ਵਾਲੇ ਪ੍ਰਾਂਤ, ਜੇ ਚਾਹੁਣ ਤਾ, ਵਖਰਾ ਸੰਘ ਸਥਾਪਤ ਕਰ ਸਕਦੇ ਸਨ। ਪਰ ਇਸਨੂੰ ਸੰਵਿਧਾਨ ਤਿਆਰ ਕਰਨ ਵਾਲੀ ਤਜਵੀਜ਼ ਪਸੰਦ ਨਹੀਂ ਸੀ ਕਿਉਂਕਿ ਇਹ ਸਪਸ਼ਟ ਵੀ ਨਹੀਂ ਸੀ ਅਤੇ ਉਂਜ ਵੀ ਇਸਦਾ ਆਧਾਰ ਏਸ ਤਰ੍ਹਾਂ ਨਿਸਚਤ ਕੀਤਾ ਗਿਆ ਸੀ ਕਿ ਬਾਅਦ ਵਿਚ ਤਬਦੀਲੀ ਦੀ ਗੁੰਜਾਇਸ਼ ਹੀ ਨਹੀਂ ਸੀ। ਹਿੰਦੂ ਮਹਾਸਭਾ ਨੂੰ ਇਸ ਵਿਚੋਂ ਦੇਸ਼ ਦੀ ਵੰਡ ਦਾ ਡਰ ਲਗ ਰਿਹਾ ਸੀ; ਸਿੱਖ ਫਿਰਕਾਪ੍ਰਸਤਾ ਨੂੰ ਡਰ ਸੀ ਕਿ ਮੁਸਲਮ ਬਹੁ-ਗਿਣਤੀ ਵਾਲਾ ਪੰਜਾਬ ਵਖਰਾ ਹੋ ਕੇ ਬਾਹਰ ਰਹਿ ਸਕਦਾ ਸੀ ਜਿਸ ਵਿਚ ਸਿਖਾਂ ਦੀ ਯੋਗ ਥਾਂ ਨਹੀ ਸੀ ਹੋਣੀ; ਅੰਬੇਦਕਰ ਨੂੰ ਡਰ ਸੀ ਕਿ ਹਰੀਜਨ ਉੱਚੀ ਸ਼੍ਰੇਣੀ ਦੇ ਹਿੰਦੂਆ ਦੇ ਰਹਿਮ ਉਤੇ ਰਹਿ ਜਾਣਗੇ। ਸਭ ਪਾਰਟੀਆਂ ਨੂੰ ਇਹ ਤਜਵੀਜ਼ ਧੁੰਦਲੀ ਤੇ ਅਸੰਤੋਖੀ ਲਗ ਰਹੀ ਸੀ ਕਿਉਂਕਿ ਸ਼ਾਸਨ ਉਤੇ ਭਾਰਤੀ ਅਧਿਕਾਰ ਸਾਫ ਨਿਸਚਤ ਨਹੀ ਸੀ। ਸ੍ਵੈ-ਸਾਸਨ ਦੇ ਪਖ ਤੋਂ ਵੀ ਵਧੇਰੇ ਆਸ ਨਹੀਂ ਸੀ ਬਝਦੀ ਜਿਹੜੀ ਥੋੜੀ ਬਹੁਤ ਸੀ ਵੀ ਉਹ ਸ਼ੁਰੂ ਸ਼ੁਰੂ ਵਿਚ "ਰਾਸ਼ਟ੍ਰੀ ਸਰਕਾਰ" ਤੇ "ਮੰਤ੍ਰੀ ਮੰਡਲ" ਦਾ ਨਾਂ ਲੈਣ ਵਾਲੇ ਕਰਿਪਸ ਦੀ ਇਸ ਵਿਆਖਿਆ ਤੋਂ ਪ੍ਰਤੱਖ ਹੋ ਗਿਆ ਸੀ ਕਿ ਅਸਲ ਉੱਦੇਸ ਵਾਇਸਰਾਇ ਦੀ ਕਾਰਜ ਸਾਧਕ ਪ੍ਰੀਸਦ ਨੂੰ ਚੁੜੇਰਾ ਕਰਨ ਦਾ ਹੀ ਸੀ। ਅੰਤ ਸਭ ਤਜਵੀਜ਼ਾ ਰੱਦ ਕਰ ਦਿੱਤੀਆ ਗਈਆਂ ਅਤੇ ਕਰਿਪਸ ਦਾ ਦੌਰਾ ਇਸ ਗੁੱਥੀ ਨੂੰ ਸੁਲਝਾਉਣ ਵਿਚ ਅਸਫਲ ਰਿਹਾ।

## 1942 ਦੀ ਬਗ਼ਾਵਤ

ਕਰਿਪਸ ਮਿਸ਼ਨ ਦੀ ਅਸਫਲਤਾ ਨੇ ਦੇਸ ਨੂੰ ਨਮੋਸ਼ੀ ਤੇ ਗੁੱਸੇ ਨਾਲ ਭਰ ਦਿੱਤਾ। ਹਰ ਪਾਸੇ ਵਿਸਾਦ ਤੇ ਨਿਰਾਸ਼ਾ ਫੈਲ ਗਈ। ਕੇਵਲ ਮੁਸਲਮ ਲੀਗ ਜਾਂ ਅਜਿਹੇ ਵਿਅਕਤੀ ਹੀ ਨਿਰਾਸ ਨਹੀ ਸਨ ਜਿਨ੍ਹਾ ਨੂੰ ਯੁੱਧ ਕਾਰਨ ਨੌਕਰੀਆਂ ਜਾਂ ਠੇਕੇ ਮਿਲ ਗਏ ਸਨ। ਪਰ ਸਵਾਲ ਇਹ ਸੀ ਕਿ ਹੁਣ ਕੀਤਾ ਕੀ ਜਾਂਦਾ। ਕੁਝ ਨਾ ਕਰਨਾ ਅਸੰਭਵ ਸੀ।

ਗਾਧੀ ਜੀ ਨੇ ਕਰਿਪਸ ਦੀ ਤਜਵੀਜ਼ ਵਿਚ ਖ਼ਾਸ ਦਿਲਚਸਪੀ ਨਹੀਂ ਸੀ ਲਈ, ਪਰ ਇਸਦੀ ਅਸਫਲਤਾ ਦਾ ਉਸ ਉਤੇ ਵੀ ਨਿਰਾਸਾ-ਜਨਕ ਪ੍ਰਭਾਵ ਪਿਆ। ਉਸ ਨੂੰ ਦੱਖਣ ਪੂਰਬੀ ਏਸੀਆ ਦੀਆ ਘਟਨਾਵਾ ਦਾ ਵੀ ਦੁਖ ਸੀ। ਮਲਾਇਆ, ਸਿੰਘਾਪੁਰ ਤੇ ਬਰਮਾ ਵਿਚੋਂ ਬਰਤਾਨੀਆਂ ਦੇ ਪਿਛੇ ਹੱਟਣ ਦਾ ਭਾਵ ਇਨ੍ਹਾਂ ਦੇਸ਼ਾ ਦੇ ਜਾਪਾਨ ਦੀ

ਸ਼ਰਨ ਪੈਣ ਵਾਲੀ ਗੱਲ ਸੀ। ਫਿਲਪਨਜ਼ ਤੇ ਇੰਡੋਨੇਸ਼ੀਆ ਵਿਚ ਵੀ ਇਹੀ ਕੁਝ ਹੋਇਆ। 'ਭੋਂਇ ਫੂਕਣ' ਰਖਸ਼ਾ ਨੀਤੀ ਨੇ ਦੇਸ਼ਾਂ ਦੇ ਦੇਸ਼ ਤਬਾਹ ਕਰ ਦਿਤੇ ਸਨ। ਭਾਰਤ ਨਾਲ ਕੀ ਬੀਤਣੀ ਸੀ ਇਹ ਬੰਗਾਲ ਵਿਚ ਦੁਸ਼ਮਣ ਦੇ ਹਥਾ ਵਿਚ ਜਾਣ ਦੇ ਡਰ ਤੋਂ ਤਬਾਹ ਕੀਤੀਆਂ ਹਜ਼ਾਰਾਂ ਕਿਸ਼ਤੀਆਂ ਤੋਂ ਪ੍ਰਤਖ ਸੀ। ਇਸ ਨਾਲ ਬੰਗਾਲ ਦੀ ਆਰਥਕਤਾ ਦਾ ਹੀ ਲੱਕ ਨਹੀਂ ਸੀ ਟੁੱਟਿਆ ਸਗੋਂ ਰਾਸ਼ਟ੍ਰ ਵਸਤਾ ਦੀ ਆਵਾਜਾਈ ਵੀ ਬੰਦ ਹੋ ਗਈ ਸੀ। ਗਾਂਧੀ ਜੀ ਤੇ ਕਾਂਗਰਸ ਨੇਤਾ ਇਹ ਵੇਖਣਾ ਚਾਹੁੰਦੇ ਸਨ ਕਿ ਜੋ ਹਾਲ ਮਲਾਇਆ ਤੇ ਬਰ੍ਹਮਾ ਦਾ ਹੋਇਆ ਸੀ ਉਸ ਤੋਂ ਭਾਰਤ ਬਚ ਰਹਿੰਦਾ ਹੈ ਕਿ ਨਹੀਂ। ਕੋਈ ਡੱਟ ਕੇ ਮੁਕਾਬਲਾ ਨਹੀਂ ਸੀ ਕਰ ਰਿਹਾ, ਸਾਰੇ ਹਫੜਾ ਦਫੜੀ ਫੈਲੀ ਹੋਈ ਸੀ। ਭਾਰਤ ਵਿਚ ਏਦਾਂ ਨਹੀਂ ਸੀ ਹੋਣਾ ਚਾਹੀਦਾ। ਭਾਰਤੀਆ ਨੂੰ ਇਸ ਤੋਂ ਬਚਾਉਣ ਦਾ ਇੱਕੋ ਇੱਕ ਤਰੀਕਾ ਭਾਰਤੀਆਂ ਵਿਚ ਇਹ ਭਾਵ ਪੈਦਾ ਕਰਨਾ ਸੀ ਕਿ ਉਹ ਆਪਣੀ ਕਿਸਮਤ ਦੇ ਸਿਰਜਣਹਾਰ ਖੁਦ ਹੀ ਹਨ ਅਤੇ ਭਾਰਤ ਲਈ ਲੜਨਾ ਆਪਣੇ ਦੇਸ਼ ਲਈ ਲੜਨਾ ਹੈ ਅੰਗ੍ਰੇਜ਼ਾ ਲਈ ਨਹੀ। ਇਸ ਲਈ ਕਾਂਗਰਸ ਨੇ ਅੰਗ੍ਰੇਜ਼ਾਂ ਨੂੰ ਵੰਗਾਰਿਆ ਕਿ ਉਹ ਸਾਰੀ ਸ਼ਕਤੀ ਤੇ ਅਧਿਕਾਰ ਭਾਰਤ ਨੂੰ ਦੇ ਦੇਣ ਤੇ ਤੁਰ ਜਾਣ। ਇਸੇ ਲਈ ਵਡੇ ਪੈਮਾਨੇ ਉਤੇ 'ਭਾਰਤ ਛੋੜੋ' ਅੰਦੋਲਨ ਵੀ ਸ਼ੁਰੂ ਕੀਤਾ।

ਗਾਂਧੀ ਦੇ ਸਬਦ ਸਨ, "ਮੈਂ ਜਾਣਦਾ ਹਾਂ ਕਿ ਇਸ ਵਿਚਾਰ ਦੇ ਨਵੇਂਪਨ ਨੇ, ਖਾਸ ਕਰ ਇਸ ਸਕਟ ਵੇਲੇ, ਕਈ ਲੋਕਾਂ ਨੂੰ ਹੈਰਾਨ ਕੀਤਾ ਹੈ। ਪਰ ਜੇ ਮੈਂ ਆਪਣੇ ਆਪ ਨਾਲ ਈਮਾਨਦਾਰ ਹਾਂ ਤਾ ਮੈਨੂੰ ਇਹ ਦਸਣਾ ਹੀ ਪਵੇਗਾ, ਕਿ ਯੁੱਧ ਵਿਚ ਇਹ ਮੇਰੀ ਵੱਡੀ ਤੇ ਜ਼ਬਰਦਸਤ ਦੇਣ ਹੈ ਅਤੇ ਭਾਰਤ ਨੂੰ ਪਰਲੋ ਤੋਂ ਬਚਾਉਣ ਦਾ ਇੱਕੋ ਇੱਕ ਤਰੀਕਾ ਵੀ ਇਹੀ ਹੈ। ਮੇਰੇ ਇਸ ਯਤਨ ਨੂੰ ਕੋਈ ਪਾਗਲਪਨ ਵੀ ਕਹੇ ਮੈਂ ਟਲਾਗਾ ਨਹੀਂ।

ਕਈ ਨੇਤਾਵਾਂ ਦਾ ਵਿਚਾਰ ਸੀ ਕਿ ਗਾਂਧੀ ਜੀ ਨੇ ਇਹ ਮੰਗ ਗ਼ਲਤ ਮੌਕੇ ਉਤੇ ਕੀਤੀ ਸੀ : ਉਨ੍ਹਾਂ ਨੂੰ ਇਕ ਪਾਸੇ ਤਾਂ ਦੇਸ਼ ਵਿਚ ਫੈਲੀ ਹਫੜਾ ਦਫੜੀ ਦਾ ਡਰ ਸੀ ਅਤੇ ਦੂਜੇ ਪਾਸੇ ਅੱਗਾ ਪਿੱਛਾ ਦੇਖਣ ਬਿਨਾਂ ਵਧੇ ਆ ਰਹੇ ਦੁਸ਼ਮਣ ਜਾਪਾਨ ਦਾ। ਨਹਿਰੂ ਵੀ ਸੋਚੀਂ ਪੈ ਗਿਆ। ਕਰਿਪਸ ਮਿਸ਼ਨ ਦੀ ਅਸਫਲਤਾ ਨੇ ਲੋਕਾਂ ਨੂੰ ਦੇਸ ਦੀ ਰਖਸ਼ਾ ਵਿਚ ਇਕ ਮੁਠ ਹੋ ਕੇ ਕੁੱਦਣ ਦੇ ਯੋਗ ਨਹੀਂ ਸੀ ਰਹਿਣ ਦਿਤਾ। ਕੀ ਇਸ ਮੰਗ ਦਾ ਭਾਵ ਸਾਥੀ ਦੇਸ਼ਾਂ ਦੀ ਫਾਸਿਜ਼ਮ-ਵਿਰੋਧੀ ਜੰਗ ਵਿਚ ਉਨ੍ਹਾਂ ਦੀ ਹਾਰ ਕਰਵਾ ਕੇ ਇਕ ਹੋਰ ਤੇ ਵਡੇਰਾ ਸਰਾਪ ਖ਼ਰੀਦਣਾ ਸੀ। ਕੀ ਇਸ ਵੇਲੇ ਭਾਰਤ ਉਤੇ ਬਰਤਾਨਵੀ ਰਾਜ ਨੂੰ ਠੁਕਰਾਣਾ ਵਧੇਰੇ ਜ਼ਰੂਰੀ ਸੀ ਜਾਂ ਰੂਸ ਤੇ ਚੀਨ ਨੂੰ ਹਾਰਨ ਤੋਂ ਬਚਾਉਣਾ ? ਨਹਿਰੂ ਬੜੀ ਚਿੰਤਾ ਵਿਚ ਸੀ।

ਵਾਦ ਵਿਵਾਦ ਬੜੇ ਲੰਬੇ ਤੇ ਕੌੜੇ ਸਨ। ਗਾਂਧੀ ਜੀ ਦ੍ਰਿੜ੍ਹ ਸਨ ਅਤੇ ਹਰ ਇਕ ਨੂੰ ਮਨਾਈ ਜਾ ਰਹੇ ਸਨ। ਉਹ ਮੰਨਦੇ ਸਨ ਕਿ ਬਰਤਾਨਵੀ ਫ਼ੌਜਾਂ ਸ਼ਾਇਦ ਭਾਰਤ ਵਿਚ

ਹੀ ਰਹਿਣ, ਸਾਇਦ ਉਨ੍ਹਾਂ ਨੂੰ ਭਾਰਤ ਨੂੰ ਆਪਣੇ ਹਮਲੇ ਦਾ ਆਧਾਰ ਵੀ ਬਣਾਉਣਾ ਪਵੇ, ਪਰ ਉਨ੍ਹਾ ਕੋਲੋਂ ਇਸ ਦਾ ਮੁੱਲ ਇਹੀਓ ਲਿਆ ਜਾਵੇਗਾ ਕਿ ਉਹ ਰਾਜਨੀਤਕ ਸੱਤਾ ਇੱਕ ਦਮ ਭਾਰਤ ਨੂੰ ਦੇ ਦੇਣ। ਜੇ ਕੋਈ ਉਸ ਦੀ ਇਹ ਗੱਲ ਨਹੀਂ ਮੰਨੇਗਾ ਤਾਂ ਉਹ ਕਾਗਰਸ ਨੂੰ ਤਿਆਗ ਦੇ ਕੇ ਭਾਰਤ ਤੋਂ ਬਾਹਰ ਜਾ ਕੇ "ਅਜਿਹਾ ਅੰਦੋਲਨ ਸੁਰੂ ਕਰਨ ਲਈ ਮਜਬੂਰ ਹੋ ਜਾਵੇਗਾ ਜਿਹੜਾ ਭਾਰਤੀ ਅੰਦੋਲਨ ਨਾਲੋਂ ਵੀ ਕਿਤੇ ਵਡੇਰਾ ਹੋਵੇਗਾ।"

ਜੁਲਾਈ ਦੇ ਸੁਰੂ ਵਿਚ ਕਾਰਜ-ਸਾਧਕ ਕਮੇਟੀ ਦੀ ਵਰਦਾ ਇਕੱਤ੍ਰਤਾ ਵਿਚ "ਰਾਸਟ੍ਰੀ ਮੰਗ" ਦਾ ਖਰੜਾ ਬਣਾਇਆ ਜਾਣਾ ਸੀ। ਇਹ ਮੰਗ ਬਰਤਾਨੀਆਂ ਤੋਂ ਇਕ ਦਮ ਸੱਤਾ ਲੈ ਕੇ ਉਨ੍ਹਾਂ ਨੂੰ "ਕੁਇਟ ਇੰਡੀਆ (ਭਾਰਤ ਛੋੜੋ)" ਦਾ ਸੱਦਾ ਦੇਣਾ ਸੀ। ਜੇ ਇਹ ਤਜਵੀਜ ਵੀ ਪ੍ਰਵਾਨ ਨਾ ਕੀਤੀ ਗਈ ਤਾਂ ਕਾਂਗਰਸ ਨੂੰ ਮਜਬੂਰ ਹੋ ਕੇ ਉਹ ਸਾਰੀ ਅਹਿੰਸਕ ਸ਼ਕਤੀ ਵਰਤੋਂ ਵਿਚ ਲਿਆਉਣੀ ਪਵੇਗੀ ਜਿਹੜੀ 1920 ਤੋਂ ਹੁਣ ਤਕ ਉਨ੍ਹਾਂ ਨੇ ਗ੍ਰਹਿਣ ਕੀਤੀ ਸੀ। ਅਤੇ ਇਸ ਪ੍ਰਕਾਰ ਸਿਧਾ ਅੰਦੋਲਨ ਸੁਰੂ ਕਰਨਾ ਪਵੇਗਾ। ਇਸ ਮਤੇ ਨੂੰ ਪਾਸ ਕਰਵਾਉਣ ਲਈ ਅਗਸਤ ਨੂੰ ਬੰਬਈ ਵਿਚ ਆਲ ਇੰਡੀਆਂ ਕਾਂਗਰਸ ਕਮੇਟੀ ਦੀ ਮੀਟਿੰਗ ਬੁਲਾਈ ਗਈ।

ਉਧਰ ਜਨਰਲ ਚਿਆਗ ਕਾਈ ਸ਼ੇਕ ਅਤੇ ਪ੍ਰੈਜ਼ੀਡੈਂਟ ਰੂਜ਼ਵੇਲਟ ਬਰਤਾਨੀਆਂ ਨੂੰ ਭਾਰਤ ਨਾਲ ਸਮਝੌਤਾ ਕਰਨ ਲਈ ਪ੍ਰੇਰ ਰਹੇ ਸਨ। ਪਰ ਚਰਚਲ ਮੰਨਣ ਲਈ ਤਿਆਰ ਨਹੀਂ ਸੀ। ਉਸਨੇ ਜਨਤਕ ਬਿਆਨ ਵਿਚ ਕਿਹਾ ਕਿ ਉਹ ਬਰਤਾਨਵੀ ਸਰਕਾਰ ਦੇ ਸਫਾਏ ਦੀ ਪ੍ਰਧਾਨਗੀ ਕਰਨ ਲਈ ਮੰਤ੍ਰੀ ਨਹੀਂ ਸੀ ਬਣਿਆ।

ਬੰਬਈ ਦਾ ਅਗਸਤ 1942 ਦਾ ਪਹਿਲਾ ਸਮਾਗਮ ਇਤਿਹਾਸਕ ਮਹੱਤਤਾ ਰਖ਼ਦਾ ਹੈ। ਇਸਨੇ ਮਹਾਨ "ਭਾਰਤ ਛੋੜੋ" ਮਤਾ ਪਾਸ ਕੀਤਾ। ਪਰ ਇਹ ਮਤਾ ਅਖੜ ਤੇ ਸਮਝੌਤਾ-ਹੀਣ ਨਹੀਂ ਸੀ। ਇਸ ਵਿਚ ਯੁੱਧ ਨਾਲ ਸਹਿਕਾਰਤ ਹੋਣ ਦੀ ਪੇਸਕਸ ਸੀ। ਇਸ ਨੇ ਸਰਕਾਰ ਨੂੰ ਅਮਲ ਵਾਸਤੇ ਵੰਗਾਰਿਆ ਸੀ ਤੇ ਉਹ ਵੀ ਤੁਰੰਤ ਅਮਲ ਵਾਸਤੇ। "ਭਾਰਤ ਦੀ ਸੁਤੰਤ੍ਰਤਾ ਦਾ ਐਲਾਨ ਹੁੰਦਿਆਂ ਹੀ ਅੰਤਰਮ ਸਰਕਾਰ ਹੋਂਦ ਵਿਚ ਆ ਜਾਵੇਗੀ ਅਤੇ ਸੁਤੰਤ੍ਰ ਭਾਰਤ ਰਾਸਟਰ ਮੰਡਲ ਦਾ ਸਾਥੀ ਬਣ ਜਾਵੇਗਾ" ਮੁਸਲਮ ਲੀਗ ਨੂੰ ਉਸ ਵਿਧਾਨ ਦਾ ਵਚਨ ਦਿਤਾ ਗਿਆ ਜਿਸ ਵਿਚ "ਸੰਘੀ ਇਕਾਈਆ ਨੂੰ ਵਧ ਤੋਂ ਵਧ ਸ੍ਵੈ-ਅਧਿਕਾਰ ਦਿਤੇ ਜਾਣਗੇ ਅਤੇ ਹੋਰ ਸਬੰਧਤ ਅਧਿਕਾਰ ਵੀ ਉਨ੍ਹਾ ਦੇ ਕੋਲ ਹੀ ਰਹਿਣਗੇ।" ਮਤੇ ਦੇ ਅੰਤਲੇ ਵਾਕ ਸਨ: "ਇਸ ਵਿਚ ਕੋਈ ਅਕਲਮੰਦੀ ਨਹੀਂ ਕਿ ਦੇਸ ਨੂੰ ਸਾਮਰਾਜ ਅਤੇ ਸ੍ਵੈ-ਅਧਿਕਾਰਤ ਸਰਕਾਰ ਵਿਰੋਧੀ ਰੋਸ ਤੋਂ ਰੋਕਦੇ ਜਾਈਏ ...... ਕਮੇਟੀ ਇਸ ਲਈ ਮਤਾ ਪਾਸ ਕਰਦੀ ਹੈ .... ਕਿ ਦੇਸ਼ ਅਹਿੰਸਕ ਰੂਪ ਵਿਚ, ਪਰ ਬਹੁਤ ਵਡੇ ਪੈਮਾਨੇ ਉਤੇ, ਸਮੂਹਕ ਸੰਗ੍ਰਾਮ ਸੁਰੂ

ਕਰੇ ...... ਇਹ ਸੰਗ੍ਰਾਮ ਨਿਸਚੇ ਹੀ ਗਾਂਧੀ ਜੀ ਦੇ ਨੇਤ੍ਰਤਵ ਥੱਲੇ ਹੋਵੇ।"

ਮਤਾ ਪਾਸ ਹੋਣ ਤੋਂ ਪਿਛੋਂ ਗਾਂਧੀ ਜੀ ਨੇ ਸਾਰੇ ਡੈਲੀਗੇਟਾਂ ਨੂੰ ਸੰਬੋਧਤ ਹੋ ਕੇ ਕਿਹਾ, "ਅਸਲੀ ਸੰਗ੍ਰਾਮ ਹੁਣੇ ਹੀ ਸ਼ੁਰੂ ਨਹੀਂ ਹੋਣ ਲਗਿਆ ਹਾਲੀਂ ਤੁਸੀਂ ਮੈਨੂੰ ਕੁਝ ਅਧਿਕਾਰ ਹੀ ਦਿਤੇ ਹਨ। ਸਭ ਤੋਂ ਪਹਿਲਾਂ ਤਾਂ ਮੈਂ ਬਾਦਸ਼ਾਹ ਸਲਾਮਤ ਅਤੇ ਵਾਇਸਰਾਇ ਵਲ ਵੇਖਾਂਗਾ ਕਿ ਉਹ ਸਾਡੀਆਂ ਮੰਗਾਂ ਬਾਰੇ ਕੀ ਕਹਿੰਦੇ ਹਨ। ਇਸ ਵਿਚ ਦੋ ਜਾਂ ਤਿੰਨ ਹਫ਼ਤੇ ਵੀ ਲਗ ਸਕਦੇ ਹਨ। ਤੁਸੀਂ ਇਸ ਸਮੇਂ ਵਿਚ ਕੀ ਕਰਨ ਦੀ ਸੋਚ ਰਹੇ ਹੋ ? ਅਹਿ ਚਰਖਾ ਪਿਆ ਹੈ ... ... ਪਰ ਤੁਹਾਨੂੰ ਇਸ ਤੋਂ ਵੀ ਅਗੇ ਕੁਝ ਕਰਨਾ ਪਵੇਗਾ ... . ਤੁਹਾਡੇ ਵਿਚੋਂ ਹਰ ਇਕ ਦਾ ਫ਼ਰਜ਼ ਹੈ ਕਿ ਤੁਸੀ ਆਪਣੇ ਆਪ ਨੂੰ ਸੁਤੰਤ੍ਰ ਪੁਰਖ ਜਾਂ ਇਸਤ੍ਰੀ ਸਮਝੋ ਅਤੇ ਉਸੇ ਤਰ੍ਹਾਂ ਕੰਮ ਕਰੋ ਜਿਵੇਂ ਤੁਸੀਂ ਸੁਤੰਤ੍ਰ ਹੋ ਚੁਕੇ ਹੋ ਅਤੇ ਸਮਝੋ—ਕਿ ਤੁਸੀਂ ਸਾਮਰਾਜ ਦੀ ਅੱਡੀ ਥਲੇ ਉਕਾ ਹੀ ਨਹੀ. .."

ਪਰ ਸਰਕਾਰ ਗਾਂਧੀ ਜੀ ਦੀ ਵਾਇਸਰਾਇ ਨਾਲ ਮਿਲਣੀ ਤਕ ਰੁਕਣ ਲਈ ਤਿਆਰ ਨਹੀਂ ਸੀ। ਸਰਕਾਰੀ ਕਾਰਵਾਈ ਤਿਆਰ ਬਰ ਤਿਆਰ ਸੀ। ਬਿਜਲੀ ਦੀ ਤੇਜ਼ੀ ਨਾਲ ਅਮਲ ਹੋਇਆ। 8 ਅਗਸਤ ਦੀ ਰਾਤ ਨੂੰ ਮੀਟਿੰਗ ਸਮਾਪਤ ਹੋਣ ਤੋਂ ਕੁਝ ਘੰਟਿਆ ਦੇ ਅੰਦਰ ਅੰਦਰਹੀ ਗਾਂਧੀ ਅਤੇ ਕਾਰਜ-ਸਾਧਕ ਕਮੇਟੀ ਦੇ ਸਾਰੇ ਮੈਂਬਰ ਗ੍ਰਿਫ਼ਤਾਰ ਕਰ ਲਏ ਗਏ ਅਤੇ ਵਿਸੇਸ਼ ਰੇਲ ਗੱਡੀ ਵਿਚ ਭਰ ਕੇ ਬੰਬਈ ਤੋਂ ਦੂਰ ਲਿਜਾਏ ਗਏ। ਗਾਂਧੀ ਜੀ ਨੂੰ ਪੂਨੇ ਵਿਚ ਆਗ਼ਾ ਖਾਨ ਪੈਲੇਸ ਵਿਚ ਬੰਦ ਕਰ ਦਿਤਾ ਗਿਆ ਅਤੇ ਬਾਕੀ ਨੇਤਾ ਅਹਿਮਦ ਨਗਰ ਦੇ ਕਿਲ੍ਹੇ ਵਿਚ ਪਹੁੰਚਾ ਦਿਤੇ ਗਏ।

"ਭਾਰਤ ਛੋੜੋ" ਦੇ ਮਤੇ ਅਤੇ ਗਾਂਧੀ ਤੇ ਦੂਜੇ ਨੇਤਾਂਵਾਂ ਦੀ ਗ੍ਰਿਫ਼ਤਾਰੀ ਦੀਆਂ ਖ਼ਬਰਾਂ ਇਕਠੀਆਂ ਹੀ 9 ਅਗਸਤ ਨੂੰ ਪ੍ਰਕਾਸਤ ਹੋਈਆਂ। ਲੋਕ ਹੈਰਾਨ ਪ੍ਰੇਸ਼ਾਨ ਰਹਿ ਗਏ। ਜਨਤਾ ਦਾ ਪ੍ਰਤੀਕਰਮ ਤੁਰੰਤ ਵੀ ਸੀ ਤੇ ਆਪ ਮੁਹਾਰਾ ਵੀ। ਸਭ ਕੰਮ ਬੰਦ ਹੋ ਗਏ; ਦੁਕਾਨਾਂ ਬੰਦ ਬਾਜ਼ਾਰ ਬੰਦ। ਹਰ ਸ਼ਹਿਰ ਤੇ ਕਸਬੇ ਵਿਚ ਹੜਤਾਲ ਹੋਈ। ਥਾਂ ਥਾਂ ਜਲੂਸ ਤੇ ਅੰਦੋਲਨ ਹੋਏ। ਨੇਤਾਵਾਂ ਦੀ ਰਿਹਾਈ ਮੰਗਦੇ ਨਾਅਰਿਆਂ ਤੇ ਰਾਸ਼ਟਰੀ ਗੀਤਾਂ ਨੇ ਆਕਾਸ਼ ਗੂੰਜਾ ਦਿਤਾ। ਕੋਈ ਹਿੰਸਾ ਨਹੀਂ ਹੋਈ। ਜੋਸ਼ ਤੇ ਗੁੱਸੇ ਦੇ ਬਾਵਜੂਦ ਲੋਕ ਠੰਢੇ ਤੇ ਸ਼ਾਂਤ ਰਹੇ। ਪਰ ਤਣਾਓ ਦਾ ਕੋਈ ਅੰਤ ਨਹੀਂ ਸੀ ਅਤੇ ਲੋਕਾਂ ਦੀ ਭੀੜ ਫੇਨੀ ਸੀ ਕਿ ਸਰਕਾਰ ਘਬਰਾ ਗਈ। ਜਿਥੇ ਭੀੜ ਪੁਲਸ ਦੀ ਸੂਚਨਾ ਦੀ ਪ੍ਰਵਾਹ ਨਹੀਂ ਸੀ ਕਰਦੀ ਓਥੇ ਗੋਲੀ ਚਲਾ ਦਿਤੀ ਜਾਂਦੀ। ਇਕੱਲੀ ਦਿੱਲੀ ਵਿਚ ਹੀ ਦੋ ਦਿਨਾਂ (11, 12 ਅਗਸਤ) ਵਿਚ ਬੇਹਥਿਆਰ ਜਲੂਸਾਂ ਉਤੇ 47 ਵਾਰੀ ਗੋਲੀ ਚਲਾਈ ਗਈ। 76 ਆਦਮੀ ਮਾਰੇ ਗਏ ਅਤੇ 114 ਬੁਰੀ ਤਰ੍ਹਾਂ ਜ਼ਖਮੀ ਹੋਏ। ਹਰ ਥਾਂ ਇਹੀਓ ਹਾਲ ਸੀ—ਜਨਤਕ ਜਲੂਸ, ਪੁਲੀਸ ਦੀ ਗੋਲੀ, ਧੱਕਾ ਅਤੇ ਗ੍ਰਿਫਤਾਰੀਆਂ।

ਛੇਤੀ ਹੀ ਸਥਿਤੀ ਕੰਟਰੋਲ ਤੋਂ ਬਾਹਰੀ ਹੋ ਗਈ। ਲੋਕਾਂ ਨੂੰ ਅਗਵਾਈ ਦੇਣ ਵਾਲਾ ਕੋਈ ਨਹੀਂ ਸੀ; ਵਧੇਰੇ ਨੇਤਾ ਜੇਲ੍ਹਾਂ ਵਿਚ ਸਨ; ਕਈ ਛੁਪ ਚੁਕੇ ਸਨ। ਜੋਸ਼ ਵਧ ਰਿਹਾ ਸੀ। ਵਿਅਕਤੀ ਅਤੇ ਧੜੇ ਸਥਿਤੀ ਦਾ ਆਪੋ ਆਪਣਾ ਵਿਸ਼ਲੇਸ਼ਣ ਦੇ ਕੇ ਜੋ ਸਮੇਂ ਅਨੁਸਾਰ ਠੀਕ ਲਗਦਾ ਸੀ, ਕਰ ਰਹੇ ਸਨ। ਪੁਲਸ ਦੇ ਲਗਾਤਾਰ ਦਬਾਓ ਅਤੇ "ਆਰਡੀਨੈਂਸ ਰਾਜ" (ਰਾਜ ਆਦੇਸ਼) ਨੇ ਲੋਕਾਂ ਦੇ ਜਜ਼ਬਿਆਂ ਨੂੰ ਹੋਰ ਭੜਕਾਇਆ। ਕਾਂਗਰਸ ਨੇ ਸਿਵਲ ਨਾਫ਼ੁਰਮਾਨੀ ਦਾ ਸੱਦਾ ਹਾਲੀ ਨਹੀਂ ਸੀ ਦਿਤਾ। ਇਸ ਲਈ ਵਿਅਕਤੀਗਤ ਵਿਰੋਧ ਲਹਿਰਾਂ ਦਾ ਰੂਪ ਧਾਰ ਗਏ ਤੇ ਲਹਿਰਾਂ ਬਗ਼ਾਵਤ ਦਾ।

ਬਗ਼ਾਵਤ ਦੇ ਆਗੂ ਵਿਦਿਆਰਥੀ ਅਤੇ ਕਿਰਤੀ ਕਿਰਸਾਣ ਸਨ। ਕਾਰਖਾਨਿਆਂ, ਸਕੂਲਾਂ ਤੇ ਕਾਲਜਾਂ ਵਿਚ ਹੜਤਾਲਾਂ ਸਨ। ਥਾਣੇ, ਡਾਕ ਘਰਾਂ ਤੇ ਰੇਲਵੇ ਸਟੇਸ਼ਨਾਂ, ਜਿਹੜੇ ਬਰਤਾਨਵੀ ਰਾਜ ਦੇ ਚਿੰਨ੍ਹ ਮੰਨੇ ਜਾਂਦੇ ਸਨ, ਉਤੇ ਹਮਲੇ ਹੋਏ। ਅੱਗਾਂ ਲਾ ਕੇ ਤਬਾਹੀ ਲਿਆਂਦੀ ਗਈ। ਸਰਕਾਰੀ ਪ੍ਰਬੰਧ ਵਿਚ ਵਿਘਨ ਪਾਏ ਗਏ। ਟੈਲੀਫੋਨਾਂ ਦੀਆਂ ਤਾਰਾਂ ਕੱਟੀਆਂ ਗਈਆਂ ਅਤੇ ਰੇਲਾਂ ਦੀਆਂ ਪਟੜੀਆਂ ਪੁਟਣ ਦੇ ਯਤਨ ਹੋਏ। ਕਿਰਸਾਣਾਂ ਨੂੰ ਮਾਮਲਾ ਰੋਕਣ ਦੇ ਸੱਦੇ ਲਗਾਤਾਰ ਦਿਤੇ ਜਾ ਰਹੇ ਸਨ। ਕਈ ਇਲਾਕਿਆਂ ਵਿਚ ਕਿਰਸਾਣਾਂ ਨੇ ਬਰਾਬਰ ਦੀਆਂ ਹਕੂਮਤਾਂ ਕਾਇਮ ਕਰ ਲਈਆਂ। ਬਾਲੀਆ ਵਿਚ ਸਥਾਨਕ ਨੇਤਾਵਾਂ ਨੇ ਸ਼ਹਿਰ ਉਤੇ ਕਬਜ਼ਾ ਕਰ ਲਿਆ। ਉਨ੍ਹਾਂ ਨੂੰ ਦਬਾਉਣ ਲਈ ਹਥਿਆਰ ਬੰਦ ਦਸਤੇ ਸਦਣੇ ਪਏ। ਸੁਟਾਹਾਂਟ ਤੇ ਕਰਨਾਟਕ ਵਿਚ ਕਿਰਸਾਣਾਂ ਨੇ ਬਰਤਾਨਵੀ ਰਾਜ ਦੇ ਵਿਰੁਧ ਲੁਕ ਛਿਪ ਕੇ ਗੁਰੀਲਾ ਵਿਰੋਧ ਸ਼ੁਰੂ ਕੀਤਾ ਜਿਹੜਾ 1947 ਤਕ ਰਿਹਾ। ਜੈ ਪ੍ਰਕਾਸ਼ ਨਰਾਇਣ, ਰਾਮ ਮਨੋਹਰ ਲੋਹੀਆ ਤੇ ਅਰੁਨਾ ਆਸਫ਼ ਅਲੀ ਇਸ ਗੁਪਤ ਲਹਿਰ ਦੇ ਪ੍ਰਮੁਖ ਨੇਤਾ ਸਨ।

ਕ੍ਰਾਂਤੀਕਾਰੀ ਹਿੰਸਾ ਵੱਡੇ ਪੈਮਾਨੇ ਉਤੇ ਹੋਈ। ਬਗ਼ਾਵਤ ਕੇਵਲ ਬਰਤਾਨਵੀ ਭਾਰਤ ਤਕ ਹੀ ਸੀਮਤ ਨਹੀਂ ਰਹੀ। ਦੇਸੀ ਰਿਆਸਤਾਂ ਦੇ ਲੋਕਾਂ ਉਤੇ ਵੀ ਅਸਰ ਹੋਇਆ। ਸਰਕਾਰ ਤੋਂ ਜੋ ਹੋ ਸਕਦਾ ਸੀ ਕੀਤਾ। ਲਾਠੀ ਚਾਰਜ, ਗੋਲੀ ਤੇ ਗ੍ਰਿਫ਼ਤਾਰੀਆਂ ਏਦਾਂ ਹੋ ਰਹੀਆਂ ਸਨ ਜਿਵੇਂ ਦੇਸ ਵਿਚ ਪੁਲਸ ਰਾਜ ਹੋਵੇ। ਕਈ ਥਾਵਾਂ ਉਤੇ ਬੇ-ਹਥਿਆਰ ਜਲੂਸਾਂ ਨੂੰ ਪੌਣ ਵਿਚੋਂ ਮਸ਼ੀਨਗਨਾਂ ਦੀ ਮਾਰ ਥਲੇ ਲਿਆ ਗਿਆ। ਪੁਲਸ ਦੇ ਅਤਿਆਚਾਰ ਰੋਜ਼ ਦਾ ਨਿਯਮ ਹੋ ਗਏ। ਬਗ਼ਾਵਤ ਭਾਵੇਂ ਥੋੜ੍ਹ-ਚਿਰੀ ਸੀ, ਪਰ ਸੀ ਤੇਜ਼ ਤੇ ਗੰਭੀਰ। ਸਰਕਾਰ ਇਸ ਨੂੰ ਦਬਾਉਣ ਵਿਚ ਸਫਲ ਤਾਂ ਹੋਈ ਪਰ ਇਸ ਤੋਂ ਪਹਿਲਾਂ ਹੀ 10 000 ਲੋਕ ਪੁਲਸ ਤੇ ਫੌਜ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਚੁੱਕੇ ਸਨ। ਏਨੇ ਵਡੇ ਪੈਮਾਨੇ ਉਤੇ ਅਤੇ ਏਨੇ ਗੰਭੀਰ ਦਬਾਓ ਲੋਕਾਂ ਨੇ 1857 ਤੋਂ ਪਿਛੋਂ ਹੁਣ ਹੀ ਵੇਖੇ ਸਨ।

1942 ਦੀ ਬਗ਼ਾਵਤ ਅਸਫਲ ਰਹੀ। ਇਕ ਪਾਸੇ ਬੇਹਥਿਆਰ ਤੇ ਨੇਤਾ-ਹੀਣ

ਲੋਕ ਸਨ ਤੇ ਦੂਜੇ ਪਾਸੇ ਏਨੀ ਵੱਡੀ ਤੇ ਸਕਤੀਸ਼ਾਲੀ ਸਾਮਰਾਜੀ ਸਰਕਾਰ। ਪਰ ਇਸ ਵਿਚ ਲੋਕਾਂ ਦਾ ਸਾਮਰਾਜ ਦੇ ਵਿਰੁਧ ਰੋਸ ਤੇ ਜੋਸ਼ ਅਤੇ ਸੁਤੰਤ੍ਰ ਹੋਣ ਦੀ ਦ੍ਰਿੜ੍ਹਤਾ ਪ੍ਰਤਖ ਸੀ। ਇਹ ਇਸ ਗੱਲ ਦਾ ਜੀਵਤ ਸਬੂਤ ਸੀ ਕਿ ਰਾਸ਼ਟਰੀ ਭਾਵਨਾਵਾਂ ਕਿੰਨੀਆਂ ਲੋਹੀਆ ਲਾਖੀਆਂ ਹੋ ਚੁਕੀਆਂ ਸਨ, ਅਤੇ ਲੋਕ ਸੁਤੰਤ੍ਰਤਾ ਪ੍ਰਾਪਤ ਕਰਨ ਲਈ ਕਿੰਨੇ ਦੁਖ ਸਹਿਣ ਤੇ ਕੁਰਬਾਨੀ ਦੇਣ ਲਈ ਤਿਆਰ ਸਨ। ਦੂਜੇ ਇਸ ਬਗਾਵਤ ਤੋਂ ਪਿਛੋਂ ਬਰਤਾਨਵੀ ਹਾਕਮਾਂ ਨੂੰ ਇਸ ਗੱਲ ਦਾ ਵੀ ਕੋਈ ਸ਼ੰਕਾ ਨਹੀਂ ਸੀ ਰਹਿਣਾ ਚਾਹੀਦਾ ਕਿ ਭਾਰਤ ਵਿਚ ਉਨ੍ਹਾਂ ਦੇ ਦਿਨ ਹੁਣ ਗਿਣੇ ਮਿਥੇ ਹੀ ਸਨ।

ਇਕ ਤਰ੍ਹਾਂ ਨਾਲ 1942 ਦੀ ਬਗਾਵਤ ਭਾਰਤ ਦੀ ਸੁਤੰਤ੍ਰਤਾ ਲਹਿਰ ਦੀ ਸਿਖਰ ਸੀ। ਅਗਸਤ ਦੀ ਬਗਾਵਤ ਤੋਂ ਪਿਛੋਂ ਤਾ ਕੇਵਲ ਇਹੀਓ ਵੇਖਣਾ ਰਹਿ ਗਿਆ ਸੀ ਕਿ ਸਮਾ ਕਿੰਨਾ ਲਗਦਾ ਹੈ। ਸ਼ਕਤੀ ਤਬਾਦਲੇ ਲਈ ਕੀ ਕਿਵੇਂ ਕੀਤਾ ਜਾਵੇ, ਅਤੇ ਸੁਤੰਤ੍ਰ ਹੋਣ ਤੋਂ ਪਿਛੋਂ ਸਰਕਾਰ ਦਾ ਢਾਂਚਾ ਕਿਹੋ ਜਿਹਾ ਰਖਿਆ ਜਾਵੇ ਇਹੀ ਸਵਾਲ ਰਹਿ ਗਏ ਸਨ। ਇਸ ਵਿਚ ਕੋਈ ਸ਼ਕ ਨਹੀਂ ਕਿ 1942 ਦੀ ਬਗ਼ਾਵਤ ਤੇ ਸੁਤੰਤ੍ਰਤਾ ਮਿਲਣ ਦੇ ਸਮੇਂ ਵਿਚਕਾਰ ਰਾਜਨੀਤਕ ਪੱਧਰ ਉਤੇ ਬਹੁਤ ਕੁਝ ਹੋਇਆ। ਵਾਦ ਵਿਵਾਦ ਤੇ ਸੌਦੇ ਬਾਜੀਆ ਵੀ। ਪਰ ਇਸ ਗੱਲ ਦਾ ਕਿਸੇ ਨੂੰ ਵੀ ਕੋਈ ਸੰਦੇਹ ਨਹੀਂ ਸੀ ਕਿ ਸੁਤੰਤ੍ਰਤਾ ਸੰਗਾਮ ਦੀ ਜਿਤ ਲਾਜ਼ਮੀ ਸੀ।

## ਸ਼ਿਮਲਾ ਕਾਨਫ਼ਰੰਸ

•1947 ਦੀ ਬਸੰਤ ਰੁਤ ਤਕ ਯੂਰਪ ਵਿਚ ਯੁਧ ਦਾ ਅੰਤ ਹੋਣ ਵਾਲਾ ਸੀ। ਭਾਰਤ ਵਿਚ ਲਿਨਲਿਥਗੋ ਦੀ ਥਾਂ ਵੇਵਲ ਵਾਇਸਰਾਇ ਬਣ ਗਿਆ ਸੀ। ਉਹ ਫ਼ੌਜੀ ਅਫ਼ਸਰ ਸੀ ਤੇ ਲਿਨਲਿਥਗੋ ਦੇ ਵਾਇਸਰਾਏ ਹੁੰਦਿਆ ਭਾਰਤ ਦਾ ਕਮਾਂਡਰ-ਇਨ-ਚੀਫ਼ ਵੀ ਰਹਿ ਚੁਕਾ ਸੀ। ਸੈਨਿਕ ਮਾਹਰਾਂ ਦਾ ਵਿਚਾਰ ਸੀ ਕਿ ਜਪਾਨ ਨਾਲ ਲੜਾਈ ਹਾਲੇ ਖ਼ਤਮ ਨਹੀਂ ਸੀ ਹੋਈ, ਘਟੋ ਘਟ ਇਕ ਵਰ੍ਹਾ ਹੋਰ ਚਲਣੀ ਸੀ। ਇਸ ਵਿਚਾਰ ਨਾਲ ਸੈਨਿਕ ਹੋਣ ਦੇ ਨਾਤੇ ਵੇਵਲ ਵੀ ਸਹਿਮਤ ਸੀ। ਇਸ ਗੱਲ ਦਾ ਹਾਲੀ ਕਿਸੇ ਨੂੰ ਕੋਈ ਨਹੀਂ ਸੀ ਪਤਾ ਕਿ ਬੰਬਾਂ ਦੀ ਕਾਢ ਨੇ ਯੁੱਧ ਦਾ ਏਸ਼ੀਆ ਵਿਚ ਅਗਸਤ 1945 ਵਿਚ ਹੀ ਅੰਤ ਕਰ ਦੇਣਾ ਸੀ। ਯੁੱਧ ਦੇ ਜਾਰੀ ਰਹਿਣ ਦਾ ਭਾਵ ਇਹ ਸੀ ਕਿ ਬਰਤਾਨਵੀ ਸਾਮਰਾਜ ਨੇ ਭਾਰਤ ਦੇ ਆਧਾਰ ਅਤੇ ਵਸੀਲਿਆਂ ਦੀ ਵਰਤੋਂ ਜਾਰੀ ਰਖਣੀ ਸੀ। ਪਰ ਰਾਜਨੀਤਕ ਹਵਾ ਬਹੁਤ ਬਦਲ ਚੁਕੀ ਸੀ। ਵੇਵਲ ਇਸ ਨਤੀਜੇ ਉਤੇ ਪਹੁੰਚਿਆ ਕਿ ਭਾਰਤ ਦੇ ਬਰਤਾਨੀਆਂ ਵਿਚਕਾਰ ਸੰਕਟ ਨੂੰ ਤੋੜਨਾ ਅਤੇ ਜਪਾਨ ਵਿਰੁਧ

ਯੁੱਧ ਵਿਚ ਭਾਰਤੀ ਨੇਤਾਵਾਂ ਦਾ ਸਹਿਯੋਗ ਲੈਣਾ ਲਾਜ਼ਮੀ ਹੈ।

ਅਪ੍ਰੈਲ 1945 ਵਿਚ ਯੂਰਪ ਵਿਚ ਯੁੱਧ ਦਾ ਅੰਤ ਹੋ ਗਿਆ। ਚਰਚਿਲ ਨੇ ਅਸਤੀਫ਼ਾ ਦੇ ਦਿੱਤਾ ਸੀ ਅਤੇ ਨਵੀਆਂ ਚੋਣਾਂ ਹੋਣ ਵਾਲੀਆਂ ਸਨ। 14 ਜੂਨ ਨੂੰ ਨਵੀਆ ਤਜਵੀਜ਼ਾਂ ਦਾ ਐਲਾਨ ਕੀਤਾ ਗਿਆ ਅਤੇ 1935 ਦੇ ਐਕਟ ਦੀ ਸੀਮਾ ਵਿਚ ਹੀ ਹੋਰ ਵਧੇਰੇ ਸੰਵਿਧਾਨਕ ਤਬਦੀਲੀਆ ਲਿਆਉਣ ਦਾ ਐਲਾਨ ਵੀ। ਕਾਂਗਰਸ ਕਾਰਜ-ਸਾਧਕ ਕਮੇਟੀ ਦੇ ਸਾਰੇ ਮੈਂਬਰ ਛੱਡ ਦਿੱਤੇ ਗਏ। ਗਾਂਧੀ ਜੀ ਨੂੰ ਨਜ਼ਰਬੰਦ ਰਖਣ ਦਾ ਆਦੇਸ਼ ਤਾਂ ਪਹਿਲਾ ਹੀ ਵਾਪਸ ਲਿਆ ਜਾ ਚੁੱਕਿਆ ਸੀ। ਪ੍ਰਤੀਨਿਧ ਰਾਜਨੀਤਕ ਨੇਤਾਵਾਂ ਦੀ ਕਾਨਫ੍ਰੰਸ ਬੁਲਾਈ ਗਈ। ਇਹ ਸ਼ਿਮਲੇ ਵਿਚ 25 ਜੂਨ ਨੂੰ ਸ਼ੁਰੂ ਹੋਣੀ ਸੀ।

ਇਕ ਪੱਖ ਤੋਂ ਇਹ ਤਜਵੀਜ਼ਾ ਮੰਨਣ ਵਾਲੀਆਂ ਸਨ। ਤੇ ਦੂਜੇ ਪੱਖ ਤੋਂ ਰੋਹ ਨੂੰ ਜਗਾਉਂਦੀਆ ਸਨ। ਵਾਇਸਰਾਇ ਦੀ ਕਾਰਜ-ਸਾਧਕ ਪ੍ਰੀਸ਼ਦ ਸਾਰੀ ਦੀ ਸਾਰੀ ਭਾਰਤੀ ਹੋਣੀ ਸੀ, ਸਿਵਾਏ ਵਾਇਸਰਾਇ ਅਤੇ ਉਸ ਦੇ ਬਰਤਾਨਵੀ ਕਮਾਂਡਰ-ਇਨ-ਚੀਫ਼ ਦੇ। ਵਾਇਸਰਾਏ ਦੇ ਵਿਸੇਸ਼ ਅਧਿਕਾਰ ਖ਼ਤਮ ਤਾ ਨਹੀਂ ਸਨ ਹੋਣੇ, ਪਰ ਇਸ ਗੱਲ ਦਾ ਵਿਸ਼ਵਾਸ ਦਿੱਤਾ ਗਿਆ ਕਿ ਉਹ ਬੇਵਜਾ ਨਹੀਂ ਵਰਤੇ ਜਾਣਗੇ। ਹੁਣ ਤਕ ਠੀਕ ਹੀ ਸੀ। ਇਸ ਤੋਂ ਪਿਛੋਂ ਵੰਡਣ ਵਾਲਾ ਚਰਿਤ੍ਰ ਸੀ। ਪ੍ਰੀਸ਼ਦ ਵਿਚ "ਮੁਸਲਮਾਨ ਤੇ ਉੱਚੇ ਹਿੰਦੂਆ ਦੀ ਇਕੋ ਜਿੰਨੀ ਪ੍ਰਤੀਨਿਧਤਾ ਹੋਣੀ ਸੀ। ਇਸ ਦਾ ਭਾਵ ਇਹ ਸੀ ਕਿ ਬਰਤਾਨਵੀ ਸਰਕਾਰ ਨੇ ਪਹਿਲੀ ਵਾਰ ਮੁਸਲਮ ਲੀਗ ਦੀ ਫ਼ਿਰਕੂ ਤੇ ਧਾਰਮਕ ਬਰਾਬਰੀ ਦੀ ਮੰਗ ਸ਼ਾਮਲ ਕਰ ਲਈ ਸੀ। ਉਂਜ ਇਹ ਤਜਵੀਜ਼ਾ "ਸੰਵਿਧਾਨਕ ਤੌਰ ਉਤੇ ਲਾਗੂ ਕਰਨ ਲਈ ਨਹੀਂ ਸਗੋਂ ਸ਼ਿਮਲਾ ਕਾਨਫ੍ਰੰਸ ਵਿਚ ਵਿਚਾਰਨ ਲਈ ਸਨ।"

ਜਦੋਂ ਕਾਨਫ੍ਰੰਸ ਸੁਰੂ ਹੋਈ ਤਾ ਵਾਯੂ ਮੰਡਲ ਵਿਚ ਆਸਾ ਤੇ ਖ਼ੁਸ਼ੀ ਘੁਲੀ ਹੋਈ ਸੀ। ਪਰ ਛੇਤੀ ਹੀ ਇਹ ਗੱਲ ਪ੍ਰਤੱਖ ਹੋ ਗਈ ਕਿ ਜਿਨਾਹ ਦੀਆਂ ਗੁਪਤ ਕੋਸ਼ਿਸ਼ਾਂ, ਜਿਨ੍ਹਾ ਨੂੰ ਬਰਤਾਨਵੀ ਸਰਕਾਰ ਦੀ ਸ਼ਹਿ ਸੀ ਕਿਸੇ ਨਤੀਜੇ ਉਤੇ ਨਹੀਂ ਪਹੁੰਚਣ ਦਿੰਦੀਆ। ਗੱਲ ਬਾਤ ਏਸ ਗੱਲ ਤੇ ਆ ਕੇ ਠੱਪ ਹੋ ਗਈ ਕਿ ਜਿਨਾਹ ਚਾਹੁੰਦਾ ਸੀ ਕਿ ਕਾਰਜ-ਸਾਧਕ ਪ੍ਰੀਸ਼ਦ ਦੇ ਸਾਰੇ ਦੇ ਸਾਰੇ ਮੁਸਲਮਾਨ ਮੈਂਬਰ ਚੋਣਾ ਦੁਆਰਾ ਲਏ ਜਾਣ ਦੀ ਥਾ ਮੁਸਲਮ ਲੀਗ ਵਲੋਂ ਨਿਯੁਕਤ ਹੋਣੇ ਚਾਹੀਦੇ ਹਨ ਅਤੇ ਉਹ ਇਸ ਮੰਗ ਉਤੇ ਦ੍ਰਿੜ੍ਹ ਸੀ। ਬਰਤਾਨਵੀ ਸਰਕਾਰ ਵੀ ਕਾਂਗਰਸ ਨਾਲ ਕੋਈ ਅਜਿਹਾ ਸਮਝੌਤਾ ਕਰਨ ਲਈ ਤਿਆਰ ਨਹੀਂ ਸੀ ਜਿਹੜਾ ਮੁਸਲਮ-ਲੀਗ ਤੋਂ ਬਾਹਰਾ ਹੁੰਦਾ। "ਪਾੜੋ ਤੇ ਰਾਜ ਕਰੋ" ਦੀ ਨੀਤੀ ਸਿਖਰ ਉਤੇ ਸੀ।

## ਇੰਡੀਅਨ ਨੈਸ਼ਨਲ ਆਰਮੀ

ਜਦੋਂ 1942 ਦੀ ਬਗ਼ਾਵਤ ਦਬਾ ਦਿੱਤੀ ਗਈ ਤਾ 1945 ਵਿਚ ਯੁੱਧ ਦੇ ਅੰਤ ਤਕ ਦੇਸ਼ ਵਿਚ ਕੋਈ ਵਿਸੇਸ ਰਾਜਨੀਤਕ ਜਾਗ੍ਰਤੀ ਨਹੀਂ ਸੀ। ਪ੍ਰਸਿਧ ਨੇਤਾ ਸਾਰੇ ਜੇਲ੍ਹ ਵਿਚ ਸਨ ਅਤੇ ਸਥਿਤੀ ਇਹੋ ਜਿਹੀ ਕਿ ਨਵੇਂ ਨੇਤਾ ਉਭਰ ਹੀ ਨਹੀਂ ਸਨ ਸਕਦੇ। ਸਾਰੇ ਚੁਪ ਤੇ ਥਕਾਵਟ ਦਾ ਵਾਯੂ ਮੰਡਲ ਪ੍ਰਧਾਨ ਸੀ ਭ ਵੇਂ ਥੋੜੀ ਥੋੜੀ ਅੱਗ ਹਰ ਥਾਂ ਧੁਖ ਰਹੀ ਸੀ। ਯੁੱਧ ਜਾਰੀ ਸੀ, ਪਰ ਰਾਸਟ੍ਰੀ ਲਹਿਰ ਠੱਪ ਹੋਈ ਪਈ ਸੀ।

ਸੁਭਾਸ਼ ਚੰਦਰ ਬੋਸ ਮਾਰਚ 1941 ਨੂੰ ਚੋਰੀ ਚੋਰੀ ਭ ਾਤ ਛੱਡ ਗਿਆ। ਉਹ ਸੋਵੀਅਤ ਦੇਸ ਪਹੁੰਚ ਕੇ ਭਾਰਤੀ ਸੰਗ੍ਰਾਮ ਵਿਚ ਉਨ੍ਹਾ ਦੀ ਸਹਾਇਤਾ ਲੈਣੀ ਚਾਹੁੰਦਾ ਸੀ। ਪਰ ਜੂਨ 1941 ਵਿਚ ਜਰਮਨੀ ਨੇ ਸੋਵੀਅਤ ਦੇਸ ਉਤੇ ਵੀ ਹਮਲਾ ਕਰ ਦਿੱਤਾ ਅਤੇ ਸੋਵੀਅਤ ਦੇਸ ਨੂੰ ਸਾਥੀਆ ਨਾਲ ਮਿਲਣਾ ਪੈ ਗਿਆ। ਬੋਸ ਜਰਮਨੀ ਚਲਾ ਗਿਆ ਕਿ ਉਥੋਂ ਹੀ ਕੋਈ ਮਦਦ ਮਿਲ ਸਕਦੀ। ਉਥੋਂ ਥੋੜਾ ਬਹੁਤ ਭਰੋਸਾ ਮਿਲਣ ਉਤੇ ਉਹ ਜਪਾਨ ਚਲਾ ਗਿਆ ਤਾ ਕਿ ਜਪਾਨੀ ਸਹਾਇਤਾ ਦੁਆਰਾ ਹੀ ਭਾਰਤੀ ਸੁਤੰਤ੍ਰਤਾ ਲਈ ਕੋਈ ਮੰਚ ਤਿਆਰ ਕੀਤਾ ਜਾਵੇ। ਏਧਰ ਜਪਾਨ ਵੀ ਉਨ੍ਹਾ ਭ ਰਤੀ ਜਵਾਨਾ ਤੇ ਅਫ਼ਸਰਾਂ ਦੀ ਮਦਦ ਨਾਲ, ਜਿਨ੍ਹਾਂ ਨੂੰ ਬਰਤਾਨਵੀ ਫ਼ੌਜ ਪਿਛੇ ਛੱਡ ਕੇ 'ਮਲਾਇਆ ਤੇ ਬਰਮਾ ਵਿਚੋਂ ਪਿਛੇ ਹੱਟ ਆਈ ਸੀ, ਇੰਡੀਅਨ ਨੈਸਨਲ ਆਰਮੀ ਤਿਆਰ ਕਰ ਰਿਹਾ ਸੀ। ਕੁਝ ਜੰਗੀ ਕੈਦੀ ਵੀ ਇਨ੍ਹਾਂ ਵਿਚ ਸ ਮਲ ਸਨ ਜਿਨ੍ਹਾ ਦੀ ਗਿਣਤੀ ਮਲਾਇਆ ਵਿਚ ਹੀ 60,000 ਦੇ ਲਗ ਪਗ ਸੀ। ਇਸ ਤੋਂ ਇਲਾਵਾ ਉਹ ਸਹਿਰੀ ਵੀ ਸਨ ਜਿਹੜੇ ਪਹਿਲਾ ਤੋਂ ਹੀ ਦੱਖਣ ਪੂਰਬੀ ਦੇਸਾ ਵਿਚ ਵਸੇ ਹੋਏ ਸਨ, ਪਰ ਹੁਣ ਵਾਪਸ ਭਾਰਤ ਨਹੀਂ ਸਨ ਆ ਸਕਦੇ। ਸੁਭਾਸ ਚੰਦਰ ਬੋਸ ਇਸ ਅ ਰਮੀ ਦਾ ਲੀਡਰ ਬਣ ਗਿਆ ਤੇ ਉਸ ਨੇ ਜਪਾਨੀ ਸੈਨਾ ਨਾਲ ਮਿਲ ਕੇ ਭਾਰਤ ਵਲ ਵਧਣਾ ਸੁਰੂ ਕੀਤਾ। ਆਈ. ਐਨ ਏ. ਦੇ ਅਫ਼ਸਰਾ ਤੇ ਜਵਾਨਾਂ ਵਿਚ ਇਕ ਤਰ੍ਹਾਂ ਦੀ ਦੇਸ ਭਗਤੀ ਦਾ ਜੋਸ ਸੀ ਅਤੇ ਉਹ ਭਾਰਤ ਵਿਚ ਭਾਰਤ ਦੇ ਬੰਦੀ ਛੋੜ ਬਣ ਕੇ ਪ੍ਰਵੇਸ ਕਰਨਾ ਚਾਹੁੰਦੇ ਸਨ। ਸੁਭਾਸ਼ ਚੰਦਰ ਬੋਸ ਨੇ ਭਾਰਤ ਦੀ ਅੰਤਿਮ ਸਰਕਾਰ ਦਾ ਮੁਖੀ ਬਣਨਾ ਸੀ।

ਜਪਾਨ ਦੀ ਹਾਰ ਨਾਲ ਆਈ. ਐਨ. ਏ ਦੀਆਂ ਤਜਵੀਜ਼ਾ ਵੀ ਧਰੀਆਂ ਧਰਾਈਆਂ ਰਹਿ ਗਈਆਂ। ਸੁਭਾਸ ਟੋਕੀਓ ਨੂੰ ਜਾਦਾ ਹੋਇਆ ਹਵਾਈ ਹਾਦਸੇ ਵਿਚ ਪ੍ਰਾਣ ਤਿਆਗ ਗਿਆ। ਇਹ ਸੱਚ ਹੈ ਕਿ ਕਈ ਨੇਤਾਵਾ ਨੂੰ ਇਹ ਗੱਲ ਉੱਕਾ ਹੀ

ਪਸੰਦ ਨਹੀਂ ਸੀ ਕਿ ਭਾਰਤ ਆਪਣੀ ਸੁਤੰਤ੍ਰਤਾ ਜਪਾਨ ਜਿਹੇ ਜ਼ਾਲਮ ਤੇ ਫ਼ਾਸਿਸਟ ਦੇਸ਼ਾਂ ਦੀ ਸਹਾਇਤਾ ਨਾਲ ਪ੍ਰਾਪਤ ਕਰਦਾ। ਪਰ ਯੁੱਧ ਦੇ ਅੰਤਲੇ ਵਰ੍ਹਿਆਂ ਵਿਚ ਜਦੋਂ ਭਾਰਤ ਨਿਰਾਸ਼ਾ ਤੇ ਬੇਬਸੀ ਦੇ ਪੜਾਅ ਵਿਚੋਂ ਲੰਘ ਰਿਹਾ ਸੀ ਤਾਂ ਸੁਭਾਸ ਬੋਸ ਤੇ ਆਈ. ਐਨ. ਏ. ਨੇ ਭਾਰਤੀ ਆਸਾਂ ਤੇ ਉਮੰਗਾਂ ਨੂੰ ਜਗਾਈ ਰੱਖਿਆ। ਉਨ੍ਹਾਂ ਨੇ ਭਾਰਤ ਦੇ ਸਾਰੇ ਦੇ ਸਾਰੇ ਵਸਨੀਕਾਂ, ਜਿਨ੍ਹਾਂ ਵਿਚ ਭਾਰਤੀ ਸੈਨਿਕ ਤੇ ਅਫ਼ਸਰ ਵੀ ਸ਼ਾਮਲ ਸਨ, ਦੇ ਸਾਹਮਣੇ ਸੂਰਬੀਰਤਾ ਤੇ ਦੇਸ ਭਗਤੀ ਦੇ ਅਜਿਹੇ ਪ੍ਰਮਾਣ ਪੇਸ਼ ਕੀਤੇ ਜਿਹੜੇ ਮੁਰਦਾ ਰੂਹਾਂ ਵਿਚ ਜਾਨ ਪਾ ਦਿੰਦੇ ਸਨ।

ਇਹੋ ਕਾਰਨ ਸੀ ਕਿ ਜਦੋਂ ਸਰਕਾਰ ਨੇ ਆਈ. ਐਨ. ਏ. ਦੇ ਸੈਨਿਕਾਂ ਤੇ ਅਫ਼ਸਰਾਂ ਨੂੰ ਬਾਗ਼ੀਆ ਵਾਲੀ ਸਜ਼ਾ ਦੇਣ ਦਾ ਐਲਾਨ ਕੀਤਾ ਤਾਂ ਇਸ ਦਾ ਸਾਰੇ ਦੇ ਸਾਰੇ ਭਾਰਤ ਵਿਚ ਵਿਰੋਧ ਹੋਇਆ। ਸਾਰੇ ਦੇਸ ਵਿਚ ਜਲੂਸ ਕਢੇ ਗਏ। ਬਾਰ ਬਾਰ ਮੰਗ ਕੀਤੀ ਗਈ ਕਿ ਇਨ੍ਹਾ ਨੂੰ ਛਡਿਆ ਜਾਵੇ। ਇਸ ਮੰਗ ਵਿਚ ਕੇਵਲ ਕਾਗਰਸ ਹੀ ਨਹੀ ਸਗੋਂ ਸਾਰੀਆਂ ਪਾਰਟੀਆਂ ਦੇ ਨੇਤਾ ਇਕੋ ਜਿੰਨੇ ਹੀ ਦ੍ਰਿੜ੍ਹ ਸਨ। ਕਾਗਰਸ ਨੇ ਇਕ ਆਈ. ਐਨ. ਏ. ਰਖਸ਼ਾ ਕਮੇਟੀ ਸਥਾਪਤ ਕੀਤੀ ਜਿਸ ਦੇ ਵਲਭ ਭਾਈ ਡੇਸਾਈ, ਤੇਜ ਬਹਾਦਰ ਸਪਰੂ, ਕੈਲਾਸਨਾਥ ਕਾਟਜੂ, ਅਤੇ ਆਸਫ਼ ਅਲੀ ਵਰਗੇ ਪ੍ਰਸਿਧ ਵਕੀਲ ਮੈਂਬਰ ਸਨ, ਨਹਿਰੂ ਵੀ ਇਸ ਕਮੇਟੀ ਦਾ ਮੈਂਬਰ ਸੀ। ਜਦੋਂ ਇਹ ਸਾਰੇ ਦੇ ਸਾਰੇ ਮੈਂਬਰ ਦਿੱਲੀ ਦੇ ਲਾਲ ਕਿਲੇ ਦੇ ਇਤਿਹਾਸਕ ਹਾਲ ਵਿਚ ਆਈ. ਐਨ. ਏ ਦੇ ਜਵਾਨਾ ਤੇ ਅਫ਼ਸਰਾਂ ਵਲੋਂ ਲੜਨ ਲਈ ਖੜੇ ਹੋਏ ਤਾ ਭਾਰਤ ਵਿਚ ਨਾਟਕੀ ਵਾਯੂ ਮੰਡਲ ਪੈਦਾ ਹੋ ਗਿਆ। ਕੋਰਟ ਮਾਰਸਲ ਅਨੁਸਾਰ ਸਾਰੇ ਦੇ ਸਾਰੇ ਦੋਸੀ ਸਨ ਤੇ ਸਭ ਨੂੰ ਸਜ਼ਾ ਹੋਣੀ ਸੀ। ਪਰ ਲੋਕ-ਰਾਇ ਏਨੀ ਤਕੜੀ ਤੇ ਜੋਸ਼ੀਲੀ ਸੀ ਕਿ ਸਰਕਾਰ ਨੂੰ ਝੁਕਣਾ ਪਿਆ। ਸਜਾਵਾ ਰੱਦ ਹੋ ਗਈਆਂ ਅਤੇ ਆਈ. ਐਨ. ਏ. ਵਾਲੇ ਛਡ ਦਿੱਤੇ ਗਏ।

## ਸੰਗ੍ਰਾਮ ਦਾ ਅੰਤ

ਯੁੱਧ ਵਿਸਰਾਮ ਨਾਲ ਇਹ ਗੱਲ ਤਾਂ ਸਪੱਸਟ ਹੋ ਹੀ ਗਈ ਸੀ ਕਿ ਭਾਰਤੀ ਸੁਤੰਤ੍ਰਤਾ ਹੁਣ ਵਧੇਰੇ ਸਮਾਂ ਨਹੀ ਸੀ ਰੋਕੀ ਜਾ ਸਕਦੀ। ਭਾਰਤ ਅਤੇ ਭਾਰਤ ਤੋਂ ਬਾਹਰ ਦੀਆ ਅਨੇਕ ਘਟਨਾਵਾਂ ਨੇ ਅੰਗ੍ਰੇਜ਼ਾਂ ਨੂੰ ਇਸ ਗੱਲ ਦਾ ਨਿਸਚਾ ਕਰਵਾ ਦਿੱਤਾ ਸੀ। ਯੁੱਧ ਨੇ ਸੰਸਾਰ ਵਿਚ ਬਰਤਾਨਵੀ ਪਦਵੀ ਤੇ ਸਕਤੀ ਦਾ ਰੰਗ ਹੀ ਬਦਲ ਦਿੱਤਾ ਸੀ। ਸੋਵੀਅਤ ਸੰਘ ਤੇ ਅਮਰੀਕਾ ਬਹੁਤ ਵਡੀਆਂ ਤਾਕਤਾਂ

ਬਣ ਗਈਆਂ ਅਤੇ ਇਹ ਦੋਵੇਂ ਭਾਰਤੀ ਸੁਤੰਤ੍ਰਤਾ ਦੇ ਹੱਕ ਵਿਚ ਸਨ। ਭਾਵੇਂ ਜਿੱਤ ਬਰਤਾਨੀਆਂ ਦੀ ਹੋਈ ਸੀ, ਪਰ ਉਸ ਦੀ ਆਰਥਕਤਾ ਤੇ ਸੈਨਿਕ ਸਕਤੀ ਏਨੀ ਦੁਰਬਲ ਹੋ ਗਈ ਸੀ ਕਿ ਇਸ ਨੂੰ ਮੁੜ ਉਸਾਰੀ ਲਈ ਚੋਖਾ ਸਮਾਂ ਚਾਹੀਦਾ ਸੀ। ਪਰਜਾ, ਖ਼ਾਸ ਕਰਕੇ ਸੈਨਿਕ ਅਧਿਕਾਰੀ ਯੁੱਧ ਤੋਂ ਅੱਕੇ ਹੋਏ ਸਨ ਅਤੇ ਬਰਤਾਨਵੀ ਰਾਜ ਦੀ ਰਖਸਾ ਲਈ ਹੋਰ ਵਧੇਰੇ ਜਾਨਮਾਰੀ ਕਰਨ ਲਈ ਤਿਆਰ ਨਹੀਂ ਸਨ। ਚੋਣਾਂ ਵਿਚ ਕਨਰਜ਼ਵੇਟਿਵ (ਮਰਯਾਦਾ ਰਖਿਅਕਾ) ਦੀ ਹਾਰ ਹੋ ਗਈ ਸੀ ਅਤੇ ਜਿੱਤੀ ਹੋਈ ਲੇਬਰ (ਕਿਰਤੀ) ਪਾਰਟੀ ਭਾਰਤ ਨੂੰ ਸੁਤੰਤ੍ਰ ਕਰਨ ਦੇ ਹੱਕ ਵਿਚ ਸੀ। ਸਭ ਤੋਂ ਵੱਡੀ ਗੱਲ ਤਾਂ ਇਹ ਕਿ ਭਾਰਤ ਦੀ ਸਥਿਤੀ ਏਨੀ ਬਦਲ ਚੁਕੀ ਸੀ ਕਿ ਬਰਤਾਨੀਆਂ ਲਈ ਰਾਜ ਜਾਰੀ ਰਖਣਾ ਅਸੰਭਵ ਹੋ ਗਿਆ ਸੀ। ਆਈ. ਐਨ. ਏ. ਦੇ ਮੁਕੱਦਮੇ ਤੋਂ ਇਹ ਗੱਲ ਬਿਲਕੁਲ ਸਪੱਸ਼ਟ ਹੋ ਗਈ ਸੀ ਭਾਰਤ ਨਿਵਾਸੀ ਹੋਰ ਵਧੇਰੇ ਦਬਾਓ ਸਹਿਣ ਲਈ ਤਿਆਰ ਨਹੀਂ ਅਤੇ ਨਾ ਹੀ ਝੂਠੇ ਵਾਇਦਿਆਂ ਨਾਲ ਇਨ੍ਹਾਂ ਨੂੰ ਚੁੱਪ ਰਖਿਆ ਜਾ ਸਕਦਾ ਸੀ। ਲੋਕ ਲੜਨ ਲਈ ਤਿਆਰ ਹੋ ਚੁੱਕੇ ਸਨ ਅਤੇ ਜੇ ਉਨ੍ਹਾਂ ਦੀਆਂ ਮੰਗਾਂ ਦੀ ਯੋਗ ਪੂਰਤੀ ਨਾ ਹੁੰਦੀ ਤਾਂ ਸਥਿਤੀ ਬਿਲਕੁਲ ਹੀ ਕਾਬੂ ਤੋਂ ਬਾਹਰ ਹੋ ਜਾਣੀ ਸੀ। ਇਸ ਨਤੀਜੇ ਉਤੇ ਪਹੁੰਚਣ ਲਈ ਅਨੇਕ ਪ੍ਰਮਾਣ ਹਾਜ਼ਰ ਸਨ। ਫ਼ਰਵਰੀ 1946 ਵਿਚ ਬੰਬਈ ਵਿਖੇ ਨਾਵ ਸੈਨਕਾਂ ਨੇ ਬਗ਼ਾਵਤ ਕੀਤੀ। ਵਾਯੂ ਸੈਨਾ ਵਿਚ ਹੜਤਾਲਾ ਹੋਣ ਲੱਗੀਆਂ। ਜਬਲਪੁਰ ਦੀ ਸਿਗਨਲ ਵਾਲਿਆਂ ਦੀ ਦੀ ਹੜਤਾਲ ਨੇ ਤਾਂ ਕੋਈ ਸ਼ੱਕ ਦੀ ਗੁੰਜਾਇਸ਼ ਹੀ ਨਹੀਂ ਸੀ ਛੱਡੀ। ਇਥੋਂ ਤਕ ਕਿ ਪੁਲਸ ਅਤੇ ਅਫ਼ਸਰ ਲੋਕਾਂ ਨੂੰ ਵੀ ਰਾਸ਼ਟ੍ਰਵਾਦ ਦੀ ਜਾਗ ਲਗ ਚੁੱਕੀ ਸੀ। ਉਹ ਹੁਣ ਇਸ ਦਾ ਪ੍ਰਗਟਾਵਾ ਵੀ ਕਰਦੇ ਰਹਿੰਦੇ ਸਨ। ਹੁਣ ਕਿਸੇ ਰਾਸ਼ਟ੍ਰੀ ਅੰਦੋਲਨ ਨੂੰ ਦਬਾਉਣ ਲਈ ਇਨ੍ਹਾਂ ਅਧਿਕਾਰੀਆਂ ਦੀ ਵਰਤੋਂ ਕਰਨੀ ਖ਼ਤਰੇ ਤੋਂ ਖ਼ਾਲੀ ਨਹੀਂ ਸੀ। ਇਸ ਤੋਂ ਛੁਟ ਸਾਰੇ ਦੇ ਸਾਰੇ ਬਰਤਾਨਵੀ ਭਾਰਤ ਵਿਚ ਹੜਤਾਲਾਂ, ਧਰਨੇ ਤੇ ਜਲੂਸ ਵਧ ਰਹੇ ਸਨ। ਇਥੋਂ ਤਕ ਕਿ ਇਹ ਅੰਦੋਲਨ ਰਿਆਸਤਾਂ ਵਿਚ ਵੀ ਪ੍ਰਵੇਸ ਕਰ ਗਏ ਸਨ।

ਇਸ ਲਈ ਬਰਤਾਨਵੀ ਸਰਕਾਰ ਨੇ ਸਾਰੀ ਸੱਤਾ ਭਾਰਤ ਨੂੰ ਸੌਂਪਣ ਦਾ ਫ਼ੈਸਲਾ ਕਰ ਲਿਆ ਅਤੇ ਤੁਰੰਤ ਜਾਂ ਸਦੀਵੀ ਨੁਕਤੇ ਤਿਆਰ ਕਰਨ ਲਈ ਭਾਰਤ ਵਿਚ ਇਕ ਕੈਬੀਨਟ ਮਿਸ਼ਨ ਭੇਜਿਆ। ਵਖ ਵਖ ਪਾਰਟੀਆਂ ਤੇ ਜਥੇਬੰਦੀਆਂ ਦੇ ਨੇਤਾਵਾਂ ਨਾਲ ਲੰਬੇ ਤੇ ਖੁਲ੍ਹੇ ਵਿਚਾਰ ਵਟਾਂਦਰੇਤੋਂ ਪਿਛੋਂ ਕੈਬੀਨਟ ਮਿਸ਼ਨ ਨੇ ਆਪਣੀ ਯੋਜਨਾ ਦਾ ਐਲਾਨ ਕੀਤਾ ਜਿਹੜੀ ਕਿ ਕਾਂਗਰਸ ਤੇ ਮੁਸਲਮ ਲੀਗ ਦੋਹਾਂ ਨੂੰ ਹੀ ਪ੍ਰਵਾਨ ਸੀ। ਪਰ ਬਾਅਦ ਵਿਚ ਇਸ ਯੋਜਨਾ ਦੇ ਅਰਥਾਂ ਉਤੇ ਮਤ ਭੇਦ ਪੈਦਾ ਹੋ ਗਿਆ। ਪਰ ਵੇਵਲ ਚਾਹੁੰਦਾ ਸੀ ਕਿ ਜਿੰਨੀ ਛੇਤੀ ਹੋ ਸਕੇ ਅੰਤ੍ਰਿਮ ਸਰਕਾਰ ਸਥਾਪਤ ਕਰ ਦਿੱਤੀ ਜਾਵੇ। ਅੰਤ

ਸਤੰਬਰ 1946 ਵਿਚ ਅਜਿਹੀ ਸਰਕਾਰ ਹੋਂਦ ਵਿਚ ਆ ਗਈ ਜਿਸ ਦੀ ਮੰਤ੍ਰੀ ਪ੍ਰੀਸ਼ਦ ਦਾ ਜਵਾਹਰ ਲਾਲ ਨਹਿਰੂ ਮੁਖੀ ਨਿਯੁਕਤ ਹੋਇਆ। ਅਕਤੂਬਰ ਵਿਚ ਮੁਸਲਮ ਲੀਗ ਵੀ ਮੰਤ੍ਰੀ ਮੰਡਲ ਵਿਚ ਸ਼ਾਮਲ ਹੋ ਗਈ, ਪਰ ਇਸ ਨੇ ਵਿਧਾਨ ਦੀ ਤਿਆਰੀ ਵਿਚ ਸ਼ਾਮਲ ਹੋਣ ਤੋਂ ਨਾਂਹ ਕਰ ਦਿੱਤੀ। 20 ਫਰਵਰੀ 1947 ਨੂੰ ਬਰਤਾਨਵੀ ਪ੍ਰਧਾਨ ਮੰਤ੍ਰੀ ਕਲੇਮੈਂਟ ਐਟਲੀ ਨੇ ਐਲਾਨ ਕਰ ਦਿੱਤਾ ਕਿ ਬਰਤਾਨੀਆਂ ਜੂਨ 1948 ਤੋਂ ਪਹਿਲਾਂ ਪਹਿਲਾਂ ਸਾਰੀ ਰਾਜ ਸੱਤਾ ਭਾਰਤ ਦੇ ਹੱਥ ਵਿਚ ਦੇ ਦੇਵੇਗਾ।

ਲਾਰਡ ਲੂਈ ਮਾਊਂਟਬੈਟਨ ਨੂੰ ਵਾਇਸਰਾਇ ਬਣਾ ਕੇ ਭਾਰਤ ਭੇਜਿਆ ਗਿਆ ਕਿ ਉਹ ਸੱਤਾ ਸੌਂਪਣ ਦੇ ਕੰਮ ਦੀ ਦੇਖ ਭਾਲ ਕਰੇ। ਕਾਂਗਰਸ ਤੇ ਮੁਸਲਮ ਲੀਗ ਵਿਚ ਗੰਭੀਰ ਮਤ-ਭੇਦ ਪੈਦਾ ਹੋ ਜਾਣ ਦੇ ਬਾਵਜੂਦ ਮਾਊਂਟ ਬੈਟਨ ਇਕ ਸਮਝੌਤਾਵਾਦੀ ਯੋਜਨਾ ਤਿਆਰ ਕਰਨ ਵਿਚ ਵੀ ਕਾਮਯਾਬ ਹੋ ਗਿਆ ਤੇ ਉਸ ਨੇ ਸੁਤੰਤ੍ਰਤਾ ਦੀ ਤਰੀਕ ਵੀ ਇਕ ਵਰ੍ਹਾ ਪਹਿਲਾਂ ਨੀਯਤ ਕਰ ਦਿੱਤੀ। ਹੁਣ ਭਾਰਤ ਨੇ 15 ਅਗਸਤ 1947 ਨੂੰ ਸੁਤੰਤ੍ਰ ਹੋ ਜਾਣਾ ਸੀ। ਪਰ ਦੇਸ਼ ਦੀ ਵੰਡ ਹੋ ਜਾਣੀ ਸੀ। ਪੱਛਮ ਵਿਚ ਪੰਜਾਬ ਦੇ ਪੱਛਮੀ ਇਲਾਕੇ, ਉੱਤਰ ਪੱਛਮੀ ਸੀਮਾ ਪ੍ਰਾਂਤ (ਫ੍ਰੰਟੀਅਰ) ਸਿੰਧ ਅਤੇ ਬਲੋਚਸਤਾਨ ਅਤੇ ਬੰਗਾਲ ਦਾ ਪੂਰਬੀ ਅੱਧ ਤੇ ਆਸਾਮ ਦਾ ਸਿਲਹਟ ਜ਼ਿਲਾ ਮਿਲ ਕੇ ਪਾਕਿਸਤਾਨ ਨਾਂ ਦਾ ਨਵਾਂ ਸੁਤੰਤ੍ਰ ਰਾਸ਼ਟ੍ਰ ਬਣਨਾ ਸੀ, ਜਿਸਦਾ ਉਦਘਾਟਨ ਵੀ ਭਾਰਤ ਦੀ ਸੁਤੰਤ੍ਰਤਾ ਦੇ ਨਾਲ ਹੀ ਹੋਣਾ ਸੀ। ਪਰ ਸਮਝੌਤੇ ਅਨੁਸਾਰ ਫ੍ਰੰਟੀਅਰ ਪ੍ਰਾਂਤ ਅਤੇ ਸਿਲਹਟ ਜ਼ਿਲਾ ਲੋਕ-ਰਾਇ ਦੇ ਆਧਾਰ ਉਤੇ ਜਿਵੇਂ ਉਨ੍ਹਾਂ ਦੀ ਇੱਛਾ ਹੁੰਦੀ, ਆਪਣੀ ਮਰਜ਼ੀ ਵਰਤ ਸਕਦਾ ਸੀ।

ਸੁਤੰਤ੍ਰਤਾ ਪ੍ਰਾਪਤ ਕਰਨ ਦਾ ਮਾਣ ਤੇ ਪ੍ਰਸੰਨਤਾ, ਵੰਡ ਅਤੇ ਵੰਡ ਦੇ ਨਤੀਜਿਆਂ ਦੀ ਉਦਾਸੀ ਤੇ ਦੁਖਾਂ ਨੇ ਕੋਹ ਲਿਆ। ਪਰ ਰਾਸ਼ਟ੍ਰ ਨੇ ਹੁਣ ਚੁੱਪ ਨਹੀਂ ਸੀ ਬੈਠਣਾ। ਸੁਤੰਤ੍ਰਤਾ ਕੇਵਲ ਪਹਿਲਾ ਕਦਮ ਸੀ। ਸ੍ਵੈ-ਵਿਸ਼ਵਾਸ਼, ਭਰੋਸੇ ਤੇ ਆਸ ਦੇ ਸਿਰ ਉਤੇ ਭਾਰਤ ਨੇ ਸੁਤੰਤ੍ਰਤਾ, ਲੋਕ ਰਾਜ ਤੇ ਸਮਾਜਕ ਨਿਆਂ ਦੀ ਵੰਗਾਰ ਨੂੰ ਪ੍ਰਵਾਨ ਕਰਦਿਆਂ ਉੱਨਤੀ ਦੇ ਰਾਹ ਉਤੇ ਤੁਰਨਾ ਸ਼ੁਰੂ ਕਰ ਦਿੱਤਾ।